# ਕਿਵ ਸਚਿਆਰਾ ਹੋਈਐ ?

①

ਸ਼ਾਨ..................................................................।

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥ ਪੰਨਾ – 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ॥ਪੰਨਾ – 289*

*ਜੇ ਤੂ ਵਤਹਿ ਅੰਙਣੇ ਹਭ ਧਰਤਿ ਸੁਹਾਵੀ ਹੋਇ॥*
*ਹਿਕਸੁ ਕੰਤੈ ਬਾਹਰੀ ਮੈਡੀ ਵਾਤ ਨ ਪੁਛੈ ਕੋਇ॥*
*ਪੰਨਾ – 1095*

*ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥*
*ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ॥*

*ਪੰਨਾ – 1094*

*ਧਾਰਨਾ – ਸਾਵਣ ਆਇਆ ਸਖੀਏ,*
*ਮੋਰਾਂ ਨੇ ਰੁਣ ਝੁਣ ਲਾਇਆ – 2, 2.*
*ਮੋਰਾਂ ਨੇ ਰੁਣ ਝੁਣ ਲਾਇਆ – 4, 2.*
*ਸਾਵਣ ਆਇਆ ਸਖੀਏ,................–2, 2.*

*ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥*
*ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥*
*ਤੇਰੇ ਦਰਸਨ ਵਿਟਹੁ ਖੰਨੀਐ ਵੰਞਾ ਤੇਰੇ ਨਾਮ ਵਿਟਹੁ ਕੁਰਬਾਣੋ॥*
*ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ॥*
*ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥*
*ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥*
*ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥*
*ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥*

*ਪੰਨਾ – 557–58*

*ਧਾਰਨਾ - ਸਾਵਣ ਆਇਆ ਸਖੀਏ,*
*ਮੋਰਾਂ ਨੇ ਰੁਣ ਝੁਣ ਲਾਇਆ - 2, 2.*
*ਮੋਰਾਂ ਨੇ ਰੁਣ ਝੁਣ ਲਾਇਆ - 4, 2.*
*ਸਾਵਣ ਆਇਆ ਸਖੀਏ,..................- 2, 2*

*ਸਭਿ ਸਹੀਆ ਸਹੁ ਰਾਵਣਿ ਗਈਆ ਹਉ ਦਾਧੀ ਕੈ ਦਰਿ ਜਾਵਾ।।*
*ਅੰਮਾਲੀ ਹਉ ਖਰੀ ਸੁਚਜੀ ਤੈ ਸਹ ਏਕਿ ਨ ਭਾਵਾ।।*
*ਮਾਠਿ ਗੁੰਦਾਂਈ ਪਟੀਆ ਭਰੀਐ ਮਾਗ ਸੰਧੂਰੇ।।*
*ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ।।*
*ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ।।*
*ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ।।*
*ਸੁਪਨੈ ਆਇਆ ਭੀ ਗਇਆ ਮੈ ਜਲੁ ਭਰਿਆ ਰੋਇ।।*
*ਆਇ ਨ ਸਕਾ ਤੁਝ ਕਨਿ ਪਿਆਰੇ ਭੇਜਿ ਨ ਸਕਾ ਕੋਇ।।*
*ਆਉ ਸਭਾਗੀ ਨੀਦੜੀਏ ਮਤ ਸਹੁ ਦੇਖਾ ਸੋਇ।।*

*ਪੰਨਾ - 558*

*ਧਾਰਨਾ - ਸੁਪਨੇ ਆਇਆ ਭੀ ਗਿਆ,*
*ਮੈਂ ਜਲ ਭਰਿਆ ਰੋਇ - 2, 2.*
*ਮੈਂ ਜਲ ਭਰਿਆ ਰੋਇ - 4 2.*
*ਸੁਪਨੈ ਆਇਆ ਭੀ ਗਿਆ,.............-2.*

*ਆਉ ਸਭਾਗੀ ਨੀਦੜੀਏ ਮਤ ਸਹੁ ਦੇਖਾ ਸੋਇ।।*
*ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ।।*
*ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ।।*
*ਕਿਉ ਨ ਮਰੀਜੈ ਜੀਅੜਾ ਨ ਦੀਜੈ ਜਾ ਸਹੁ ਭਇਆ ਵਿਡਾਣਾ।।* *ਪੰਨਾ - 558*

ਸਾਧਸੰਗਤ ਜੀ! ਇਸ ਕਲਜੁਗ ਦੀ ਅਗਨ ਨਾਲ ਤਪਦੇ ਸੰਸਾਰ ਵਿਚ ਆਪ ਸਤਿਸੰਗ ਰੂਪੀ ਸੀਤਲ ਨਦੀ ਦੇ ਪ੍ਰਵਾਹ ਵਿਚ ਆ ਕੇ ਬਿਰਾਜਮਾਨ ਹੋਏ ਹੋਂ। ਚਿਤ ਬਿਰਤੀਆਂ ਨੂੰ ਇਕਾਗਰ ਕਰੋ, ਬੁੱਧੀ ਨਾਲ ਵਿਚਾਰ ਕੇ ਗੁਰੂ ਮਹਾਰਾਜ ਦੇ ਸਿਧਾਂਤਾਂ ਨੂੰ ਹਿਰਦੇ ਵਿਚ ਧਾਰਨ ਕਰੋ। ਉਪਰਲਾ ਸ਼ਬਦ ਜੋ ਆਪਾਂ ਪਿਆਰ ਨਾਲ ਪੜ੍ਹਿਆ ਹੈ, ਇਹ ਇਕ ਬਿਰਹੁ ਕੁੱਠੀ ਜੀਵ ਆਤਮਾ ਦੀ ਹੂਕ ਹੈ। ਮਿਲਾਪ ਦੀ ਤੜਪ ਨਾਲ ਹਿਰਦਾ ਬਿਰਹੁ ਦਾ ਰੂਪ ਬਣ ਰਿਹਾ ਹੈ। ਮਹੀਨਾ ਸਾਵਣ ਦਾ ਹੈ, ਬਿਰਹਨ ਇਕੱਲੀ ਹੈ, ਅੰਦਰ ਪਿਆਰ ਦੀ ਖਿੱਚ ਹੈ; ਨੀਂਦ ਨਹੀਂ ਆਉਂਦੀ, ਭੁੱਖ

ਨਹੀਂ ਲਗਦੀ, ਇੰਤਜ਼ਾਰ ਵਿਚ ਕਦੇ ਉਚਾ ਚੜ੍ਹ ਕੇ ਲੰਮੀਆਂ ਵਾਟਾਂ ਵਲ ਤਕਦੀ ਹੈ ਕਦੇ ਹੇਠਾਂ ਜਾ ਕੇ ਹੰਝੂਆਂ ਦੀ ਝੜੀ ਬਰਸਾਉਂਦੀ ਹੈ। ਸਾਵਣ ਮਹੀਨੇ ਦੀ ਨਿੱਕੀ-ਨਿੱਕੀ ਕਣੀ ਇਸ ਬਿਰਹਨ ਦੇ ਨਾਲ ਆਪਣੀ ਭਾਵਨਾ ਰਲਾ ਰਹੀ ਹੈ, ਉਡੀਕ ਹੈ ਆਪਣੇ ਪ੍ਰੀਤਮ ਪਿਆਰੇ ਦੀ। ਕਦੇ ਮਿਲਾਪ ਦੀ ਆਸ ਵਿਚ ਸਾਰੇ ਸ਼ਿੰਗਾਰ ਵੀ ਕੀਤੇ; ਤਰਲਾ ਵੀ ਲਿਆ ਅਤੇ ਦਿਲ ਦੀ ਭਾਵਨਾ ਪ੍ਰਗਟ ਕਰਦਿਆਂ ਅੰਦਰੋਂ ਜ਼ੋਰੋ-ਜ਼ੋਰੀ ਨਿਕਲ ਰਿਹਾ ਹੈ -

***ਜਾ ਤੂ ਤਾ ਮੈ ਮਾਣੁ ਕੀਆ ਹੈ ਤੁਧੁ ਬਿਨੁ ਕੇਹਾ ਮੇਰਾ ਮਾਣੋ।। ਪੰਨਾ - 557***

ਸਾਹਿਬਾ! ਤੇਰੇ ਬਿਨਾਂ ਕੀ ਮਾਣ, ਤੇ ਕੀ ਮੇਰੀ ਪੁੱਛ, ਕੀ ਮੇਰੇ ਸ਼ਿੰਗਾਰ -

***ਮਾਠਿ ਗੁੰਦਾਂਈਂ ਪਟੀਆ ਭਰੀਐ ਮਾਗ ਸੰਧੂਰੇ।। ਪੰਨਾ - 558***

ਆਸ ਸੀ ਕਿ ਮੇਰੇ ਸ਼ਿੰਗਾਰ ਮੇਰੇ ਪਿਆਰੇ ਦੀ ਇਕ ਝਾਤ ਦਾ ਸੁਭਾਗ ਬਖਸ਼ਣਗੇ ਪਰ ਮੈਂ ਅਉਗਣਹਾਰੀ ਕੀ ਜਾਣਾ ਕਿ ਮੇਰੇ ਵਿਚ ਤਾਂ ਕੋਈ ਵੀ ਐਸਾ ਗੁਣ ਨਹੀਂ ਜਿਸ ਤੋਂ ਮੇਰਾ ਪ੍ਰੀਤਮ ਰੀਝ ਕੇ ਮੈਨੂੰ ਅਪਣਾਅ ਲਵੇ।

***ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ।।ਪੰਨਾ - 558***

ਕੀ ਕਰਾਂ, ਕੋਈ ਪੇਸ਼ ਨਹੀਂ ਜਾਂਦੀ, ਝੋਰਿਆਂ ਵਿਚ ਜਾਨ ਘਟਦੀ ਜਾਂਦੀ ਹੈ। ਸਾਹਿਬਾ! ਕੀ ਕਸੂਰ ਹੋ ਗਿਆ ਮੈਂ ਅਭਾਗਣ ਤੋਂ। ਤੇਰੇ ਮੇਲ ਨੂੰ ਤਾਂਘਦੀ ਹਾਂ, ਲੋਚਦੀ ਹਾਂ, ਲੁਛਦੀ ਹਾਂ ਮੱਛੀ ਵਾਂਗੂੰ, ਮੇਰੀਆਂ ਆਸਾਂ ਅਧੂਰੀਆਂ ਸਨ, ਅਧੂਰੀਆਂ ਹੀ ਰਹਿ ਗਈਆਂ। ਕਿਉਂ ਮੇਰੇ ਨਾਲ ਪ੍ਰੀਤਮ ਪਿਆਰਾ ਕੋਈ ਬਾਤ ਨਹੀਂ ਕਰਦਾ। ਹਿਰਦੇ ਦੀਆਂ ਧੁਰ ਗਹਿਰਾਈਆਂ ਵਿਚੋਂ ਹੂਕ ਨਿਕਲਦੀ ਹੈ-

***ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ।।***

***ਪੰਨਾ - 558***

ਕੀ ਹੋ ਗਿਆ ਏਸ ਹਸਦੇ ਵਸਦੇ ਸੰਸਾਰ ਨੂੰ; ਇਹ ਪੰਖੇਰੂ ਵੀ ਮੇਰੀ ਬਿਰਹਾ ਪੀੜ ਦਾ ਸਾਥ ਦਿੰਦੇ ਰੋ ਰਹੇ ਹਨ, ਇਹ ਜਗਤ ਵੀ ਮੈਨੂੰ ਉਦਾਸ ਨਜ਼ਰ ਆਉਂਦਾ ਹੈ; ਬਿਰਹਾ ਦਾ ਵਾਤਾਵਰਣ ਚੌਹੀਂ ਪਾਸੀਂ ਪਿਆਰ ਕੁੱਠੀਆਂ ਪੀੜਾਂ ਦੇ ਰਿਹਾ ਹੈ। ਦਰਖਤ ਵੀ, ਹਵਾ ਵੀ, ਚੰਦ ਵੀ, ਤਾਰੇ ਵੀ, ਸੂਰਜ ਵੀ; ਕਿਉਂ ਉਦਾਸ ਨਜ਼ਰ ਆ ਰਹੇ ਹਨ? ਪਰ -

***ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ***
***ਜਿਨਿ ਹਉ ਪਿਰਹੁ ਵਿਛੋੜੀ।। ਪੰਨਾ - 558***

ਮੈਂ ਉਤੋਂ ਰੋ ਰਹੀ ਹਾਂ ਪਰ ਮੇਰੇ ਅੰਦਰ 'ਮੈਂ' (ਹਉਮੈ) ਦੀ ਬੱਜਰ ਹੋਂਦ ਨੇ ਇਸ ਵੈਰਾਗ ਨੂੰ ਕਬੂਲ ਨਹੀਂ ਕੀਤਾ ਅਤੇ ਇਹ ਅਭਿੱਜ ਹੀ ਰਹੀ। ਮੈਨੂੰ ਤੇਰੇ ਹੁਕਮ ਨੇ ਸੂਝ ਦਿਤੀ ਕਿ ਤੂੰ ਤਾਂ ਮੇਰੇ ਨਾਲ ਹੈਂ। ਮੈਂ ਗੁਰੂਆਂ, ਪੀਰਾਂ, ਆਰਫਾਂ, ਦਰਵੇਸ਼ਾਂ, ਸਾਧੂਆਂ, ਸੰਤਾਂ ਤੋਂ ਸੁਣਿਆ ਹੈ ਕਿ ਇਹ ਵਿਛੋੜੇ ਸਿਰਫ ਏਸ ਅਣਹੋਈ 'ਮੈਂ' (ਹਉਮੈ) ਕਰਕੇ ਹਨ। ਇਕ ਕੰਧ ਬਣ ਗਈ ਇਸ 'ਮੈਂ'

ਦੀ, ਇਸ ਹਉਮੈ ਦੀ। ਵਿਛੋੜੇ ਪਾ ਦਿਤੇ; ਜੁਗ ਬੀਤ ਗਏ, ਤੂੰ ਤਕ ਰਿਹਾ ਹੈਂ; ਉਡੀਕ ਰਿਹਾ ਹੈਂ, ਤੂੰ ਸਮਰੱਥ ਹੈਂ, ਤੂੰ ਏਸ ਹਉਮੈ ਕੰਧ ਦੇ ਆਰ-ਪਾਰ ਦੇਖ ਰਿਹਾ ਹੈਂ, ਪਰ ਮੈਂ ਨਿਤਾਣੀ ਅੰਧਕਾਰ ਦੀ ਵਾਸੀ ਤੇਰੀ ਹਾਜ਼ਰੀ ਨੂੰ ਅਨੁਭਵ ਨਹੀਂ ਕਰ ਰਹੀ। ਗੁਰੂ ਪੀਰ ਕਹਿ ਰਹੇ ਹਨ ਕਿ ਤੂੰ ਏਸ ਸੰਸਾਰ ਵਿਚ ਅਖੰਡ ਜੋਤ ਹੋ ਕੇ ਸਭ ਦੇ ਅੰਦਰ ਬਾਹਰ ਇਕ ਰਸ, ਪਿਆਰ ਦਾ ਰੂਪ ਹੋ ਕੇ ਪਰੀਪੂਰਨ ਹੈਂ। ਪਰ ਮੇਰੀ ਹੋਂਦ ਦੀ ਕਲਪਨਾ (ਹਉਮੈ) ਨੂੰ ਵਿਸ਼ਵਾਸ਼ ਹੀ ਨਹੀਂ ਆ ਰਿਹਾ ਕਿ ਮੇਰਾ ਪਿਆਰਾ, ਜਿਸ ਲਈ ਮੈਂ ਤਰਲੋ ਮੱਛੀ ਹੋ ਰਹੀ ਹਾਂ, ਮੇਰੇ ਐਨਾ ਨੇੜੇ, ਭਰਪੂਰ ਹੋ ਕੇ ਵਸ ਰਿਹਾ ਹੈ? ਇਹ ਮੇਰੀ ਹੋਂਦ ਇਸ ਸਤਿ ਅਵਸਥਾ ਨੂੰ ਮੰਨਣ ਵਿਚ ਨਹੀਂ ਲਿਆ ਰਹੀ। ਮੇਰੀ ਸੂਝ ਨੂੰ ਨੀਂਦ ਆ ਗਈ, ਤੈਂ ਮੇਰੇ ਉਤੇ ਕ੍ਰਿਪਾ ਕੀਤੀ, ਮੇਰੀ ਪੁਕਾਰ ਸੁਣੀ। ਮੈਂ ਤਰਲਾ ਕੀਤਾ, ਜੇ ਮੈਨੂੰ ਮੇਰੇ ਜਾਗਦਿਆਂ ਮੇਰਾ ਪਿਆਰਾ ਨਹੀਂ ਮਿਲਣਾ ਤਾਂ ਮੈਂ ਸੁਪਨਿਆਂ ਦੇ ਦੇਸ਼ ਜਾ ਕੇ ਆਪਣੇ ਪਿਆਰੇ ਦੀ ਢੂੰਡ ਕਰਾਂ ਕਿਉਂਕਿ ਉਥੇ ਮੇਰੀ 'ਮੈਂ' ਦਾ ਪੜਦਾ ਬਹੁਤ ਹੀ ਪਤਲਾ ਹੈ ਜਿਸਦੇ ਆਰ-ਪਾਰ ਦੇਖਿਆ ਜਾ ਸਕਦਾ ਹੈ। ਤਰਲਾ ਕੀਤਾ -

***ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ॥***
***ਪੰਨਾ - 558***

ਹੰਝੂਆਂ ਦੀ ਨੈਅ ਬਹਿ ਤੁਰੀ ਤੇ ਮੈਨੂੰ ਅਤਿ ਮਿਠੇ ਸੁਪਨਿਆਂ ਦੀ ਦੁਨੀਆਂ ਵਿਚ ਲੈ ਗਈ। ਹੁਣ ਠੰਢ ਸੀ, ਸ਼ਾਂਤੀ ਸੀ। ਮੇਰੇ ਕੋਈ ਨੇਤ੍ਰ ਖੁਲ੍ਹੇ ਜਿਹੜੇ ਮੈਂ ਪਹਿਲਾਂ ਕਦੇ ਵੀ ਨਹੀਂ ਤੱਕੇ ਸਨ। ਮੈਂ ਭੁੱਲ ਗਈ, ਤੇਰਾ ਪਿਆਰਾਂ ਭਰਿਆ, ਅਪਣੱਤਾਂ ਵੰਡਦਾ ਪ੍ਰਕਾਸ਼ਮਈ ਰੂਪ ਮੇਰੇ ਸਾਹਮਣੇ ਆ ਗਿਆ। ਮੈਂ ਦੇਖ ਕੇ ਗਲਵਕੜੀ ਪਾਈ, ਤੂੰ ਨਿਰਾ ਹੀ ਨੂਰ, ਮੇਰੀ ਗਲਵਕੜੀ ਵਿਚ ਨਾ ਆ ਸਕਿਆ। ਮੈਨੂੰ ਇਕ ਝਟਕਾ ਦੇ ਗਿਆ ਤੇ ਆਪ ਅਗੰਮਤਾ ਵਿਚ ਅਲੋਪ ਹੋ ਗਿਆ। ਐਨੀ ਛੋਟੀ ਮਿਲਣੀ, ਸੁਪਨੇ ਵਿਚ ਆਇਆ ਵੀ ਤੇ ਫੇਰ ਚਲਿਆ ਗਿਆ ਤੇ ਮੇਰੇ ਨੇਤਰਾਂ ਨੇ ਜਲ ਦਾ ਪ੍ਰਵਾਹ ਵਗਾ ਦਿਤਾ। ਹੁਣ ਮੈਂ ਨੀਂਦ ਨੂੰ ਲੋਚਦੀ ਹਾਂ ਕਿ ਮੇਰਾ ਪਿਆਰਾ ਸ਼ਾਇਦ ਮੇਰੇ ਸੁਪਨਿਆਂ ਦੀ ਦੁਨੀਆਂ ਵਿਚ ਫੇਰ ਆ ਕੇ ਝਰਨ੍ਹਾਟਾਂ ਦਿੰਦਾ ਪਿਆਰ ਦੇਵੇ ਤੇ ਮੈਨੂੰ ਅਪਨਾਅ ਲਵੇ, ਆਪਣਾ ਬਣਾ ਲਵੇ; ਮੈਂ ਕਦੇ ਨਾ ਵਿਛੜਾਂ। ਸਾਂਈਆਂ! ਮੇਰਾ ਤਰਲਾ ਸੁਣ! ਮੈਂ ਲੋਚਦੀ ਹਾਂ ਤੇਰੀਆਂ ਗੱਲਾਂ ਸੁਣਨ ਵਾਸਤੇ। ਕੀ ਦੇਵਾਂ ਉਸ ਪਿਆਰੇ ਨੂੰ ਜਿਹੜਾ ਤੇਰੀਆਂ ਗੱਲਾਂ ਸੁਣਾ ਦੇਵੇ -

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***

***ਪੰਨਾ - 558***

ਮੇਰੇ ਕੋਲ ਮੇਰੀ ਹੋਂਦ ਹੀ ਸਭ ਤੋਂ ਪਿਆਰੀ ਹੈ ਕਿਉਂਕਿ ਮੈਂ ਇਸਨੂੰ ਸਾਂਭ-ਸਾਂਭ ਰਖਦੀ ਹਾਂ। ਮੈਂ ਆਪਣੇ ਹੋਂਦ ਰੂਪ ਸਿਰ ਨੂੰ ਮੂੜਾ (ਕੁਰਸੀ) ਬਣਾ ਦੇਵਾਂ ਅਤੇ ਉਸਦੇ ਬੈਠਣ ਵਾਸਤੇ ਡਾਹ ਦੇਵਾਂ ਤੇ ਬਿਨਾਂ ਸੀਸ ਤੋਂ ਉਸਦੀ ਸੇਵਾ ਵਿਚ ਉਡਦੀ ਫਿਰਾਂ। ਕੀ ਜੀਵਨ ਹੈ - ਵਿਛੋੜੇ ਵਾਲੀ ਅਵਸਥਾ ਦਾ। ਜਦੋਂ ਤੂੰ ਹੀ ਬਿਗਾਨਾ ਹੋ ਗਿਆ ਤੇ ਮੇਰੇ ਜੀਉਣ ਦਾ ਕੀ ਫਾਇਦਾ।

ਹੇ ਪ੍ਰਭੂ! ਤੈਂ ਇਹ ਬਿਰਹਾ ਵੀ ਬਹੁਤ ਉਤਮ ਚੀਜ਼ ਬਣਾ ਕੇ ਬਿਰਹੁ ਕੁੱਠਿਆਂ ਨੂੰ ਬਖਸ਼ਿਆ ਹੈ, ਇਸ ਬਿਰਹੇ ਦੇ ਵਿਚ ਹੀ ਤੂੰ ਵਸਦਾ ਹੈਂ। ਭਾਵੇਂ ਤੇਰਾ ਮੇਲ ਨਹੀਂ ਹੁੰਦਾ ਪਰ ਇਹ ਬਿਰਹਾ ਇਕ ਅਗੰਮੀ ਰਸ ਭਰੇ ਸੁਆਦ ਅਨੁਭਵ ਕਰਾ ਦੇਂਦਾ ਹੈ ਅਤੇ ਇਹ ਤੇਰੇ ਤਕ ਪਹੁੰਚਣ ਦੇ ਸਾਰੇ ਸਾਧਨਾਂ ਦਾ ਤੇਰਾ ਰੂਪ ਸੁਲਤਾਨ ਹੀ ਹੈ। ਬਾਦਸ਼ਾਹ ਸਾਧਨ ਹੈ, ਹੇ ਬਿਰਹਾ! ਤੂੰ ਸਾਰਿਆਂ ਹਿਰਦਿਆਂ ਤੇ ਰਾਜ ਕਰਨ ਵਾਲਾ ਹੈਂ ਤੂੰ ਇਕ ਜੀਵਨ ਹੈਂ। ਜਿਨ੍ਹਾਂ ਹਿਰਦਿਆਂ ਦੇ ਅੰਦਰ ਖਿੱਚ ਨਹੀਂ, ਪ੍ਰੇਮ ਨਹੀਂ, ਉਨ੍ਹਾਂ ਨੂੰ ਭਾਵੇਂ ਕਿੰਨਾਂ ਹੀ ਸੁੰਦਰ ਸਰੂਪ, ਕਿੰਨੀ ਹੀ ਮਾਇਆ, ਕਿੰਨੀ ਹੀ ਚੰਗੀ ਕੁਲ, ਕਿੰਨੀ ਹੀ ਬਹੁਤ ਚਤੁਰਤਾ, ਕਿੰਨਾ ਹੀ ਗੱਲਾਂ ਦਾ ਗਿਆਨ ਪ੍ਰਾਪਤ ਹੋਇਆ ਹੋਵੇ; ਸੰਸਾਰ ਦੇ ਗਜ਼ਾਂ ਨਾਲ ਮਿਣਿਆਂ ਉਸਦਾ ਕਿੰਨਾ ਹੀ ਮੁੱਲ ਕਿਉਂ ਨਾ ਜ਼ਿਆਦਾ ਹੋਵੇ ਪਰ ਉਹ ਪਿਆਰ ਭਰੀ ਖਿੱਚ ਤੋਂ ਬਿਨਾਂ ਇਕ ਸੜਿਆਂਦ ਮਾਰਦਾ ਮੁਰਦਾ ਹੈ। ਉਸਦੀ ਸੁਹੱਪਣਤਾ, ਚਤੁਰਤਾ, ਅਮੀਰੀ, ਕੁਲ ਦੀ ਸਰੇਸ਼ਟਤਾ ਸੜਹਾਂਦਾਂ ਮਾਰਦੇ ਮੁਰਦੇ ਸ਼ਿੰਗਾਰ ਹਨ। ਖਿੱਚ ਤੋਂ ਵਿਹੂਣਾ ਜੀਵਨ ਕਿਸ ਕੰਮ? ਉਹ ਜਲਿਆ ਹੋਇਆ ਜੀਵਨ ਹੈ, ਉਹ ਜੀਵਨ ਦੇ ਪ੍ਰੇਮ-ਅਨੰਦ ਤੋਂ ਸੁੰਨਾ ਹੈ।

***ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥***
***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ***
***ਸੋ ਤਨੁ ਜਾਣੁ ਮਸਾਨੁ॥*** ***ਪੰਨਾ - 1379***

ਮੇਰੇ ਮਾਲਕ! ਤੇਰੇ ਜੇ ਦਰਸ਼ਨ ਨਹੀਂ ਹੋਏ, ਤਾਂ ਤੇਰੀ ਮਿਹਰ ਤਾਂ ਮੇਰੇ ਉਪਰ ਹੈ ਈ ਨਾ। ਤੇਰੇ ਦਰਸ਼ਨਾਂ ਲਈ ਅੱਖਾਂ ਹੰਝੂਆਂ ਨਾਲ ਭਰੀਆਂ ਰਹਿੰਦੀਆਂ ਹਨ, ਦਿਲ ਵਿਚ ਖਿੱਚ ਪੈਂਦੀ ਹੈ, ਤੈਂ ਮੈਨੂੰ ਜੀਉਂਦਾ ਜੀਵਨ ਦਿਤਾ ਹੈ। ਮੁਰਦਾ-ਪੁਣ ਤੋਂ ਬਚਾ ਕੇ ਰਖਿਆ ਹੋਇਆ ਹੈ। ਆਸ ਦੇ ਆਸਰੇ ਜਿਉਂ ਰਹੀ ਹਾਂ ਤੇ ਕਦੇ ਮਨ ਨੂੰ ਖੁਸ਼ੀ ਵੀ ਹੁੰਦੀ ਹੈ ਕਿ ਮੇਰੇ ਪਿਆਰੇ ਨੇ ਮੈਨੂੰ ਜੀਉਂਦਿਆਂ ਵਿਚ ਰੱਖਿਆ ਹੋਇਆ ਹੈ। ਆਸ ਹੈ ਕਿ ਕਦੇ ਤਾਂ ਤਰੁਠੇਂਗਾ ਹੀ, ਦਰਸ਼ਨ ਦੇਵੇਂਗਾ ਹੀ; ਮੁਰਦਾ ਤਾਂ ਹਾਂ ਨਹੀਂ ਨਾ ਮੈਂ। ਅੰਦਰ ਪ੍ਰੀਤ ਕੁਸਕ ਦੀ ਪੀੜਾ ਹੈ -

***ਧਾਰਨਾ - ਮ੍ਰਿਤਕ ਕਹੀਐ ਨਾਨਕਾ - 4, 2.***
***ਜਿਹ ਪ੍ਰੀਤਿ ਨਹੀ ਭਗਵੰਤ - 2, 2.***
***ਮ੍ਰਿਤਕ ਕਹੀਐ ਨਾਨਕਾ - 4, 2.***

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥***

***ਪੰਨਾ - 253***

ਸਾਧਸੰਗਤ ਜੀ! ਗੁਰੂ ਮਹਾਰਾਜ ਨੇ ਜੀਵਨ ਦਾ ਭੇਤ ਦੇ ਕੇ ਦੱਸ ਦਿਤਾ। ਪਰ ਇਹ ਗੱਲ ਅਸੀਂ ਸੁਣਨ ਵਾਸਤੇ ਤਿਆਰ ਨਹੀਂ ਹਾਂ। ਇਕ ਛਿਨ ਵਾਸਤੇ ਵੀ ਨਹੀਂ ਸੁਣਨਾ ਚਾਹੁੰਦੇ ਕਿ ਅਸੀਂ ਪ੍ਰੀਤ ਵਿਹੂਣੇ ਸਚਮੁਚ ਹੀ ਮੁਰਦੇ ਹਾਂ। ਇਕ ਆਦਮੀ ਗੁਸੇ ਵਿਚ ਕਹਿ ਦਿੰਦਾ ਹੈ ਕਿ ਤੂੰ ਤਾਂ ਮੁਰਦਾ ਹੈਂ, ਅਸੀਂ ਉਸਦਾ ਕਿਹਾ ਨਹੀਂ ਮੰਨਦੇ ਕਿਉਂਕਿ ਅਸੀਂ ਮੁਰਦੇ ਨਹੀਂ

ਹਾਂ। ਤੁਰਦੇ-ਫਿਰਦੇ, ਖਾਂਦੇ-ਪੀਂਦੇ, ਹਸਦੇ-ਖੇਡਦੇ ਜੀਵਨ ਜਿਉਂ ਰਹੇ ਹਾਂ ਪਰ ਸਤਿਪੁਰਸ਼ਾਂ ਦੇ ਬਚਨ ਸਤਿ ਤੇ ਅਧਾਰਤ ਹੁੰਦੇ ਹਨ। ਉਹ ਜੀਵਨ ਦੀਆਂ ਸਚਿਆਈਆਂ ਪ੍ਰਤੱਖ ਅਨੁਭਵ ਕਰਕੇ ਸੰਸਾਰ ਵਿਚ ਪ੍ਰਗਟ ਕਰਦੇ ਹਨ -

***ਸੰਤਨ ਕੀ ਸੁਣਿ ਸਾਚੀ ਸਾਖੀ।।***
***ਸੋ ਬੋਲਹਿ ਜੋ ਪੇਖਹਿ ਆਖੀ।। ਪੰਨਾ - 894***

ਅੱਖਾਂ ਨਾਲ ਦੇਖ ਕੇ ਪੂਰੀ ਤਰ੍ਹਾਂ ਨਿਰਣਾ ਕਰਕੇ ਸਤਿਪੁਰਸ਼ਾਂ ਦੇ ਮੁਖ ਤੋਂ ਵਾਕ ਨਿਕਲਦਾ ਹੈ। ਇਹ ਜੋ ਬਾਣੀ ਹੈ, ਇਹ ਧੁਰ ਤੋਂ ਆਈ ਹੋਈ ਬਾਣੀ ਹੈ। ਅਕਾਲਪੁਰਖ ਦੇ ਮੰਡਲ ਤੋਂ ਅਭੇਦ ਅਵਸਥਾ ਦੇ ਹਿਰਦਿਆਂ ਵਿਚ ਇਹ ਬਾਣੀ ਉਤਰਦੀ ਹੈ। ਗੁਰੂਆਂ ਦੇ ਹਿਰਦਿਆਂ ਵਿਚੋਂ ਹੋ ਕੇ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਸਾਕਾਰ ਹੋਈ ਹੈ। ਓਅੰਕਾਰ ਜੀ ਆਪ, ਸ਼ਬਦ ਰੂਪ ਧਾਰ ਕੇ, ਗੁਰੂ ਗ੍ਰੰਥ ਸਾਹਿਬ ਵਿਚ, ਸ਼ਬਦ ਦੀ ਰੂਪ ਰੇਖਾ ਦੇ ਭੂਸ਼ਣ ਪਹਿਨ ਕੇ, ਸਰਗੁਣ ਰੂਪ ਧਾਰ ਕੇ ਬਿਰਾਜਮਾਨ ਹਨ। ਅੱਖਾਂ ਵਾਲਿਆਂ ਨੂੰ ਨਜ਼ਰ ਆਉਂਦਾ ਹੈ। ਉਨ੍ਹਾਂ ਨੂੰ ਜਿਉਂਦੀ ਜਾਗਦੀ ਬਾਣੀ ਝਰਨ੍ਹਾਟਾਂ ਦਿੰਦੀ ਹੈ। ਬਿਜਲਈ, ਮਿਠੀਆਂ, ਰਸ ਭਿੰਨੀਆਂ ਛੋਹਾਂ ਦੇ ਕੇ ਪਿਆਰ ਵਿਚ ਖੁਮਾਰੀ ਬਖਸ਼ਦੀ ਹੈ ਅਤੇ ਪ੍ਰਕਾਸ਼ਮਈ ਹੋ ਕੇ ਜੀਵ ਨੂੰ ਆਪਣੀ ਉਂਗਲੀ ਫੜਾ ਕੇ ਨਿਰੰਕਾਰ ਦੇ ਦਰ ਤਕ ਪਹੁੰਚਾ ਦਿੰਦੀ ਹੈ। ਅੰਨ੍ਹਿਆਂ ਨੂੰ ਇਸ ਗੱਲ ਦੀ ਸਮਝ ਨਹੀਂ ਪੈਂਦੀ। ਨਾਸਤਿਕਤਾ ਕਰਕੇ ਉਨ੍ਹਾਂ ਦੇ ਹਿਰਦੇ-ਨੈਣ ਪੂਰੀ ਤਰ੍ਹਾਂ ਅੰਧਕਾਰੀ ਹੋਏ ਹੁੰਦੇ ਹਨ। ਕਦੇ ਉਹ ਏਸ ਧੁਰ ਕੀ ਬਾਣੀ ਨੂੰ ਕਵਿਤਾ ਕਹਿੰਦੇ ਹਨ, ਕਦੇ ਗੁਰੂਆਂ ਨੂੰ ਕਵੀ ਦੀ ਉਪਾਧੀ ਦਿੰਦੇ ਹਨ। ਉਹ ਵਿਚਾਰੇ ਕੀ ਕਰਨ, ਧੁਰ ਤੋਂ ਉਨ੍ਹਾਂ ਦੇ ਭਾਗ ਮੰਦੇ ਹੀ ਲਿਖੇ ਹੋਏ ਹਨ। ਉਨ੍ਹਾਂ ਨੂੰ ਨਹੀਂ ਪਤਾ ਕਿ ਕਵਿਤਾ, ਬੁੱਧੀ ਮੰਡਲ ਤੋਂ ਉਪਰ ਉਡਾਰੀ ਨਹੀਂ ਲਾ ਸਕਦੀ। ਆਤਮ ਮੰਡਲ ਦੇ ਅਨੁਭਵ ਨੂੰ ਬੁੱਧੀ ਮੰਡਲ ਦਾ ਅੰਨ੍ਹਾ-ਅਨੁਭਵ ਕੀ ਜਾਣੇ! ਬੁੱਧੀ ਮੰਡਲ ਵਿਚ ਅਗਿਆਨ ਅਤੇ ਅਨ੍ਹੇਰਾ ਹੈ, ਤਰੁਟੀਆਂ ਹੀ ਤਰੁਟੀਆਂ ਹਨ, ਉਸ ਥਾਂ ਦੇ ਭਾਵ ਕਵਿਤਾ ਰੂਪ ਵਿਚ ਅਧੂਰੇ ਹੁੰਦੇ ਹਨ ਅਤੇ ਨਿਰੀ ਕਲਪਨਾ ਹੋਣ ਕਰਕੇ ਉਸ ਵਿਚ 'ਸਤਿ' ਨਹੀਂ ਹੋਇਆ ਕਰਦਾ। ਉਹ ਅਲਪੱਗ ਜੀਵਾਂ ਦੀ ਕਲਮਬੰਦ ਕੀਤੀ ਹੋਈ ਕਵਿਤਾ ਅਖਵਾਇਆ ਕਰਦੀ ਹੈ। ਉਸ ਵਿਚ ਸੋਧਾਂ ਹੋਇਆ ਕਰਦੀਆਂ ਹਨ। ਅੱਜ ਕੁਝ ਲਿਖਿਆ ਹੈ, ਕੱਲ ਨੂੰ ਬਦਲ ਜਾਇਆ ਕਰਦਾ ਹੈ ਪਰ ਬਾਣੀ ਸਦੀਵ ਲਈ ਅਟੱਲ ਸਿਧਾਂਤ, ਜਿਉਂਦੇ ਜਾਗਦੇ ਆਦਰਸ਼ ਦਾ ਰੂਪ ਹੁੰਦੀ ਹੈ। ਜਿਨ੍ਹਾਂ ਦਾ ਘਟ-ਘਟ ਵਿਚ ਰਮ ਰਹੇ ਪ੍ਰਮੇਸ਼ਰ ਉਤੇ ਭਰੋਸਾ ਨਹੀਂ ਹੁੰਦਾ, ਉਹ ਹੁੰਦੀ ਚੀਜ਼ ਨੂੰ ਅਣਹੋਂਦ ਕਰਕੇ ਮੰਨਦੇ ਹਨ, ਉਨ੍ਹਾਂ ਨੂੰ ਨਾਸਤਿਕ ਮਨਮੁਖ ਦੀ ਉਪਾਧੀ ਨਾਲ ਜਾਣਿਆਂ ਜਾਂਦਾ ਹੈ। ਅਜਿਹੇ ਅਨੁਭਵ-ਵਿਹੂਣੇ ਪੁਰਸ਼ ਆਪੋ ਆਪਣੀ ਅੰਧ-ਬੁੱਧੀ ਦੇ ਅਨੁਭਵ ਵਿਚੋਂ ਆਪਣੇ ਸਿਧਾਂਤ ਪੇਸ਼ ਕਰਦੇ ਹਨ ਪਰ ਜਿਨ੍ਹਾਂ ਨੂੰ ਪ੍ਰਭੂ ਦੀ ਹੋਂਦ ਉਤੇ ਨਿਸ਼ਚਾ ਹੈ, ਜਿਨ੍ਹਾਂ ਨੂੰ ਮਹਾਂਪੁਰਸ਼ਾਂ ਦੇ ਬਚਨਾਂ ਉਤੇ ਵਿਸ਼ਵਾਸ਼ ਹੈ, ਉਨ੍ਹਾਂ ਦੇ ਹਿਰਦੇ ਵਿਚ ਸਤਿ ਦੇ ਸੂਰਜ ਦਾ ਪ੍ਰਕਾਸ਼ ਹੋਣ ਕਰਕੇ ਪਤਾ ਲਗ ਜਾਂਦਾ ਹੈ ਕਿ ਇਹ ਸਾਰਾ ਸੰਸਾਰ ਨਿਰੰਕਾਰ ਦਾ ਹੀ ਰੂਪ ਹੈ। ਜੇ ਅਨੁਭਵ ਦੇ ਨੇਤਰਾਂ ਨਾਲ ਦਰਸ਼ਨ ਕਰਨ ਦੀ ਲੋਚਾ ਮਨ ਵਿਚ ਤੀਬਰ ਹੋ ਉਠੇ ਤਾਂ ਗੁਰੂ ਗ੍ਰੰਥ ਸਾਹਿਬ ਦੇ ਬਚਨਾਂ ਦੇ ਦਰਸ਼ਨ ਕਰੋ, ਬਾਣੀ ਦੇ ਦਰਸ਼ਨ ਹਿਰਦੇ ਵਿਚ ਧਾਰਨ ਕਰੋ। ਬਾਣੀ ਇਸ ਅੰਧਕਾਰਮਈ

ਮੰਡਲ 'ਚੋਂ ਚੁਕ ਕੇ ਨਿਰੰਕਾਰ ਦੇ ਸ਼ੁਧ ਸਰੂਪ ਆਤਮ ਤਰੰਗਾਂ ਦੀਆਂ ਮਿਠੀਆਂ, ਪਿਆਰੀਆਂ ਧੁਨਕਾਰਾਂ ਦਿੰਦੇ ਮੰਡਲ ਦੇ ਕੋਲ ਪਹੁੰਚਾ ਦਿੰਦੀ ਹੈ।

ਸੋ ਇਹ ਜੋ ਬਾਣੀ ਆਉਂਦੀ ਹੈ, ਇਹ 'ਅਕਾਲ ਮੰਡਲ' ਵਿਚੋਂ ਮਹਾਂਪੁਰਸ਼ਾਂ ਰਾਹੀਂ ਕਾਲ ਮੰਡਲ ਦੇ ਜੀਵਾਂ ਨੂੰ ਸੂਝ ਦੇਣ ਲਈ ਉਤਰਦੀ ਹੈ। ਬਾਣੀ ਵਿਚ ਫੁਰਮਾਨ ਹੈ ਕਿ ਦੁਨੀਆਂ ਦੀਆਂ ਜੋ **Values** (ਕੀਮਤਾਂ) ਨੇ, ਉਹ **materialistic** (ਪਦਾਰਥਕ) ਚੀਜ਼ਾਂ ਦੇ ਆਧਾਰ ਤੇ ਥਾਪੀਆਂ ਹੋਈਆਂ ਹਨ। ਕਿਸੇ ਕੋਲ ਟੱਨਾਂ ਦੇ ਹਿਸਾਬ ਨਾਲ ਸੋਨਾ ਜਮ੍ਹਾਂ ਹੋਵੇ, ਖਰਬਾਂ ਦੇ ਹਿਸਾਬ ਨਾਲ ਉਹਦੇ ਕੋਲ ਡਾਲਰ ਜਮ੍ਹਾਂ ਹੋਣ; ਦੁਨੀਆਵੀ ਗਜ਼ਾਂ ਨਾਲ ਨਾਪਿਆਂ ਉਹ ਆਦਮੀ ਵੱਡਾ ਕਹਾਏਗਾ। ਘਰ ਵਿਚ ਵੱਡੇ ਜਹਾਜ਼ ਰਖੇ ਹੋਣ, ਬੇਅੰਤ ਵੱਡੀਆਂ-ਵੱਡੀਆਂ ਕੀਮਤੀ ਮਲਕੀਅਤਾਂ ਸੰਸਾਰ ਭਰ ਵਿਚ ਹੋਣ, ਸੰਸਾਰ ਭਰ ਅੰਦਰ ਫੈਕਟਰੀਆਂ ਚਲਦੀਆਂ ਹੋਣ, ਲੱਖਾਂ ਦੀ ਤਾਦਾਦ ਵਿਚ ਉਹਦੇ ਕਰਮਚਾਰੀ ਹੋਣ, ਆਪਣੇ ਹੀ ਚੜ੍ਹਨ ਲਈ ਜਹਾਜ਼ ਹੋਣ, ਇਸ ਦੀ ਹਸਤੀ ਨਾਪਣ ਲਈ ਸੋਨੇ ਦਾ ਗਜ਼ ਕੰਮ ਆਉਂਦਾ ਹੈ, ਜਿਸ ਨਾਲ ਨਾਪਿਆਂ ਉਸਦੀ ਵਡੱਤਣ ਦਾ ਪਤਾ ਲਗਦਾ ਹੈ; ਉਹ ਅਮੀਰ ਪੁਰਸ਼ ਕਹਾਏਗਾ ਭਾਵੇਂ ਉਸਦੀ ਕਮਾਈ ਹੋਈ ਦੌਲਤ ਲੋਕਾਂ ਦੀਆਂ ਆਹਾਂ, ਬੇ-ਵਸਾਂ ਦੇ ਖੂਨ ਨਾਲ ਲਿਬੜੀ ਹੋਈ ਹੋਵੇ, ਉਸ ਵਿਚੋਂ ਮਜਬੂਰ ਹੌਂਕਿਆਂ ਦੀ ਝੀਣੀ ਬਾਣ ਦਾ ਦਰਦ ਗੂੰਜਦਾ ਹੋਵੇ ਪਰ ਉਹ ਦੁਨੀਆਂ ਦੀ ਨਜ਼ਰ ਵਿਚ ਵੱਡਾ ਆਦਮੀ ਹੋਵੇਗਾ, ਅਮੀਰ ਹੋਵੇਗਾ।

ਦੂਜੇ ਪਾਸੇ ਜੇ ਅਸੀਂ ਕਿਸੇ ਵੀ ਸਾਹਿਤਕ ਨਜ਼ਰੀਏ ਨਾਲ ਨਾਪਦੇ ਹਾਂ ਤਾਂ ਉਸਦੀਆਂ ਰਚਨਾਵਾਂ ਦੇ ਆਧਾਰ ਤੇ ਉਸਨੂੰ ਉਚੀ ਉਪਾਧੀ ਦਿੰਦੇ ਹਾਂ ਅਤੇ ਇਹ ਵਿਚਾਰ ਕਰਦੇ ਹਾਂ ਕਿ ਉਸਦੀ ਲਿਖਣ ਉਡਾਰੀ ਰਚੇ ਹੋਏ ਸਾਹਿਤ ਵਿਚ ਬਹੁਤ ਉਚੀ ਹੈ। ਇਹਨੇ **economics** ਦੀਆਂ, ਸਾਇੰਸ ਦੀਆਂ, ਇਤਿਹਾਸ ਦੀਆਂ, **Philosophy** ਦੀਆਂ ਪੁਸਤਕਾਂ ਲਿਖੀਆਂ ਹਨ; ਉਸਨੂੰ ਸੋਨੇ ਦੇ ਗਜ਼ ਨਾਲ ਨਾਪਿਆਂ ਉਸਦੀ ਕੋਈ ਵੀ ਕੀਮਤ ਆਕਰਸ਼ਤ ਕਰਨ ਵਾਲੀ ਨਹੀਂ ਹੁੰਦੀ ਪਰ ਜਦੋਂ ਸਾਹਿਤਕ ਨਜ਼ਰੀਏ ਨਾਲ ਦੇਖਦੇ ਹਾਂ ਤਾਂ ਉਸਦਾ ਕੁਝ ਮੁੱਲ ਪੈਂਦਾ ਹੈ।

ਕੋਈ ਬੰਦਾ ਰਾਜਸੀ ਸ਼ਕਤੀ ਨਾਲ ਭਰਪੂਰ ਹੈ, ਬੇਇਮਾਨੀਆਂ, ਠੱਗੀਆਂ ਕਰੇ, ਸਾਥੀਆਂ ਨੂੰ ਧੋਖੇ ਦੇ ਕੇ, ਦੁਨੀਆਂ ਵਿਚ ਬੇ-ਅਮਨੀ ਪੈਦਾ ਕਰਕੇ, ਵੱਖੋ-ਵੱਖਰੀਆਂ ਸੰਪਰਦਾਵਾਂ ਮਜ਼ਹਬਾਂ ਵਿਚ ਫੁੱਟ ਪਾ ਕੇ ਖੂਨ ਦੀ ਹੋਲੀ ਖੇਡਦਾ ਹੋਇਆ ਕਿਸੇ ਰਾਜਸੀ ਕੁਰਸੀ ਤੇ ਬੈਠ ਕੇ ਉਚੀ ਪਦਵੀ ਪ੍ਰਾਪਤ ਕਰ ਲਵੇ; ਕੁਰਸੀ ਦੀ ਵਿਲੱਖਣਤਾ ਦੇ ਅਧਿਕਾਰਾਂ ਦੀ ਪ੍ਰਬਲਤਾ ਨਾਲ ਉਸ ਬੰਦੇ ਨੂੰ ਨਾਪਿਆ ਜਾਂਦਾ ਹੈ। ਉਹਦੀ ਸ਼ਖ਼ਸ਼ੀਅਤ ਦਾ ਇਹੀ ਨਾਪ ਹੈ।

ਇਸੇ ਤਰ੍ਹਾਂ ਦੇ ਨਾਲ ਕੋਈ ਵੱਡਾ **Engineer** ਹੈ, ਸਾਇੰਸਦਾਨ ਹੈ, **Computer Engineer** ਤਾਰਿਆਂ-ਸਤਾਰਿਆਂ ਦੀਆਂ ਚਾਲਾਂ ਨੂੰ ਮਾਪਣ ਵਾਲਾ ਹੈ, ਇਸੇ ਤਰ੍ਹਾਂ ਦੇ ਨਾਲ ਪ੍ਰਮਾਣੂਆਂ ਦੇ ਗੁਪਤ ਭੇਦ ਜਾਨਣ ਵਾਲਾ ਹੈ, **Chemical** ਗੈਸਾਂ ਦਾ ਗਿਆਤਾ ਹੈ; ਇਸ ਵੱਖ-ਵੱਖ ਪਹਿਲੂਆਂ ਤੋਂ, ਉਸ ਦੀ ਸ਼ਖ਼ਸ਼ੀਅਤ ਦਾ ਨਾਪ ਲਿਆ ਜਾਂਦਾ ਹੈ। ਕੋਈ ਪ੍ਰੇਮੀ ਸਰੀਰਕ

ਤਾਕਤ ਦੇ ਹੁੰਦਿਆਂ ਹੈਰਾਨ ਕਰਨ ਵਾਲੀਆਂ ਗੱਲਾਂ ਕਰਦਾ ਹੈ, ਪਹਿਲਵਾਨ ਹੈ, ਬਹੁਤ ਵਜ਼ਨ ਚੁਕ ਸਕਦਾ ਹੈ, ਕੋਈ ਉਸਦੇ **challenge** ਨੂੰ **accept** ਨਹੀਂ ਕਰਦਾ, ਉਸਨੂੰ ਵੀ ਇਸ ਸ਼ਕਤੀ ਦੇ ਮੁਤਾਬਿਕ ਨਾਪਿਆ ਜਾਂਦਾ ਹੈ। ਕਈ ਕਲਾਕਾਰ ਆਪਣੀ ਕਲਾ ਦਾ ਮੁੱਲ ਪਾਉਂਦੇ ਹਨ ਜਿਵੇਂ ਕਿ ਅਜਕੱਲ ਬਹੁਤ ਸਾਰੇ ਰਾਗੀ, ਜਿਨ੍ਹਾਂ ਦੇ ਗਲੇ ਦੀ ਮਧੁਰਤਾ, ਸਰੋਤਿਆਂ ਨੂੰ ਸਮਾਧਿਤ ਕਰ ਲੈਂਦੀ ਹੈ ਤੇ ਇਕ ਘੰਟੇ ਦੇ ਕਲਾਮਈ ਕੀਰਤਨ ਦੀ ਪ੍ਰਦਸ਼ਨੀ ਕਰਕੇ ਪੰਦਰਾਂ-ਪੰਦਰਾਂ ਹਜ਼ਾਰ ਰੁਪਿਆ ਲੈਂਦੇ ਹਨ; ਉਨ੍ਹਾਂ ਦਾ ਨਾਪ ਉਨ੍ਹਾਂ ਦੀ ਕਲਾ ਤੇ ਆਧਾਰਿਤ ਸੰਸਾਰ ਵਿਚ ਨਾਪਿਆ ਜਾਂਦਾ ਹੈ। ਇਹ ਸਾਰੇ ਵੱਟੇ, ਸੰਸਾਰਕ ਵੱਟੇ ਹਨ। ਇਹ ਸਾਰੇ ਨਾਸ਼ਵਾਨ ਹਨ, ਇਨ੍ਹਾਂ ਦੀ ਦਰਗਾਹ ਵਿਚ ਇਕ ਕੌਡੀ ਜਿੰਨੀ ਵੀ ਕੀਮਤ ਨਹੀਂ ਹੈ ਅਤੇ ਗੁਰੂ ਮਹਾਰਾਜ ਜੀ ਦਸਦੇ ਹਨ ਕਿ ਉਥੇ ਕੀੜਿਆਂ ਦੇ ਵਿਚ ਜੋ ਕੀੜੇ ਪੈਂਦੇ ਹਨ, ਜਿਵੇਂ ਕੁੱਤਿਆਂ ਦੇ ਸਿਰ ਵਿਚ ਕੀੜੇ ਪੈ ਜਾਂਦੇ ਹਨ, ਇਸ ਤੋਂ ਵੱਧ ਕੋਈ ਭੀ ਮੁੱਲ ਉਸ ਵਿਅਕਤੀ ਦਾ ਨਹੀਂ ਹੈ। ਫੁਰਮਾਨ ਹੈ -

***ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ।।***
***ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ।।***
***ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ।।***
***ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ।।***
***ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ।।***

***ਪੰਨਾ - 2***

ਰੂਹਾਨੀ ਤੌਰ ਤੇ ਦਰਗਾਹ ਵਿਚ ਪਤਿ ਦਾ ਵੱਟਾ ਪਾਇਆ ਜਾਂਦਾ ਹੈ -

***ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ।।***

***ਪੰਨਾ - 469***

ਸੋ ਜਿਹਦੇ ਨਾਲ ਸਾਡਾ ਕਿਰਦਾਰ ਤੋਲਿਆ ਜਾਵੇ ਦਰਗਾਹ ਵਿਚ ਉਸ ਨਾਪ (**measurement**) ਨਾਲ ਨਾਪ ਕੇ ਦਸਦੇ ਨੇ ਕਿ ਤੂੰ ਕਿਥੇ ਕੁ ਹੈਂ? ਵਿਚਾਰ ਕਰਕੇ ਦੱਸਦੇ ਨੇ ਕਿ ਠੀਕ ਹੈ, ਕਿੰਨੀਆਂ ਹੀ ਤੇਰੇ ਕੋਲ ਦੁਨੀਆਂ ਦੀਆਂ ਦੌਲਤਾਂ ਤੇ ਨਿਆਮਤਾਂ ਹਨ ਪਰ ਮਾਇਆ ਦੇ ਜੜ੍ਹ ਪ੍ਰਵੇਸ਼ ਨੇ ਤੈਨੂੰ ਇਕ ਪਿਆਰ ਵਿਹੂਣੇ ਮੁਰਦੇ ਦੀ ਹੀ ਉਪਾਧੀ ਦਿਤੀ ਹੈ -

***ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ।।***
***ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ।।***

***ਪੰਨਾ - 253***

ਜੇ ਤੇਰੇ ਅੰਦਰ ਕਦੇ ਪਿਆਰ ਦਾ ਜਜ਼ਬਾ ਨਹੀਂ ਉਠਿਆ, ਖਿੱਚ ਨਹੀਂ ਖਾਧੀ ਤਾਂ ਤੂੰ ਪ੍ਰੇਮੀਆਂ! ਵਿਚਾਰ ਲੈ, ਆਪੇ ਹੀ ਆਪਣਾ ਨਿਰਣਾ ਕਰ ਲੈ ਕਿ ਤੇਰੀ ਕੀਮਤ ਇਕ ਮੁਰਦੇ ਤੋਂ ਵੱਧ ਨਹੀਂ। **You are a dead object.** ਭਾਵੇਂ ਤੇਰਾ ਸਰੀਰ ਅੰਨ-ਪਾਣੀ ਦੇ ਆਧਾਰ ਤੇ ਚਲਦਾ ਹੈ, ਇਹ

ਰਸਾਇਣਕ ਕ੍ਰਿਆ ਨਾਲ ਤੂੰ ਜਿਉਂਦਾ ਕਹਾਉਂਦਾ ਹੈਂ। **Electronic** ਅਤੇ **magnetic** ਲਹਿਰਾਂ ਦੇ ਨਾਲ ਤੇਰਾ ਦਿਮਾਗ ਇਕ ਮਸ਼ੀਨ ਵਾਂਗੂੰ ਕੰਮ ਕਰ ਰਿਹਾ ਹੈ ਪਰ ਇਹ **chemical** ਜੀਵਨ ਇਕ ਮੁਰਦੇ ਦਾ ਜੀਵਨ ਹੋਇਆ ਕਰਦਾ ਹੈ। ਰੂਹਾਨੀਅਤ ਦੇ ਨਾਲ ਇਸਦਾ ਕੋਈ ਸਬੰਧ ਨਹੀਂ। ਰੂਹਾਨੀਅਤ ਦਾ ਸਬੰਧ ਦਿਲ ਨਾਲ ਹੋਇਆ ਕਰਦਾ ਹੈ। ਅਕਲ ਅੰਨ੍ਹੀ ਹੈ, ਮੁਰਦਾ ਹੈ; ਅਕਲ ਖੁਸ਼ਕ ਹੋਇਆ ਕਰਦੀ ਹੈ। ਦਿਲ ਜਿਉਂਦੀ ਜਾਗਦੀ, ਖਿੱਚਾਂ ਪਾਉਂਦੀ ਜੀਵਤ ਅਵਸਥਾ ਹੈ। ਰਸ ਭਰਿਆ ਜਜ਼ਬਾ ਸਦਾ ਖੁਮਾਰੀ ਵਿਚ ਰਖਦਾ ਹੈ। ਡਾ. ਭਾਈ ਵੀਰ ਸਿੰਘ ਜੀ ਫੁਰਮਾਉਂਦੇ ਹਨ –

***ਜਿਨ੍ਹਾਂ ਉਚਿਆਈਆਂ ਉਤੇ ਬੁਧੀ ਖੰਭ ਸਾੜ ਬੈਠੀ,***
***ਉਨ੍ਹਾਂ ਉਚਿਆਈਆਂ ਉਤੇ ਲਗ ਗਈਆਂ ਯਾਰੀਆਂ।***
***ਗਿਆਨੀ ਸਾਨੂੰ ਹੋੜਦਾ ਏ ਬਹਿਮੀ ਢੋਲਾ ਆਖਦਾ ਏ,***
***ਮਾਰੇ ਗਏ ਜਿਨ੍ਹਾਂ ਬੁਧੀ ਪਾਰ ਲਾਈਆਂ ਯਾਰੀਆਂ।***
***ਬੈਠ ਬੇ ਗਿਆਨੀ ਬੁਧੀ ਮੰਡਲੇ ਦੀ ਕੈਦ ਵਿਚ,***
***ਬਲਬਲੇ ਦੇ ਦੇਸ਼ ਸਾਡੀਆਂ ਲਗ ਗਈਆਂ ਯਾਰੀਆਂ।***

ਦੱਸਦੇ ਹਨ ਕਿ ਉਨ੍ਹਾਂ ਉਚਿਆਈਆਂ ਉਤੇ ਸੁਰਤਿ ਦੀਆਂ ਉਡਾਰੀਆਂ ਪੁਜਦੀਆਂ ਹਨ ਜਿਥੇ ਅੰਮ੍ਰਿਤ ਦੇ ਪਿਆਲੇ ਨਾਲ ਬੁਲ੍ਹ ਜੁੜ ਜਾਂਦੇ ਹਨ, ਅੰਮ੍ਰਿਤ ਪੀਤਾ ਜਾਂਦਾ ਹੈ, ਬਿਨਾਂ ਘੁਟਾਂ ਭਰਿਆਂ ਹੀ ਉਸਦਾ ਸਰੂਰ, ਉਸ ਦਾ ਮਹਾਨ ਰਸ ਰੋਮ-ਰੋਮ ਵਿਚ ਸਮਾਅ ਜਾਂਦਾ ਹੈ। ਇਹ ਰਸ ਨਾ ਕ੍ਰੋੜਾਂ ਰੁਪਿਆਂ ਨੂੰ ਮਿਲਦੈ, ਨਾ ਅਰਬਾਂ ਰੁਪਿਆਂ ਨੂੰ ਮਿਲਦੈ; ਇਹ ਰਸ ਸਾਧੂ ਦੀ ਹੱਟ ਤੋਂ ਪ੍ਰਾਪਤ ਹੁੰਦੈ। ਸੁਰਤ ਦੀ ਖੇਡ ਹੈ, ਝੂਮਣੀਆਂ ਆਉਂਦੀਆਂ ਨੇ, ਪਿਆਰ ਦੀਆਂ ਤਰੰਗਾਂ ਸਰੀਰ ਦੇ ਰੋਮ-ਰੋਮ ਨੂੰ ਖੀਵਾ ਕਰ ਦਿੰਦੀਆਂ ਨੇ। ਅਕਲ ਵਾਲੇ ਗਿਆਨੀ, ਵੱਡੀਆਂ ਪੜ੍ਹਾਈਆਂ ਪੜ੍ਹੇ ਹੋਏ ਬੁੱਧੀਜੀਵੀ ਇਸ ਅਵਸਥਾ ਨੂੰ ਤਕ ਕੇ ਕਹਿੰਦੇ ਹਨ ਕਿ ਇਹ ਵਹਿਮੀ ਹੈ ਵਹਿਮੀ। ਰਸੀਆ ਸੁਣਦਾ ਹੈ – ਗਿਆਨੀਆਂ ਦੀਆਂ ਗੱਲਾਂ, ਤੇ ਆਖਦਾ ਹੈ ਕਿ ਆਪਣੇ ਪਾਸ ਹੀ ਰੱਖ ਇਨ੍ਹਾਂ ਅਕਲਾਂ ਨੂੰ, ਤੈਨੂੰ ਨਹੀਂ ਪਤਾ ਪਿਰਮ ਰਸ ਦੇ ਪਿਆਲੇ ਦੇ ਸਰੂਰ ਦਾ। ਇਹ ਮੰਡਲ ਸਰਬ ਸਾਂਝਿਆਂ ਦਾ, ਪੂਰੀ ਅਪਣੱਤ ਵਾਲਿਆਂ ਦਾ, ਰਸੀਆਂ ਦਾ, ਰੰਗ ਰਤੜਿਆਂ ਦਾ; ਆਤਮ ਮੰਡਲ ਹੈ। ਇਥੇ ਦੀ ਸੋਚਣੀ ਹੋਰ, ਇਥੇ ਦੇ ਵਲਵਲੇ ਹੋਰ; ਪਿਆਰ ਵਾਲੇ ਵਲਵਲੇ, ਪਿਆਰਾਂ ਭਰਿਆ ਦੇਸ਼; ਸਾਨੂੰ ਪਿਆਰ ਵਿਚ ਪਰੋ ਗਿਆ। ਅਸੀਂ ਵਲਵਲੇ ਦੇ ਦੇਸ਼ ਦੇ ਵਾਸੀ ਹੋਏ ਜਿਥੇ ਨਿਰੋਲ ਜ਼ਿੰਦਗੀ ਹੈ, ਪਿਆਰ ਹੀ ਪਿਆਰ ਹੈ। ਬੁੱਧੀ ਦਾ ਮੰਡਲ ਉਡਾਰੀਆਂ ਮਾਰਦਾ ਹੈ। ਰਸਕ ਉਡਾਰੀਆਂ ਵਿਚ ਅੰਦਰਲੀ ਫੁਹਾਰ ਦੇ ਵਾਧੂ ਗਿਰ ਗਏ ਰਸ ਵਿਚ ਕਦੇ ਕਵਿਤਾ ਦਾ ਅਨੁਭਵ ਜਾਗਦਾ ਹੈ। ਕਵਿਤਾ ਲਿਖਦਾ ਹੈ, ਆਪੇ ਹੀ ਲਿਖ ਲੈਂਦਾ ਹੈ, ਆਪੇ ਹੀ ਫੇਰ ਕੱਟ ਲੈਂਦਾ ਹੈ ਕਿਉਂਕਿ ਬੁੱਧੀ ਮੰਡਲ ਕੋਈ ਸਥਿਰ ਨਿਰਣੇ ਦਾ ਦੇਸ਼ ਨਹੀਂ ਹੈ। ਇਸ ਮਾਇਆ ਦੇ ਦੇਸ਼ ਵਿਚ ਖਿਨ-ਖਿਨ ਬਦਲੀ ਹੈ; ਰਸ ਨਹੀਂ ਹੈ। ਸੋ ਬੁੱਧੀ ਮੰਡਲੀਆ ਧੁਰ ਤੋਂ ਆਈ ਬਾਣੀ ਨੂੰ ਕਵਿਤਾ ਕਹਿ ਛੁਟਿਆਉਂਦਾ ਹੈ। ਉਹ ਬਾਣੀ ਰਚੀ ਨਹੀਂ ਜਾਂਦੀ, ਮੋਹਲੇ-ਧਾਰ ਬਾਰਿਸ਼ ਦੀ ਤਰ੍ਹਾਂ ਰਸ ਭਰੇ, ਗਿਆਤ ਭਰੇ ਮੰਡਲ ਵਿਚੋਂ ਆਉਂਦਾ ਵੇਗ ਸਾਂਭਿਆ ਨਹੀਂ ਜਾਂਦਾ। ਰਸਾਂ ਨਾਲ ਭਰਪੂਰ ਹੁੰਦਾ ਹੈ। ਜੋ ਪੜ੍ਹਦਾ ਹੈ, ਉਹ ਖੁਮਾਰੀਆਂ ਵਿਚ ਚਲਿਆ ਜਾਂਦਾ ਹੈ।

ਵਲਵਲੇ ਦੇ ਦੇਸ਼ ਦੀ ਗਿਆਤ ਭਾਗਾਂ ਵਾਲਿਆਂ ਨੂੰ ਹੁੰਦੀ ਹੈ। ਉਥੇ ਜੀਵਨ ਹੀ ਜੀਵਨ ਹੈ – ਲਹਿਰਾਂ ਮਾਰਦਾ, ਝਰਨ੍ਹਾਟਾਂ ਦਿੰਦਾ, ਸਾਰੇ ਸੰਸਾਰ ਨਾਲ ਗਲਵਕੜੀਆਂ ਪਾਉਂਦਾ। ਨਹੀਂ ਸੀ ਪਤਾ ਕਿ ਇਹ ਬਖਸ਼ਿਸ਼ਾਂ ਵੀ ਵਾਹਿਗੁਰੂ ਜੀ ਨੇ ਅੰਦਰ ਹੀ ਰੱਖ ਛੱਡੀਆਂ ਹਨ। ਇਹੋ ਅਸਲੀ ਜੀਵਨ ਹੈ– ਨਾਮ ਦੇ ਨਾਲ ਇਕਮਿਕ ਹੋ ਕੇ ਗੜੂੰਦ ਹੋਇਆ ਹੋਇਆ ਜਿਉਂਦਾ ਜਾਗਦਾ। ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ –

***ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥***
***ਨਾਨਕ ਅਵਰੁ ਨ ਜੀਵੈ ਕੋਇ॥ ਪੰਨਾ – 142***

ਅਸਲੀ ਜੀਵਨ ਹੈ। ਇਸ ਤੋਂ ਵਿਹੂਣੇ ਦੀ ਨਾਮ ਤੋਂ ਬਿਨਾਂ ਹਰ ਸਮੇਂ ਪਤਿ ਲਹਿ ਰਹੀ ਹੈ ਤੇ ਦਾਤੇ ਦੀਆਂ ਦਿਤੀਆਂ ਦਾਤਾਂ ਨੂੰ ਖਾ ਕੇ ਹਰਾਮ ਕਰਦਾ ਹੈ। ਸਾਧਸੰਗਤ ਜੀ! ਇਸ ਨੀਵੀਂ ਪੱਧਰ ਨੂੰ ਜ਼ਿੰਦਗੀ ਕਹਿੰਦੇ ਨੇ – ਅਕਲਾਂ ਵਾਲੇ। ਇਹ ਇਕ ਮੁਰਦਾ-ਪੁਣ ਦੀ ਅਵਸਥਾ ਹੈ। ਅੰਨ-ਪਾਣੀ ਨਾਲ ਸਰੀਰ ਚਲਦਾ ਹੈ। ਰਸਾਇਣਕ ਕ੍ਰਿਆ ਹੋ ਕੇ, ਥਾਂ-ਥਾਂ ਉਪਰ ਖ਼ੁਰਾਕ ਵਿਚੋਂ **Nutrient** ਅੰਦਰਲੇ ਪ੍ਰਬੰਧ ਨਾਲ, ਪ੍ਰਾਣ ਦੀ ਸ਼ਕਤੀ ਨਾਲ ਪਹੁੰਚਾਉਂਦੇ ਹਨ। ਦਿਮਾਗ ਅੰਦਰ **Electronic, Magnetic** ਲਹਿਰਾਂ ਹਰਕਤ ਕਰਦੀਆਂ ਹਨ, ਬਹੁਤ **speed** (ਤੇਜ਼ੀ) ਨਾਲ ਚਲਦੀਆਂ ਹਨ। ਇਹ ਦਿਮਾਗ ਦੇ 15 ਅਰਬ ਤੰਤੂਆਂ ਵਿਚ ਇਕ ਖਿਨ ਵਿਚ, ਘੁੰਮ ਜਾਂਦੀਆਂ ਹਨ। ਦੋ ਖਰਬ, ਪੰਦਰਾਂ ਅਰਬ ਸੈਲ ਸਾਡੀ **body** (ਸਰੀਰ) ਵਿਚ ਹੈ। ਇਹ ਸਾਰੇ ਸਰੀਰ ਵਿਚ ਇਸ **chemical** ਕ੍ਰਿਆ ਨੂੰ ਤੋਰੀ ਰੱਖਦੀਆਂ ਹਨ। ਪ੍ਰਾਕ੍ਰਿਤੀ ਦੇ ਵਿਚ ਜਾਗਰਤ ਲਿਆਉਣ ਵਾਲੀਆਂ **awareness** (ਚੇਤਨਤਾ) ਪੈਦਾ ਕਰਦੀਆਂ ਹਨ। ਇਕ ਜੀਵਨ ਦਾ ਭਾਸ ਹੁੰਦਾ ਹੈ, ਹਰਕਤ ਪੈਦਾ ਹੁੰਦੀ ਹੈ, ਪ੍ਰਾਣ ਹਰਕਤ ਵਿਚ ਆਉਂਦੇ ਨੇ, **blood** (ਖ਼ੂਨ) ਸਮੂੰਹ ਨਾੜੀਆਂ ਵਿਚ ਚਲਦਾ ਹੈ, ਦਿਲ ਆਪਣਾ ਕੰਮ ਕਰਦਾ ਹੈ, ਦਿਮਾਗ ਆਪਣਾ ਕੰਮ ਕਰਦਾ ਹੈ। ਇਹ ਵੀ ਇਕ ਜੀਵਨ ਹੈ। ਧਨ ਭੀ ਕਮਾਉਂਦਾ ਹੈ, ਸ਼ੋਹਰਤ ਭੀ ਹਾਸਿਲ ਕਰਦਾ ਹੈ, ਸੁਹੱਪਣ ਦੀ ਲੋਚਾ ਭੀ ਰਖਦਾ ਹੈ; ਇਹ ਕੀ ਹੋਇਆ ਮੁਰਦਾ ਜੀਵਨ – ਜਿਸ ਵਿਚ ਨਾ ਪਿਆਰ ਦੀ ਰੌ, ਨਾ ਅੰਤਰੀਵ ਸੂਝ।

ਕੰਮਪਿਊਟਰ ਦੀ ਮਦਦ ਨਾਲ **remote control** ਨਾਲ ਵੱਡੀਆਂ-ਵੱਡੀਆਂ ਮਸ਼ੀਨਾਂ ਆਦਮੀ ਵਾਂਗੂੰ ਕੰਮ ਕਰਦੀਆਂ ਹਨ। ਅਮਰੀਕਾ ਵਿਚ ਵੇਖਿਆ ਹੈ ਕਿ ਮਸ਼ੀਨੀ ਬੰਦੇ ਠੀਕ ਬੰਦਿਆਂ ਵਾਂਗੂੰ ਕੰਮ ਕਰਦੇ ਹਨ। **'House on the Rock'** ਵਿਚ **Orchestra** ਵਜਦਾ ਹੈ, ਡਾਲਰ ਪਾ ਦਿਤੇ ਜਾਂਦੇ ਹਨ, ਉਸ ਵੇਲੇ ਆਪੋ ਆਪਣਾ ਕੰਮ ਸ਼ੁਰੂ ਹੋ ਜਾਂਦਾ ਹੈ। ਕੋਈ ਸਿਤਾਰ ਵਜਾ ਰਿਹਾ ਹੈ, ਕੋਈ ਤਬਲਾ ਵਜਾ ਰਿਹਾ ਹੈ, ਕੋਈ ਬਿਗਲ ਵਜਾ ਰਿਹਾ ਹੈ; ਬੜੀ ਰੌਣਕ ਬੱਝਦੀ ਹੈ ਤੇ ਜਦੋਂ ਪਾਏ ਹੋਏ ਪੈਸਿਆਂ ਦਾ ਸਮਾਂ ਖਤਮ ਹੋ ਜਾਂਦਾ ਹੈ ਤਾਂ ਆਪੋ ਆਪਣੇ ਹੱਥ ਸਾਜ਼ਾਂ ਤੋਂ ਚੁਕ ਲੈਂਦੇ ਹਨ, ਸਾਜ਼ ਵਜਣਾ ਬੰਦ ਹੋ ਜਾਂਦਾ ਹੈ। ਸਾਜ਼ ਬੇਸੁਰੇ ਨਹੀਂ ਵਜਦੇ, ਠੀਕ ਟਿਊਨਾਂ ਸੁਣਾਈ ਦਿੰਦੀਆਂ ਹਨ ਪਰ ਪੈਸੇ ਮੁਕਦੇ ਹੀ ਸਭ ਕੁਝ ਰੁਕ ਜਾਂਦਾ ਹੈ। ਬਹੁਤ ਸਾਰੀਆਂ ਐਸੀਆਂ ਚੀਜ਼ਾਂ ਵੀ ਦੇਖੀਆਂ ਹਨ ਕਿ ਆਦਮੀ ਦੀ ਸ਼ਕਲ ਬਣਾ ਕੇ ਕੰਮਪਿਊਟਰ ਵਿਚ ਫਿੱਟ ਕਰ ਦਿੱਤੀ ਜਾਂਦੀ ਹੈ। ਉਹ ਦਿਤੇ

ਹੋਏ ਕੰਮਾਂ ਨੂੰ ਭਲੀਭਾਂਤ ਨਿਭਾਉਂਦੇ ਹਨ। ਇਕ ਤਰ੍ਹਾਂ ਦੀ ਹਰਕਤ ਤਾਂ ਇਨ੍ਹਾਂ ਮਸ਼ੀਨੀ ਬੰਦਿਆਂ ਵਿਚ ਵੀ ਆ ਜਾਂਦੀ ਹੈ ਪਰ ਇਹ ਜੀਵਨ ਦੇ ਨੇੜੇ-ਤੇੜੇ ਵੀ ਨਹੀਂ ਹਨ। ਉਨ੍ਹਾਂ ਵਿਚ ਹਰਕਤ ਹੈਗੀ ਪਰ ਜਜ਼ਬਾ ਕੋਈ ਨਹੀਂ ਹੈ। ਇਸੇ ਤਰ੍ਹਾਂ ਦਾ ਉਹ ਭਾਵ, ਉਹ ਪ੍ਰਗਟ ਨਹੀਂ ਕਰ ਸਕਦੀਆਂ। ਚੁਰਾਹਿਆਂ ਦੇ ਵਿਚ ਕਾਰਾਂ ਦੀਆਂ ਲਾਇਨਾਂ ਤੁਰੀਆਂ ਜਾ ਰਹੀਆਂ ਹਨ। ਕੰਮਪਿਊਟਰ **sense** ਕਰ ਲੈਂਦਾ ਹੈ। ਇਕ ਪਾਸੇ ਦੀਆਂ ਕਾਰਾਂ ਲੰਘਾ ਕੇ ਫੇਰ ਦੂਜੇ ਪਾਸੇ ਦੀ ਲਾਇਟ ਜਗ ਪੈਂਦੀ ਹੈ, ਇਉਂ ਨਹੀਂ ਕਿ ਘੜੀ ਦੇ ਹਿਸਾਬ ਨਾਲ; ਆਪੇ ਹੀ **automatic** ਆਈ ਜਾਵੇ। ਇਸ ਦੇ ਵਿਪਰੀਤ ਕਾਰਾਂ ਦੀ ਗਿਣਤੀ ਦੇ ਮੁਤਾਬਿਕ ਓਨਾਂ ਸਮਾਂ ਆਪਣੇ ਆਪ ਹੀ ਦੇ ਦਿਤਾ ਜਾਂਦਾ ਹੈ। ਸੋ ਕੰਮ ਤਾਂ ਇਹ ਮਸ਼ੀਨਾਂ ਵੀ ਕਰਦੀਆਂ ਹਨ, ਬਹੁਤ ਹੀ **correctness** ਇਨ੍ਹਾਂ ਵਿਚ ਹੋਇਆ ਕਰਦੀ ਹੈ, ਪਰ ਇਹ ਜੀਵਨ ਤਾਂ ਨਹੀਂ ਹੈ ਨਾ। ਇਸ ਵਿਚ ਕੋਈ ਭਾਵ ਨਹੀਂ, ਅਪਣੱਤ ਨਹੀਂ ਹੈ, ਕੋਈ ਪਰਉਪਕਾਰ ਕਰਨ ਦੀ ਚਾਹ ਨਹੀਂ ਹੈ; ਜਿਵੇਂ ਚਲਾਈਆਂ ਜਾਣ, ਚਲਦੀਆਂ ਰਹਿੰਦੀਆਂ ਹਨ।

ਇਸੇ ਤਰ੍ਹਾਂ ਨਾਲ ਇਕ ਖਾਣ ਪੀਣ ਦੇ ਆਧਾਰ ਤੇ ਜੀਵਨ ਹੈ ਉਹ ਆਪਣੇ ਵਾਸਤੇ ਜਿਉਂਦਾ ਹੈ। ਵੈਰ ਭਾਵ, ਨਫ਼ਰਤ ਦੇ ਜਜ਼ਬੇ ਉਸ ਵਿਚ ਭਰੇ ਪਏ ਹਨ, ਬਦਲਾ ਲਊ ਰੁਚੀਆਂ ਉਸਦੇ ਰੋਮ-ਰੋਮ ਨੂੰ ਪੀੜਿਤ ਕਰਦੀਆਂ ਹਨ; ਵਿਸ਼ਿਆਂ ਦੀ ਖਿੱਚ ਉਸਨੂੰ ਬਾਵਲਾ ਬਣਾ ਦਿੰਦੀ ਹੈ; ਧਨ ਦੀ ਖਿੱਚ, ਖ਼ੁਦਗਰਜ਼ੀ ਦੀ ਖਿੱਚ, ਉਸਦੇ ਜੀਵਨ ਨੂੰ ਥੋਥਾ ਬਣਾ ਦਿੰਦੀ ਹੈ। ਇਹ ਇਕ ਤਰ੍ਹਾਂ ਦੀ ਚੇਤਨਤਾ ਤਾਂ ਹੈ ਪਰ ਜੀਵਨ ਨੀਂ ਹੈ। ਖਾਂਦਾ-ਪੀਂਦਾ, ਬੱਚੇ ਪਾਲਦਾ, ਪੈਸੇ ਕਮਾਉਂਦਾ, ਵੈਰ, ਵਿਰੋਧ, ਕਾਮ, ਕ੍ਰੋਧ, ਮੋਹ, ਝੂਠ, ਵਿਕਾਰ, ਮਹਾਂ ਲੋਭ, ਧ੍ਰੋਹ - ਇਹ ਜੀਵਨ ਜਿਉਣ ਵਾਲਾ ਭਾਵੇਂ ਅੰਤਾਂ ਦਾ ਅਮੀਰ, ਸੋਹਣਾ, ਮੁਖ ਦਾ ਗਿਆਨੀ ਭੀ ਕਿਉਂ ਨਾ ਹੋਵੇ, ਬੈਹਿਸਾਂ ਕਰਨ ਵਾਸਤੇ ਆਪਣੇ ਸਿੰਗਾਂ ਨੂੰ ਵਧਾ ਲਵੇ, ਅੰਦਰ ਉਸਦਾ ਬਿਲਕੁਲ ਬੇ-ਹਿਸ, ਨਿ-ਰਸ ਹੋਣ ਕਰਕੇ ਜੀਵਨ ਰੌ ਨਹੀਂ ਰੁਮਕਦੀ। ਆਪਣੇ ਸੀਮਤ ਖਿਆਲਾਂ ਦੀ ਕੈਦ ਅੰਦਰ ਪੀੜਤ ਹੁੰਦਾ ਰਹੇਗਾ। ਸੋ ਇਹ ਜੀਵਨ ਕਉਡੀ ਦੇ ਕੰਮ ਦਾ ਨਹੀਂ। ਗੁਰੂ ਮਹਾਰਾਜ ਤਾਂ ਇਸ ਜੀਵਨ ਨੂੰ 'ਮਿਰਤਕ ਕਹੀਅਹਿ ਨਾਨਕਾ' ਦੀ ਪਦਵੀ ਦਿੰਦੇ ਹਨ ਕਿਉਂਕਿ ਪ੍ਰੀਤ ਤੋਂ ਵਿਹੂਣਾ ਹੈ। ਜੇ ਉਹਦੇ ਹਿਰਦੇ ਵਿਚ ਪ੍ਰਮੇਸ਼ਰ ਦਾ ਪਿਆਰ ਨਹੀਂ ਹੈ ਤਾਂ ਰੂਹਾਨੀਅਤ ਦੇ ਪੱਖੋਂ ਉਹ ਮਰਿਆ ਹੋਇਆ ਹੈ। ਇਹਦੇ ਮੁਕਾਬਲੇ ਦੇ ਉਤੇ ਬਿਰਹੀ ਪੁਰਸ਼ - ਜਿਸਦੇ ਅੰਦਰ ਲੋਚਾ ਲਗੀ ਹੈ, ਉਹ ਕੁਰਬਾਨੀ ਕਰਦਾ ਹੈ। ਆਪਣੇ ਸਾਹਿਬ ਦੀ ਬਾਤ ਸੁਣ ਕੇ ਵਿਗਸਦਾ ਹੈ, ਕੁਰਬਾਨ ਜਾਂਦਾ ਹੈ ਅਤੇ ਕਦਰ ਕਰਦਾ ਹੈ ਜਿਵੇਂ ਕਿ ਫੁਰਮਾਨ ਹੈ -

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***

***ਪੰਨਾ - 558***

ਕੀ ਦੇਈਏ ਉਸ ਪਿਆਰੇ ਨੂੰ, ਜਿਹੜਾ ਮੇਰੇ ਪ੍ਰੀਤਮ ਦੀ ਕੋਈ ਗੱਲ ਕਰੇ। ਮੈਂ ਗੱਲ ਸੁਣ ਕੇ ਐਨਾ ਰਿਣੀ ਹੋ ਜਾਂਦਾ ਹਾਂ ਕਿ ਮੈਨੂੰ ਸੁਝਦਾ ਹੀ

ਨਹੀਂ ਕਿ ਮੈਂ ਕੀ ਅਰਪਣ ਕਰਾਂ, ਕੀ ਦੇਵਾਂ, ਜਿਸ ਭੇਟਾ ਨਾਲ ਮੈਂ ਇਸ ਦੀ ਹਮਦਰਦੀ ਦਾ ਭਾਰ ਚੁਕਾ ਸਕਾਂ। ਮਹਾਰਾਜ ਜੀ ਅਸਾਨੂੰ ਦਸਦੇ ਹਨ ਕਿ ਪਿਆਰਿਆ! ਤੇਰੇ ਕੋਲ ਦੋ ਬੇ-ਲੋੜੀਆਂ ਵਸਤੂਆਂ ਨੇ ਜਿਨ੍ਹਾਂ ਕਰਕੇ ਤੂੰ ਕਰੋੜਾਂ ਸਾਲਾਂ ਤੋਂ ਭਟਕ ਰਿਹਾ ਹੈਂ, ਬਿਰਹੇ ਵਿਚ ਪੁਕਾਰਾਂ ਕਰ ਰਿਹਾ ਹੈਂ, ਉਹ ਹਨ - **'ਹੰਗਤਾ ਤੇ ਮਮਤਾ',** ਜਾਂ ਕਹੀਏ **'ਹਉਮੈ'।** ਇਸ ਹਉਮੈ ਨੂੰ ਛੱਡ ਕੇ ਉਹਦੀ ਸੇਵਾ ਕਰੇ। ਇਹੋ ਇਕੋ ਇਕ ਸਾਧਨ ਉਸਦਾ ਬਦਲਾ ਦੇਣ ਲਈ ਮਹੱਤਤਾ ਰਖਦਾ ਹੈ।

***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ।।***

***ਪੰਨਾ - 558***

ਸੋ ਇਸ ਸ਼ਬਦ ਦੇ ਅੰਦਰ ਇਕ ਬਿਰਹੁ ਦਾ ਨਕਸ਼ਾ ਰੂਪਮਾਨ ਕੀਤਾ ਗਿਆ ਹੈ। ਜੋ ਅਸਾਨੂੰ ਮਾਰਗ ਦਰਸਾਉਂਦਾ ਹੈ, ਸਾਡੇ ਹਨ੍ਹੇਰੇ ਮਨ ਨੂੰ ਪ੍ਰਕਾਸ਼ਿਤ ਕਰਦਾ ਹੈ।

ਪਿਆਰਾਂ ਵਾਲੇ ਜੀਵਨ ਅਸਾਡੇ ਭੁੱਲੜਾਂ ਲਈ ਮਾਰਗ ਦਰਸ਼ਨ ਹੋਇਆ ਕਰਦੇ ਹਨ। ਗੁਰ ਇਤਿਹਾਸ ਦੇ ਅੰਦਰ ਇਕ ਐਸੀ ਪਿਆਰ ਦੀ ਪ੍ਰਕਾਸ਼ਮਈ ਤਰੰਗ ਦਾ ਜ਼ਿਕਰ ਆਉਂਦਾ ਹੈ ਕਿ ਇਕ ਬੀਬੀ, ਜਿਸਨੇ ਇਕ ਵੀ ਅੱਖਰ ਨਹੀਂ ਸੀ ਪੜ੍ਹਿਆ, ਨਾ ਉਸਦੇ ਮਨ ਵਿਚ ਪ੍ਰਭੂ ਬਾਰੇ ਕੋਈ ਗਿਆਤ ਸੀ, ਨਾ ਰੂਹਾਨੀਅਤ ਦੀ ਕੁਝ ਸੂਝ ਸੀ, ਨਾ ਪਾਪ ਦਾ, ਨਾ ਪੁੰਨ ਦਾ ਕੁਛ ਪਤਾ ਸੀ। ਰਾਜਸੀ ਪਰਿਵਾਰ ਵਿਚ, ਰਾਜਸੀ ਵਾਤਾਵਰਣ ਵਿਚ ਪਲੀ ਹੋਈ ਇਹ ਅੱਲੜ ਲੜਕੀ ਆਪਣਾ ਜੀਵਨ ਆਪਣੇ ਹੀ ਢੰਗ ਨਾਲ ਜਿਉਂ ਰਹੀ ਸੀ। ਸੂਰਜ ਛਿਪਦੇ ਹੀ ਸੌਂ ਜਾਣਾ ਅਤੇ ਸੂਰਜ ਚੜ੍ਹੇ ਤੋਂ ਪਿਛੋਂ ਉਠਣਾ, ਜੋ ਮਨ ਵਿਚ ਆ ਗਿਆ ਉਹੀਓ ਗਲ ਕਰਨੀ। ਕੁਝ ਖਾ ਪੀ ਕੇ, ਜੰਗਲਾਂ ਵਿਚ ਘੁੰਮਣਾ, ਘੋੜਿਆਂ ਦੀ ਸਵਾਰੀ ਕਰਨੀ, ਬੇਲਿਆਂ ਵਿਚ ਘੁੰਮਣਾ, ਦਰਿਆਵਾਂ ਵਿਚ ਤਾਰੀਆਂ ਲਾਉਣੀਆਂ, ਸਹੇਲੀਆਂ ਦੇ ਨਾਲ ਸ਼ਿਕਾਰ ਕਰਨ ਜਾਣਾ; ਰਾਜੇ ਦੀ ਲੜਕੀ ਸੀ, ਕੋਈ ਉਸਦੇ ਹੁਕਮ ਨੂੰ ਟਾਲ ਨਹੀਂ ਸੀ ਸਕਦਾ। ਉਸਨੂੰ ਨਾ ਕਿਸੇ ਕਾਨੂੰਨ ਦਾ ਬੰਧਨ, ਨਾ ਕਿਸੇ ਕਾਨੂੰਨ ਦੀ ਭੈ; ਜੋ ਚਿਤ ਵਿਚ ਆਇਆ ਕਰ ਲਿਆ, ਖੁੱਲ੍ਹਾਂ ਦੇ ਜ਼ਮਾਨੇ ਸਨ, ਖੁਲ੍ਹਾਂ ਦਾ ਜੀਵਨ ਬਤੀਤ ਕਰਨਾ। ਘੋੜਿਆਂ ਦੇ ਸ਼ਾਹ ਸਵਾਰ ਹੋਣਾ, ਮੀਲਾਂ ਤੱਕ ਘੋੜੇ ਨਠਾਉਣੇ, ਸਸ਼ਤਰ ਚਲਾਉਣੇ, ਤਲਵਾਰ, ਨੇਜ਼ਾ, ਤੀਰ ਚਲਾਉਣੇ; ਉਸਦਾ ਰੋਜ਼ਾਨਾ ਦਾ ਜੀਵਨ ਸੀ। ਦੇਸ਼ ਦੇ ਬਿਖੜੇ ਹਾਲ ਸਨ। ਆਪਣੀ ਰਾਖੀ ਆਪ ਕਰਨੀ ਪੈਂਦੀ ਸੀ, ਉਸ ਵੇਲੇ ਚੰਗੇ ਘਰਾਂ ਦੀਆਂ ਲੜਕੀਆਂ ਰਾਠਾਂ ਵਰਗੀਆਂ ਹੋਇਆ ਕਰਦੀਆਂ ਸਨ। ਇਸਨੇ ਸਾਰੇ ਸਸ਼ਤਰ ਚਲਾਉਣੇ ਸਿੱਖੇ। ਤੀਰ ਅੰਦਾਜ਼ੀ ਵਿਚ ਵੱਡੇ-ਵੱਡੇ ਤੀਰ ਅੰਦਾਜ਼ਾਂ ਨੂੰ ਮਾਤ ਪਾਂਦੀ ਸੀ, ਸਰੀਰ ਵਿਚ ਅਮਿਤ ਬਲ ਸੀ, ਸਰੀਰ ਸਡੌਲ ਸੀ, ਪੂਰੀ ਜਵਾਨੀ ਸੀ, ਚੜ੍ਹਦੀ ਉਮਰ ਸੀ- 18-19 ਸਾਲ ਦੀ, ਸ਼ਾਦੀ ਦਾ ਖਿਆਲ ਅਜੇ ਤੀਕਰ ਕਿਸੇ ਦੇ ਮਨ ਵਿਚ ਨਹੀਂ ਆਇਆ ਸੀ। ਇਹਨੂੰ ਕੋਈ ਰੋਕ ਨਹੀਂ ਸੀ, ਆਪਣੀ ਮੌਜ ਦੇ ਨਾਲ ਬੇਲਿਆਂ, ਜੰਗਲਾਂ ਦੇ ਅੰਦਰ ਸ਼ੇਰ ਦਾ ਸ਼ਿਕਾਰ ਕਰਨਾ, ਚੀਤੇ ਦਾ ਸ਼ਿਕਾਰ ਕਰਨਾ; ਇਸ ਤਰ੍ਹਾਂ ਦੀਆਂ ਬੇਅੰਤ ਖੇਡਾਂ ਕਰਨੀਆਂ, ਦਰਿਆ ਵਿਚ

ਲੰਮੀਆਂ ਤਾਰੀਆਂ ਲਾਉਣੀਆਂ, ਕਿਸ਼ਤੀਆਂ ਚਲਾਉਣੀਆਂ ਆਦਿ ਸਹਿਜ ਸੁਭਾਅ ਉਹਦਾ ਕਰਤੱਵ ਸੀ। ਜੰਗਲ ਬੇਲਿਆਂ ਵਿਚ ਘੋੜਿਆਂ ਤੇ ਸਵਾਰ ਹੋ ਕੇ ਸਹੇਲੀਆਂ ਨੇ ਜਾਣਾ ਤੇ ਇਸਦੇ ਕਰਤੱਵ ਦੇਖ ਕੇ ਪ੍ਰਸੰਸਾ ਕਰਨੀ; ਇਹੋ ਖੁਸ਼ੀਆਂ ਸਨ ਇਹਨਾਂ ਪਾਸ। ਇਹ ਜੀਵਨ ਸਹਿਜ ਦਾ ਹੀ ਉਸ ਵੇਲੇ ਰਾਜਿਆਂ, ਰਾਣਿਆਂ, ਸਰਦਾਰਾਂ, ਰਾਉਂਆਂ ਦਾ ਹੋਇਆ ਕਰਦਾ ਸੀ।

ਗੁਰੂ ਨਾਨਕ ਪਾਤਸ਼ਾਹ ਜੀ ਉਸ ਸਮੇਂ ਸੰਸਾਰ ਦਾ ਉਧਾਰ ਕਰਨ ਵਾਸਤੇ ਥਾਂ-ਥਾਂ ਤੇ ਪੁੱਜ ਕੇ ਅਟਕੀਆਂ ਹੋਈਆਂ ਰੂਹਾਂ ਨੂੰ ਸਤਿ ਦਾ ਮਾਰਗ ਦਰਸਾ ਕੇ ਰੂਹਾਨੀ ਮਾਰਗ ਤੇ ਚਲਾ ਰਹੇ ਸਨ। ਆਪ ਅਜੇ ਸੁਲਤਾਨਪੁਰ ਵਿਚ ਹੀ ਸਨ ਕਿ ਉਥੇ ਇਕ ਪ੍ਰਮੇਸ਼ਰ ਦਾ ਪਿਆਰਾ ਭਾਈ ਭਗੀਰਥ, ਜੋ ਮਲਸੀਹਾਂ ਦਾ ਚੌਧਰੀ ਸੀ, ਨੇ ਆਪ ਦੇ ਚਰਨ ਪਰਸੇ। ਭਗੀਰਥ ਜੀ ਪਹਿਲਾਂ ਦੇਵੀ ਦੇ ਅੰਨਿਨ ਭਗਤ ਸਨ ਅਤੇ ਦੇਵੀ ਦੀ ਭਗਤੀ ਕਰਕੇ ਪ੍ਰਭੂ ਦਾ ਮਿਲਾਪ ਲੋਚਦੇ ਸਨ। ਇਕ ਦਿਨ ਗੈਬੀ ਅਵਾਜ਼ ਆਈ, ਉਸ ਨੂੰ ਭਾਸਿਆ ਕਿ ਇਹ ਅਵਾਜ਼ ਮੇਰੀ ਇਸ਼ਟ, ਦੇਵੀ ਵਲੋਂ ਹੈ! ਧਿਆਨ ਨਾਲ ਸੁਣਿਆ, ਸਮਝਿਆ; ਅਵਾਜ਼ ਗੂੰਜ ਰਹੀ ਸੀ, "ਭਗੀਰਥ! ਮੈਂ ਦੇਵੀ ਹਾਂ। ਮੈਂ ਦੁਨੀਆਵੀ ਵਸਤੂਆਂ ਦੀਆਂ ਇਛਿਆਵਾਂ ਪੂਰੀਆਂ ਕਰਨ ਦੀ ਸਮਰੱਥਾ ਰਖਦੀ ਹਾਂ, ਪਰ ਤੇਰੀ ਜੋ ਲੋਚਾ ਪ੍ਰਮੇਸ਼ਰ ਨੂੰ ਮਿਲਣ ਦੀ ਹੈ, ਇਸਨੂੰ ਪੂਰਾ ਕਰਨਾ ਮੇਰੇ ਵਸ ਵਿਚ ਨਹੀਂ ਹੈ। ਪ੍ਰਭੂ ਦੇ ਦਰ ਦੀ ਚਾਬੀ, ਜਿਸ ਨੂੰ ਲਾਉਣ ਨਾਲ ਬੱਜਰ ਕਪਾਟ ਖੁਲ੍ਹਦੇ ਹਨ, ਉਹ ਗੁਰੂ ਪਾਸ ਹੋਇਆ ਕਰਦੀ ਹੈ। ਤੂੰ ਭਾਗਾਂ ਵਾਲਾ ਹੈਂ, ਜਿਸਨੂੰ ਇਸ ਸਮੇਂ ਗੁਰੂ ਪ੍ਰਮੇਸ਼ਰ ਦਾ ਦੀਦਾਰ ਹੋ ਸਕਦਾ ਹੈ, ਉਹ ਹਨ ਗੁਰੂ ਨਾਨਕ; ਜੋ ਐਸ ਵੇਲੇ ਸੰਸਾਰ ਨੂੰ ਸੁੱਚੀ ਕਿਰਤ ਕਰਨ ਦੀ ਸੋਝੀ ਦਿੰਦੇ ਹੋਏ ਇਕ ਮੋਦੀ ਦੀ ਕਾਰ ਨਿਭਾ ਰਹੇ ਹਨ। ਅੱਜ ਉਹ ਤੇਰੀਆਂ ਵਿਲਕਣੀਆਂ ਸੁਣ ਕੇ ਤੇਰੀ ਲੋਚਾ ਦੀ ਜਗਿਆਸਾ ਨੂੰ ਪੂਰਨ ਕਰਨ ਲਈ ਆਪ ਹੀ ਮਲਸੀਹਾਂ ਵਿਚ ਪੁੱਜੇ ਹੋਏ ਹਨ। ਸੁਣ! ਮੈਂ ਤਾਂ ਆਪ ਉਸ ਗੁਰੂ ਪ੍ਰਮੇਸ਼ਰ ਤੋਂ ਸਾਰੀਆਂ ਦਾਤਾਂ ਲੈਂਦੀ ਹਾਂ ਕਿਉਂਕਿ ਉਹ ਪ੍ਰਮੇਸ਼ਰ ਦਾ ਸਰਗੁਣ ਸਰੂਪ ਹੈ, ਸਭ ਕੁਛ ਉਨ੍ਹਾਂ ਦੇ ਹੱਥ ਵਿਚ ਹੈ। ਤੂੰ ਜਾਹ! ਜਾ ਕੇ ਚਰਨ ਫੜ, ਤੇਰਾ ਕਾਰਜ ਰਾਸ ਹੋ ਜਾਵੇਗਾ।" ਸੋ ਭਾਈ ਭਗੀਰਥ ਗੁਰੂ ਨਾਨਕ ਦੇ ਦਰ ਪਹੁੰਚ ਕੇ ਗੁਰੂ ਨਾਨਕ ਦਾ ਹੀ ਹੋ ਗਿਆ। ਆਪਣਾ ਤਨ, ਮਨ, ਧਨ ਗੁਰੂ ਨਾਨਕ ਨੂੰ ਵੇਚ ਦਿਤਾ, ਆਪਣੇ ਕੋਲ ਕੁਝ ਵੀ ਨਾ ਰੱਖਿਆ। ਆਪਣੀ 'ਮੈਂ' ਉਨ੍ਹਾਂ ਦੇ ਚਰਨਾਂ ਤੇ ਨਿਛਾਵਰ ਕਰ ਦਿਤੀ, ਪੂਰੇ ਦਿਲ ਦਾ ਸੌਦਾ ਹੋ ਗਿਆ; ਭਾਈ ਭਗੀਰਥ ਗੁਰੂ ਨਾਨਕ ਦਾ ਹੋ ਗਿਆ। ਗੁਰੂ ਨਾਨਕ ਦੀ ਕ੍ਰਿਪਾ ਦੇ ਨਾਲ ਪ੍ਰਵਾਨ ਪੁਰਖ ਹੋ ਗਿਆ ਅਤੇ ਰੂਹਾਨੀਅਤ ਦੀ ਸਭ ਤੋਂ ਉਚੀ ਮੰਜ਼ਿਲ ਪ੍ਰਾਪਤ ਹੋ ਗਈ -

***ਕਬੀਰ ਜਾ ਕਉ ਖੋਜਤੇ ਪਾਇਓ ਸੋਈ ਠਉਰੁ।।***
***ਸੋਈ ਫਿਰਿ ਕੈ ਤੂ ਭਇਆ ਜਾ ਕਉ ਕਹਤਾ ਅਉਰੁ।।***

***ਪੰਨਾ - 1369***

ਇਸ ਦਾ ਨੌਂਜੁਆਨ ਲੜਕਾ, ਜਿਸ ਉਪਰ ਗੁਰੂ ਨਾਨਕ ਪਾਤਸ਼ਾਹ ਦੀ ਪੂਰਨ ਕ੍ਰਿਪਾ ਹੋਣ ਤੇ ਬੱਜਰ ਕਪਾਟ ਖੁਲ੍ਹ ਗਏ, ਅੰਦਰਲੀ ਅਵਸਥਾ

ਪ੍ਰਾਪਤ ਹੋ ਗਈ ਅਤੇ ਪੂਰਨ ਬ੍ਰਹਮ ਗਿਆਨ ਦੀ ਨੇਸ਼ਟਾ ਵਿਚ ਲੀਨ ਰਹਿਣ ਲੱਗਿਆ। ਪਿਤਾ ਦੀ ਸੰਗਤ ਨੇ ਹੋਰ ਰੰਗਤ ਚਾੜ੍ਹ ਦਿਤੀ।

ਮਾਂ-ਬਾਪ ਦਾ ਪ੍ਰਮ ਫਰਜ਼ ਹੋਇਆ ਕਰਦਾ ਹੈ ਕਿ ਬੱਚੇ ਨੂੰ ਸਤਿਸੰਗ ਵਿਚ ਲਿਆਉਣ, ਉਸਦੇ ਸੰਸਕਾਰ ਸ਼ੁਭ ਬਣਾਉਣ ਅਤੇ ਉਹ **problem** (ਸਮੱਸਿਆ) ਵਾਲਾ ਨਾ ਬਣੇ। ਜਿਹੜੇ ਮਾਂ-ਬਾਪ ਆਪ ਵੀ ਸਤਿਸੰਗ ਤੋਂ ਹੀਣੇ ਹਨ, ਵਿਸ਼ੇ ਵਿਕਾਰਾਂ ਵਿਚ ਆਪਣਾ ਜੀਵਨ ਨਸ਼ਟ ਕਰ ਰਹੇ ਹਨ, ਉਹ ਆਪਣੇ ਬੱਚਿਆਂ ਨੂੰ ਕੋਈ ਮਾਰਗ ਦਰਸ਼ਨ ਨਹੀਂ ਕਰਾ ਸਕਦੇ। ਐਸੀਆਂ ਮਾਵਾਂ ਨੂੰ ਸਾਰੇ ਧਾਰਮਿਕ ਪੁਰਸ਼ਾਂ ਨੇ ਚੰਗੀਆਂ ਨਹੀਂ ਕਿਹਾ -

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328***

ਉਹ ਮਾਵਾਂ ਧੰਨ ਹਨ ਜੋ ਆਪਣੇ ਬੱਚੇ ਨੂੰ ਆਪਣੇ ਪੇਟ ਦੇ ਅੰਦਰ ਹੁੰਦਿਆਂ ਹੀ ਸ਼ੁਭ ਖਿਆਲਾਂ ਨਾਲ ਭਰ ਦਿੰਦੀਆਂ ਹਨ ਕਿਉਂਕਿ ਮਾਂ ਦੇ ਖਿਆਲਾਂ ਦਾ ਅਸਰ ਗਰਭ ਵਿਚ ਪਏ ਬੱਚੇ ਤੇ ਹੁੰਦਾ ਹੀ ਰਹਿੰਦਾ ਹੈ। ਇਹ ਗੱਲ ਪੂਰੀ ਤਰ੍ਹਾਂ ਨਾਲ ਅੱਜ ਸਾਡੀ ਸਮਝ ਵਿਚ ਆ ਜਾਂਦੀ ਹੈ। ਜੇ ਮਾਂ ਡਰਦੀ ਹੈ ਤਾਂ ਬੱਚਾ ਭੀ ਡਰਦਾ ਹੈ; ਜੇ ਮਾਂ ਖੁਸ਼ ਹੁੰਦੀ ਹੈ ਤਾਂ ਬੱਚਾ ਭੀ ਵਿਗਸਦਾ ਹੈ; ਜੇ ਮਾਂ ਮੰਦੇ ਖਿਆਲ ਵਲ ਜਾਂਦੀ ਹੈ ਤਾਂ ਸਹਿਜੇ ਹੀ ਬੱਚੇ ਦੇ ਸੰਸਕਾਰ ਵੀ ਉਹੋ ਜਿਹੇ ਹੀ ਬਣਨੇ ਸ਼ੁਰੂ ਹੋ ਜਾਂਦੇ ਹਨ। ਉਹ ਮਾਂ ਧੰਨ ਹੈ ਜਿਸ ਦਾ ਪ੍ਰਮੇਸ਼ਰ ਦਾ ਨਾਮ ਜਪਣ ਵਾਲਾ, ਸੰਸਾਰ ਨੂੰ ਸੁੱਖ ਦੇਣ ਵਾਲਾ ਬੱਚਾ ਹੋਵੇ। ਤੁਲਸੀ ਦਾਸ ਜੀ ਨੇ ਆਪਣੀ ਰਚਨਾ ਵਿਚ ਲਿਖਿਆ ਹੈ -

***ਜਨਨੀ ਜਨੇ ਤਾ ਭਗਤ ਜਨੁ ਕੈ ਦਾਤਾ ਕੈ ਸੂਰ॥***
***ਨਹੀਂ ਤਾਂ ਜਨਨੀ ਬਾਂਝ ਰਹਿ ਕਾਹੇ ਗਵਾਵੈ ਨੂਰ॥***

ਸੋ ਇਸ ਕਰਕੇ ਭਾਈ ਤਿਲੋਕੇ ਉਪਰ ਸਤਿਸੰਗ ਤੇ ਗੁਰੂ ਨਾਨਕ ਦੇ ਪਿਆਰ ਦੀ ਰੰਗਤ ਚੜ੍ਹ ਕੇ ਘਟ-ਘਟ ਵਿਚ ਵਿਆਪਕ ਪ੍ਰਭੂ ਦੀ ਹੋਂਦ, ਹੁਲਾਰੇ, ਝੂਮਣੀਆਂ, ਰਸ ਵਿਚ ਰਖਦੇ ਹਨ ਤੇ ਸਰਬਤ੍ਰ ਦੇ ਭਲੇ ਵਿਚ ਅਰਦਾਸ ਕਰਾਉਂਦੇ ਹਨ। ਇਹੋ ਹੀ ਇਕ ਜੀਵਨ ਹੁੰਦਾ ਹੈ ਜਿਸਨੂੰ ਜੀਵਨ ਗਿਣਿਆ ਗਿਆ ਹੈ, ਜਿਸ ਜੀਵਨ ਲਈ ਅਸੀਂ ਅਰਦਾਸਾਂ ਕਰਦੇ ਹਾਂ, ਪ੍ਰਾਪਤ ਹੋਇਆ ਹੋਇਆ ਹੈ। ਕਿੱਡੇ ਭਾਗਾਂ ਵਾਲਾ ਹੈ ਕਿ ਗੁਰੂ ਪ੍ਰਮੇਸ਼ਰ ਰੂਪ, ਗੁਰੂ ਨਾਨਕ ਪਾਤਸ਼ਾਹ ਦੀ ਸੰਗਤ ਜਿਹੜੀ ਕਿ ਚਾਰੇ ਜੁਗਾਂ ਦੇ ਵਿਚ ਦੁਰਲਭ ਹੈ, ਚਾਰੇ ਜੁਗਾਂ ਵਿਚ ਭੀ ਕਿਸੇ ਨੂੰ ਪ੍ਰਾਪਤ ਨਹੀਂ ਹੁੰਦੀ। ਇਨ੍ਹਾਂ ਨੂੰ ਗੁਰੂ ਨਾਨਕ ਦੀ ਸੰਗਤ ਪ੍ਰਾਪਤ ਹੋਈ, ਉਨ੍ਹਾਂ ਦੇ ਚਰਨਾਂ ਦੀ ਧੂੜੀ ਮਸਤਕ ਨਾਲ ਲੱਗੀ। ਕਿੰਨੀ ਪਵਿਤ੍ਰ ਹੈ - ਗੁਰੂ ਨਾਨਕ ਦੇ ਚਰਨਾਂ ਦੀ ਧੂੜੀ, ਜਿਸ ਦਾ ਵੀ ਮਸਤਕ ਉਹਦੇ ਚਰਨਾਂ ਨਾਲ ਛੂਹ ਗਿਆ, ਉਹਦੇ ਜਨਮਾਂ-ਜਨਮਾਂਤਰਾਂ ਦੇ ਕੀਤੇ ਪਾਪਾਂ ਦਾ ਖਾਤਮਾ ਹੋ ਗਿਆ।

ਭਾਈ ਭਗੀਰਥ ਆਪਣੇ ਬੱਚੇ ਨੂੰ ਗੁਰੂ ਨਾਨਕ ਪਾਤਸ਼ਾਹ ਦੀ ਸੰਗਤ ਵਿਚ ਲਿਆਉਂਦਾ ਹੈ। ਉਤਮ ਜਗਿਆਸੂ ਦੇਖ ਕੇ ਗੁਰੂ ਨਾਨਕ ਪਾਤਸ਼ਾਹ ਨੇ ਆਪ ਭਾਈ ਤਿਲੋਕੇ ਨੂੰ ਨਾਮ ਦੀ ਦਾਤ ਦਿਤੀ। ਨਾਮ ਦੀ ਘਾਲ ਕਮਾਈ ਉਸਨੇ ਜੀਅ ਭਰ ਕੇ ਕੀਤੀ। ਅਨੁਭਵ ਦੀ ਪ੍ਰਾਪਤੀ ਹੋਈ, ਬਜਰ ਕਪਾਟ

ਖੁਲ੍ਹ ਗਏ। ਦਿਬ-ਦ੍ਰਿਸ਼ਟੀ ਪ੍ਰਾਪਤ ਹੋ ਗਈ, ਇਹ ਸੰਸਾਰ ਪ੍ਰਭੂ ਦਾ ਰੂਪ ਹੋ ਕੇ ਭਾਸਿਆ, ਸਾਰੇ ਭਰਮਾਂ ਦਾ ਨਾਸ਼ ਹੋ ਗਿਆ ਤੇ ਭਾਈ ਤਿਲੋਕਾ ਇਕ ਪੂਰਨ ਪੁਰਸ਼ - ਸੰਤ ਕਹੋ! ਗੁਰਮੁਖ ਕਹੋ! ਬ੍ਰਹਮਗਿਆਨੀ ਕਹੋ! ਕੋਈ ਵੀ ਉਪਾਧੀ ਦੇਵੋ ਉਹ ਪ੍ਰਮੇਸ਼ਰ ਨਾਲ ਇਕਮਿਕ ਹੋ ਗਿਆ। ਉਹਦੀ ੧੯-੨੦ ਸਾਲ ਉਮਰ ਹੋ ਗਈ। ਹਰ ਵਕਤ ਪਿਆਰ ਵਿਚ ਰੱਤੇ ਰਹਿਣਾ, ਪ੍ਰੇਮ ਦੇ ਹਿੰਡੋਲੜੇ ਵਿਚ ਝੂਟਦੇ ਰਹਿਣਾ, ਇਹ ਉਸਦਾ ਜੀਵਨ ਸੀ।

ਦੋ ਚੀਜ਼ਾਂ ਹੁੰਦੀਐਂ - ਇਕ ਤਾਂ ਹੁੰਦੀ ਐ ਨਿਰੀ ਅਕਲ, ਜਿਸ ਦੇ ਵਿਚੋਂ ਨਿਕਲਦੀ ਹੈ - ਫਿਲਾਸਫੀ। ਇਹ ਸੋਚ ਦੀ ਉਤਮ ਉਡਾਰੀ ਹੋਇਆ ਕਰਦੀ ਹੈ ਪਰ ਜੀਵਨ ਛੋਹ ਤੋਂ ਵਿਹੂਣੀ ਹੋਣ ਕਰਕੇ ਉਹ ਮੁਰਦਾ ਹੀ ਹੋਇਆ ਕਰਦੀ ਹੈ। ਨਿਰੀ ਫਿਲਾਸਫੀ ਮੁਰਦਿਆਂ ਦਾ ਵਿਸ਼ਾ ਹੁੰਦਾ ਹੈ, ਜਿਉਂਦਿਆਂ ਦਾ ਨਹੀਂ। ਦੂਸਰੀ ਹੋਇਆ ਕਰਦੀ ਹੈ ਕਿ ਫਿਲਾਸਫੀ ਵੀ ਹੋਵੇ ਪਰ ਹਿਰਦਾ ਪ੍ਰਮ ਜੋਤੀ ਦੇ ਪਿਆਰ ਨਾਲ ਲਵਾ-ਲਵ ਭਰਿਆ ਹੋਵੇ ਤੇ ਸਦੀਵ -

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।।***
***ਜਾਪੁ ਸਾਹਿਬ***

ਦੀ ਪ੍ਰਮ ਹੋਂਦ ਨਾਲ ਪੂਰਨ ਤੌਰ ਤੇ ਜੁੜਿਆ ਹੋਵੇ, ਉਸ ਵਿਚ ਜੀਵਨ ਰੌ ਵਗਦੀ ਹੈ। ਇਹ ਜਿਉਂਦਿਆਂ ਦੀ ਨਿਸ਼ਾਨੀ ਹੁੰਦੀ ਹੈ। ਨਿਰੀ ਫਿਲਾਸਫੀ, ਅਕਲ ਦੀਆਂ ਭੁੱਲ ਭੁਲਾਈਆਂ ਹਨ, ਉਹ ਮਰੇ ਹੋਏ ਦੀ ਨਿਸ਼ਾਨੀ ਹੁੰਦੀ ਹੈ, ਉਹਦੇ ਵਿਚ ਕੁਝ ਨਹੀਂ ਹੁੰਦਾ, ਭਟਕਦਾ ਹੈ ਬੰਦਾ।

ਵੇਦ ਵਿਆਸ ਜੀ ਨੇ ਪੰਜਾਂ ਸਾਸ਼ਤਰਾਂ ਦੀ ਸੋਧ ਕੀਤੀ, ਉਸ ਤੋਂ ਪਿਛੋਂ ਵੇਦਾਂਤ ਸਾਸ਼ਤਰ ਪ੍ਰਗਟ ਕੀਤਾ ਪਰ ਚਿਤ ਨੂੰ ਸ਼ਾਂਤੀ ਨਾ ਆਈ। ਉਸ ਵੇਲੇ ਨਾਰਦ ਜੀ ਕੋਲ ਜਾ ਕੇ ਗੱਲ ਕਰੀ ਕਿ ਮੈਂ ਵੇਦਾਂਤ ਸਾਸ਼ਤਰ ਤਾਂ ਬਣਾ ਦਿਤਾ ਪਰ ਚਿਤ ਨੂੰ ਸ਼ਾਂਤੀ ਨਹੀਂ ਆਈ। ਉਹ ਕਹਿੰਦੇ, ਚਿਤ ਨੂੰ ਸ਼ਾਂਤੀ ਪ੍ਰਭੂ ਪਿਆਰ ਤੋਂ ਬਗੈਰ ਨਹੀਂ ਆਇਆ ਕਰਦੀ। ਜਿਵੇਂ ਕਿ ਫੁਰਮਾਨ ਹੈ -

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ।।***
***ਬਿਨੁ ਹਰਿ ਨਾਮ ਨ ਸਾਂਤਿ ਹੋਇ ਕਿਤੁ ਬਿਧਿ ਮਨੁ ਧੀਰੇ।।***

***ਪੰਨਾ - 707***

ਤੁਸੀਂ ਪ੍ਰਮੇਸ਼ਰ ਦੀ ਪ੍ਰੇਮਾ ਭਗਤੀ ਕਰੋ। ਜਦੋਂ ਮਨ ਭਗਤੀ ਵਿਚ ਲੱਗੇ ਤਾਂ ਮਨ ਸ਼ਾਂਤ ਹੋ ਗਿਆ ਕਿਉਂਕਿ ਭਗਤੀ ਵਿਚ ਪਿਰਮ ਪਿਆਲੇ ਵਿਚੋਂ ਦਾਤਾਂ ਮਿਲਣ ਕਰਕੇ ਰਸ ਦੇ ਮੰਡਲ ਵਿਚ ਪ੍ਰੇਮ ਹੁਲਾਰੇ ਲੈਂਦਾ ਹੈ। ਪ੍ਰੇਮ ਤੋਂ ਬਗੈਰ ਜਿਹੜਾ ਬੰਦਾ ਹੋਵੇ, ਉਹ ਕੁਝ ਵੀ ਨਹੀਂ ਹੁੰਦਾ, ਉਹ ਮਰਿਆਂ ਹੋਇਆਂ ਦੇ ਤੁਲ ਹੁੰਦਾ ਹੈ।

ਧੰਨ ਗੁਰੂ ਨਾਨਕ ਪਾਤਸ਼ਾਹ ਇਸ ਜਲਦੇ-ਬਲਦੇ ਸੰਸਾਰ ਦੇ ਉਧਾਰ ਵਾਸਤੇ ਦੂਰ-ਦੁਰਾਡੇ ਦੇਸ਼ਾਂ ਵਿਚ ਸੰਗਤਾਂ ਨੂੰ ਤਾਰ ਰਹੇ ਸਨ, ਕਾਫੀ ਸਮਾਂ ਬੀਤ ਗਿਆ ਸੀ, ਅੰਤ ਗੁਰਸਿੱਖ, ਜਗਤ ਗੁਰੂ ਜੀ ਦੇ ਪਿਆਰ ਵਿਚ ਰੱਤੇ

ਹੋਏ ਗੁਰੂ ਮਹਾਰਾਜ ਜੀ ਦੇ ਵਾਪਿਸ ਪਰਤਣ ਦੀਆਂ ਕੰਨਸੋਆਂ ਲੈਂਦੇ ਰਹਿੰਦੇ ਸਨ ਪਰ ਕੁਝ ਪਤਾ ਨਹੀਂ ਸੀ ਲਗਦਾ। ਪਿਆਰ ਦੀ ਖਿੱਚ ਵਿਚ ਪ੍ਰੋਤੇ ਹੋਏ ਬੇਬੇ ਨਾਨਕੀ ਜੀ ਪਾਸ ਆਪਣੀ ਬਿਹਬਲਤਾ ਪ੍ਰਗਟ ਕਰਦੇ ਹਨ ਅਤੇ ਬੇਬੇ ਜੀ ਧਰਵਾਸ ਦਿੰਦੇ ਹਨ, ਭਰੋਸੇ ਅਤੇ ਆਸ ਵਿਚ ਲੈ ਜਾਂਦੇ ਹਨ ਕਿ ਤੁਸੀਂ ਗੁਰੂ ਜੀ ਨੂੰ ਹਾਜ਼ਰ-ਨਾਜ਼ਰ ਜਾਣੋ; ਸੰਸਾਰ ਦੁਖੀ ਹੈ, ਪ੍ਰਭੂ ਪਿਆਰੇ ਨੂੰ ਭੁੱਲ ਚੁਕਿਆ ਹੈ ਅਤੇ ਵਹਿਮਾਂ ਵਿਚ ਗ੍ਰਸਤ ਹੋਇਆ ਆਪਣੇ ਮੁਖ ਨਿਸ਼ਾਨੇ, ਪ੍ਰਭੂ ਪ੍ਰਾਪਤੀ ਤੋਂ ਖੁੰਝ ਕੇ ਫੋਕਟ ਕਰਮਾਂ ਵਿਚ ਫਸਿਆ ਪਿਆ ਹੈ, ਹਨ੍ਹੇਰੇ ਵਿਚ ਕੋਈ ਰਾਹ ਨਹੀਂ ਲੱਭ ਰਿਹਾ। ਪਰਮੇਸ਼ਰ ਪਿਆਰੇ ਦੇ ਪਿਆਰ ਵਾਲੀਆਂ ਰੂਹਾਂ ਬਿਲਕ ਰਹੀਆਂ ਹਨ, ਪ੍ਰਾਰਥਨਾ ਕਰ ਰਹੀਆਂ ਹਨ ਕਿ ਹੇ ਪ੍ਰਭੂ! ਤੂੰ ਹੀ ਕ੍ਰਿਪਾ ਕਰਕੇ ਆਪਣਾ ਪਿਆਰਾ ਭੇਜ, ਜੋ ਸਾਨੂੰ ਤੇਰੇ ਮਿਲਾਪ ਦਾ ਮਾਰਗ ਪ੍ਰਦਰਸ਼ਤ ਕਰੇ। ਸੋ ਵੀਰ ਜੀ (ਗੁਰੂ ਨਾਨਕ ਸਾਹਿਬ) ਐਸੀਆਂ ਰੂਹਾਂ ਦੀਆਂ ਅਰਦਾਸਾਂ ਸੁਣ ਕੇ ਦੂਰ ਦੇ ਦੇਸ਼ਾਂ ਵਿਚ, ਟਾਪੂਆਂ ਵਿਚ ਪਹੁੰਚ ਕੇ ਉਨ੍ਹਾਂ ਨੂੰ ਪ੍ਰਭੂ ਮਿਲਾਪ ਦਾ ਮਾਰਗ ਦੱਸ ਰਹੇ ਹਨ; ਤੁਸੀਂ ਭੀ ਪਿਆਰ ਨਾਲ ਯਾਦ ਕਰੋ, ਉਹ ਘਟ-ਘਟ ਦੇ ਜਾਨਣਹਾਰ ਹਨ, ਤੁਹਾਡੇ ਅੰਦਰ ਦੀ ਖਿੱਚ ਉਨ੍ਹਾਂ ਨੂੰ ਛੇਤੀਂ ਹੀ ਪੰਜਾਬ ਦੇਸ਼ ਵੱਲ ਵਾਪਿਸ ਲੈ ਆਵੇਗੀ; ਮੈਨੂੰ ਭੀ ਮੇਰਾ ਅੰਦਰਲਾ ਸ਼ਾਅਦੀ ਦੇ ਰਿਹਾ ਹੈ ਕਿ ਵੀਰ ਜੀ ਬਹੁਤ ਛੇਤੀਂ ਆਉਣ ਵਾਲੇ ਹਨ।

ਗੁਰਸਿੱਖੀ ਕਾਫੀ ਦੂਰ ਤੱਕ ਫੈਲ ਚੁਕੀ ਸੀ ਅਤੇ ਗੁਰੂ ਮਹਾਰਾਜ ਤੋਂ ਵਰੋਸਾਈਆਂ ਹੋਈਆਂ ਰੂਹਾਂ ਗੁਰਮੁਖ ਪਿਆਰੇ, ਸਤਿਸੰਗੀਆਂ ਨੂੰ ਢਾਰਸ ਦਿੰਦੇ ਅਤੇ ਨਾਮ ਬਾਣੀ ਨਾਲ ਜੋੜਦੇ ਰਹਿੰਦੇ ਸਨ। ਸ਼ੌਕ ਵਾਲੇ ਗੁਰਸਿੱਖ ਪੰਜਾਹ-ਪੰਜਾਹ, ਸੌ ਸੌ ਮੀਲ ਤੱਕ ਆਪਸ ਵਿਚ ਇਕ ਦੂਜੇ ਦੇ ਦਰਸ਼ਨ ਕਰਕੇ ਗੁਰੂ ਪਿਆਰ ਦੇ ਸੋਹਲੇ ਗਾਉਂਦੇ ਸਨ ਅਤੇ ਅਧਿਆਤਮਕ ਸਤਿਸੰਗ ਕਰਦੇ ਰਹਿੰਦੇ ਸਨ।

ਐਸੇ ਗੁਰਸਿੱਖਾਂ ਵਿਚ ਝਨਾਂ ਦਰਿਆ (ਦਰਿਆ ਚਨਾਬ) ਦੇ ਕੰਢੇ ਇਕ ਛੋਟਾ ਜਿਹਾ ਪਰਗਣਾ ਸੀ ਜਿਥੇ ਇਕ ਰਾਠ ਸਰਦਾਰ ਰਾਜ ਕਰਦਾ ਸੀ। ਉਸ ਦੇ ਰਾਜ ਤੋਂ ਥੋੜੀ ਦੂਰ ਅੱਗੇ ਜਾ ਕੇ ਇਕ ਪਾਸੇ ਨੂੰ ਗੁਰਸਿੱਖ ਪੁੱਗੀਆਂ ਹੋਈਆਂ ਰੂਹਾਂ ਭਾਈ ਜੋਧ ਅਤੇ ਫਿਰਨਾ ਜੀ ਨਿਵਾਸ ਰਖਦੇ ਸਨ; ਉਹ ਪੂਰਨ ਬ੍ਰਹਮ ਗਿਆਨ ਦੀ ਅਵਸਥਾ ਨੂੰ ਪ੍ਰਾਪਤ ਹੋਏ ਹੋਏ ਸਨ ਅਤੇ ਗੁਰੂ ਪਿਆਰ ਵਿਚ ਸਦਾ ਹੀ ਲੀਨ ਰਹਿੰਦੇ ਸਨ। ਇਹ ਦੋਵੇਂ ਗੁਰਸਿੱਖ ਆਪੋ ਆਪਣੀ ਥਾਂ ਵਿਖੇ ਸਤਿਸੰਗ ਕਰਦੇ ਰਹਿੰਦੇ ਸਨ ਅਤੇ ਉਨ੍ਹਾਂ ਦੀ ਮਹਿਮਾ ਸੈਂਕੜੇ ਮੀਲ ਦੂਰ ਵਸਦੇ ਗੁਰਸਿੱਖਾਂ ਤੱਕ ਪਹੁੰਚੀ ਹੋਈ ਸੀ ਅਤੇ ਉਨ੍ਹਾਂ ਪਾਸ ਪਿਆਰ ਵਾਲੇ ਗੁਰਸਿੱਖ ਦੂਰ-ਦਰਾਜ਼ ਦੇ ਇਲਾਕਿਆਂ ਵਿਚੋਂ ਆ ਕੇ ਆਤਮ ਵਿਚਾਰਾਂ ਕਰਿਆ ਕਰਦੇ ਸਨ; ਸੈਕੜਿਆਂ ਦੀ ਗਿਣਤੀ ਵਿਚ ਗੁਰਸਿੱਖ ਦੂਰ ਦੇ ਪੈਂਡੇ ਮਾਰ ਕੇ, ਉਨ੍ਹਾਂ ਦੀ ਸੰਗਤ ਵਿਚ ਜੁੜ ਕੇ ਸਤਿਸੰਗ ਸੁਣਦੇ ਸਨ। ਉਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਬਹੁਤ ਸਾਰੇ ਗੁਰਸਿੱਖ ਆਉਂਦੇ ਹੀ ਰਹਿੰਦੇ ਸਨ।

ਸੁਲਤਾਨਪੁਰ ਦੇ ਨੇੜੇ ਹੀ ਮਲਸੀਹਾਂ ਪਿੰਡ ਦਾ ਇਕ ਨੌਜਵਾਨ ਜਿਸ ਦਾ ਨਾਮ ਭਾਈ ਤਿਲੋਕਾ ਸੀ, ਇਹ ਭੀ ਆਪਣੇ ਪਿਤਾ ਭਾਈ ਭਗੀਰਥ

ਜੀ ਤੋਂ ਆਗਿਆ ਲੈ ਕੇ ਭਾਈ ਜੋਧ ਤੇ ਭਾਈ ਫਿਰਨਾ ਜੀ ਦੇ ਦਰਸ਼ਨ ਕਰਨ ਲਈ ਚਲ ਪਿਆ। ਮੰਜ਼ਲਾਂ ਤਹਿ ਕਰਦਾ ਹੋਇਆ ਇਹ ਅੱਜ ਇਕ ਸਰਾਂਇ ਵਿਚ ਰਾਤ ਸਮੇਂ ਠਹਿਰਿਆ ਅਤੇ ਅੰਮ੍ਰਿਤ ਵੇਲੇ ਹੀ ਆਪਣੇ ਪੈਂਡੇ ਤੇ ਚਲਿਆ ਜਾ ਰਿਹਾ ਹੈ। ਰਸਤੇ ਵਿਚ ਅਤੀ ਸੁਹਾਵਣਾ, ਹਰਿਆਵਲ ਦਾ ਭਰਿਆ ਹੋਇਆ ਜੰਗਲ ਆਇਆ; ਸੰਘਣੇ ਦਰਖਤਾਂ ਦੀ ਸੰਘਣੀ ਛਾਂ ਅਤੇ ਜੰਗਲ ਦੇ ਲਹਿ ਲਹਿ ਕਰਦੇ ਬ੍ਰਿਛ ਬੂਟਿਆਂ ਦੀ ਸੁੰਦਰਤਾ ਦੇਖ ਕੇ ਇਸ ਦਾ ਚਿੱਤ ਖਿੱਚਿਆ ਗਿਆ ਕਿਉਂਕਿ ਰਸਕ ਬੈਰਾਗੀ ਪੁਰਸ਼ਾਂ ਨੂੰ ਹਰ ਸਮੇਂ ਨਾਮ ਦੀ ਧੁਨੀ ਸੁਣਾਈ ਦਿੰਦੀ ਰਹਿੰਦੀ ਹੈ ਅਤੇ ਸੁੰਦਰ ਥਾਂ ਤੇ ਬੈਠ ਕੇ ਨਾਮ ਦਾ ਰਸ ਮਾਨਣ ਲਈ ਅੰਦਰੋਂ ਹੁਲਾਰਾ ਉਠਦਾ ਹੈ। ਜਿਨ੍ਹਾਂ ਨੂੰ ਜੰਗਲਾਂ ਦੀ ਇਕਾਂਤ ਅਤੇ ਸੁੰਦਰ ਵਾਤਾਵਰਨਾਂ ਦਾ ਪਤਾ ਹੈ, ਦਰਿਆਵਾਂ ਦੀ ਸੁੰਦਰਤਾ ਦਾ ਗਿਆਨ ਹੈ, ਉਹ ਜਾਣਦੇ ਹਨ ਕਿ ਐਸੀ ਸੁੰਦਰਤਾ ਮਨ ਵਿਚ ਖਿੱਚ ਪਾ ਦਿਆ ਕਰਦੀ ਹੈ ਅਤੇ ਜੀਅ ਕਰਦਾ ਹੈ ਕਿ ਉਥੇ ਹੀ ਬੈਠ ਕੇ ਭਜਨ ਦਾ ਅਨੰਦ ਮਾਣੀਏ। ਇਕਾਂਤ ਵਿਚ ਬੈਠ ਕੇ ਭਜਨ ਵਿਚ ਲੀਨ ਹੋ ਜਾਂਦੇ ਹਨ। ਭਾਈ ਤਿਲੋਕਾ ਜੀ ਰਸਤੇ ਤੋਂ ਕਾਫੀ ਹਟ ਕੇ ਜੰਗਲ ਵਿਚ ਚਲਦੇ ਗਏ ਅਤੇ 'ਬਲਿਹਾਰੀ ਕੁਦਰਤਿ ਵਸਿਆ' ਦਾ ਅਨੰਦ ਮਾਣਦੇ ਹੋਏ ਇਕ ਥਾਂ 'ਤੇ ਪਹੁੰਚ ਗਏ ਜਿਥੇ ਜਾ ਕੇ ਚਿੱਤ ਵਿਚ ਐਨੀ ਖਿੱਚ ਪਈ ਕਿ ਉਥੇ ਹੀ ਬੈਠ ਕੇ ਪ੍ਰਭੂ ਪਿਆਰ ਦਾ ਰਸ ਮਾਣਿਆ ਜਾਵੇ। ਉਥੋਂ ਨੇੜੇ ਹੀ ਇਕ ਥਾਂ ਨਜ਼ਰੀਂ ਪਿਆ ਜੋ ਕਿ ਬਹੁਤ ਹੀ ਸੁੰਦਰ ਸੀ। ਨੇੜੇ ਜਾ ਕੇ ਦੇਖਿਆ ਤਾਂ ਉਥੇ ਮਠ ਜਿਹੀ ਸ਼ਕਲ ਦਾ ਇਕ ਢਾਂਚਾ ਖੜ੍ਹਾ ਹੈ ਅਤੇ ਕੁਝ ਢਹਿ ਕੇ ਗਿਰਿਆ ਹੋਇਆ ਹੈ। ਐਉਂ ਲਗਦਾ ਸੀ ਜਿਵੇਂ ਕਿਸੇ ਪ੍ਰਭੂ ਪਿਆਰੇ ਨੇ ਬਹੁਤ ਸਮਾਂ ਪਹਿਲਾਂ ਇਸ ਰਮਣੀਕ ਥਾਂ ਤੇ ਬੈਠ ਕੇ ਆਪਣਾ ਸਮਾਂ, ਪਿਆਰੇ ਪਰਮੇਸ਼ਰ ਦੀ ਪਿਆਰ ਭਰੀ ਯਾਦ ਵਿਚ ਲੰਘਾਇਆ ਹੋਣਾ ਹੈ ਪਰ ਸਮੇਂ ਦੇ ਗੇੜ ਨੇ ਇਸ ਮਠ ਨੂੰ ਢਾਹ ਦਿਤਾ। ਇਉਂ ਜਾਪਦਾ ਸੀ ਕਿ ਕੋਈ ਤਿੰਨ ਚਾਰ ਸੌ ਸਾਲ ਪੁਰਾਣਾ ਮਠ ਬਣਿਆ ਹੋਣਾ ਹੈ; ਖੰਡਰਾਤ ਪ੍ਰਭੂ ਪਿਆਰਿਆਂ ਨੂੰ ਆਪਣੀ ਹੱਡਬੀਤੀ ਦੱਸਣ ਲਈ ਖਿੱਚਾਂ ਪਾ ਰਹੇ ਸਨ। ਅਬੋਲ ਹੀ ਪਰਤੀਤ ਦਿੰਦਾ ਸੀ ਕਿ ਕੋਈ ਬੰਦਗੀ ਵਿਚ ਰੱਤਿਆ ਹੋਇਆ ਮਹਾਤਮਾ ਇਸ ਥਾਂ ਤੇ ਪ੍ਰਭੂ ਦੇ ਪਿਆਰ ਵਿਚ ਲੀਨ ਰਿਹਾ ਹੋਵੇਗਾ। ਉਸ ਥਾਂ ਨੇ ਖਿੱਚ ਪਾਈ ਅਤੇ ਭਾਈ ਤਿਲੋਕਾ ਜੀ ਥੋੜੀ ਦੂਰ ਹਟ ਕੇ ਬੈਠ ਗਏ ਅਤੇ ਆਪਣੇ ਸਵੈ-ਸਰੂਪ ਦੇ ਅਨੰਦ ਵਿਚ ਸੁਰਤਿ ਇਕਾਗਰ ਕਰਕੇ ਲੀਨ ਹੋ ਗਏ। ਇਸ ਪ੍ਰਕਾਰ ਬੈਠਿਆਂ ਕਾਫੀ ਦਿਨ ਚੜ੍ਹ ਗਿਆ ਪ੍ਰੰਤੂ ਸੁਰਤਿ ਹੇਠਾਂ ਨਹੀਂ ਸੀ ਉਤਰ ਰਹੀ। ਕਈ ਵਾਰ ਨੇਤਰ ਖੁਲ੍ਹੇ ਅਤੇ ਖੁਲ੍ਹੇ ਨੇਤਰਾਂ ਨਾਲ ਘਟ-ਘਟ ਵਿਚ ਵਿਆਪਕ ਪ੍ਰਭੂ ਦੀ ਸੁੰਦਰਤਾ ਨੂੰ ਤੱਕ ਕੇ ਵਿਸਮਾਦਤ ਅਵਸਥਾ ਵਿਚ ਲੀਨ ਹੋ ਜਾਂਦੇ ਅਤੇ ਫੇਰ ਸੁਰਤਿ ਅੰਦਰ ਚਲੀ ਜਾਂਦੀ।

ਇਹ ਜੰਗਲ ਉਸ ਛੋਟੇ ਜਿਹੇ ਰਾਜੇ ਦੀ ਮਲਕੀਅਤ ਸੀ ਜਿਸ ਵਿਚ ਆਮ ਜਨਤਾ ਨਹੀਂ ਸੀ ਆਇਆ ਕਰਦੀ ਕਿਉਂਕਿ ਰਾਜੇ ਦੀ ਰਾਜਕੁਮਾਰੀ ਇਸ ਜੰਗਲ ਦੀ ਸੁੰਦਰਤਾ ਦੀ ਖਿੱਚੀ ਹੋਈ ਉਥੇ ਸੈਰ ਅਤੇ ਸ਼ਿਕਾਰ ਵਾਸਤੇ ਆਪਣੀਆਂ ਸਹੇਲੀਆਂ ਸਮੇਤ ਆਇਆ ਕਰਦੀ ਸੀ। ਅੱਜ ਭੀ ਸਵੇਰੇ ਹੀ ਉਸ ਨੇ ਆਪਣੀਆਂ ਸਹੇਲੀਆਂ ਨੂੰ ਬੁਲਾਇਆ ਅਤੇ ਘੋੜਿਆਂ ਤੇ ਸਵਾਰ

ਹੋ ਗਈਆਂ। ਉਹ ਰਾਜਕੁਮਾਰੀ ਸਭ ਤੋਂ ਅੱਗੇ ਅੱਗੇ; ਘੋੜੇ ਪੋਈਏ ਪਾਈਂ ਜਾ ਰਹੇ ਸਨ; ਮੋਢੇ ਵਿਚ ਕਮਾਨ ਅਤੇ ਭੱਥੇ ਵਿਚ ਤੀਰ ਸਨ; ਤਲਵਾਰ ਘੋੜੇ ਦੀ ਕਾਠੀ ਨਾਲ ਲਟਕ ਰਹੀ ਸੀ ਅਤੇ ਬਰਛੀ ਕਾਠੀ ਦੇ ਨਾਲ ਹੀ ਟੰਗੀ ਹੋਈ ਸੀ ਜੋ ਕਿ ਸਲਿੰਗ ਪਾ ਕੇ ਮੋਢੇ ਵਿਚੋਂ ਲੰਘਾਈ ਹੋਈ ਸੀ। ਇਉਂ ਪਰਤੀਤ ਦਿੰਦਾ ਸੀ ਜਿਵੇਂ ਕਿ ਇਹ ਰਾਜਕੁਮਾਰੀ ਕਿਸੇ ਮਹਾਨ ਯੋਧੇ ਨਾਲ ਯੁੱਧ ਕਰਨ ਲਈ ਜਾ ਰਹੀ ਹੋਵੇ। ਉਸ ਦੀਆਂ ਸਹੇਲੀਆਂ ਭੀ ਸ਼ਸ਼ਤਰਬੱਧ ਹੋ ਕੇ ਪਿਛੇ ਹੀ ਘੋੜਿਆਂ ਤੇ ਆ ਰਹੀਆਂ ਸਨ; ਬੜਾ ਕੁਲਾਹਲ ਹੋ ਰਿਹਾ ਸੀ, ਉਚੀ ਉਚੀ ਗੱਲਾਂ ਹੋ ਰਹੀਆਂ ਸਨ। ਅਚਾਨਕ ਹੀ ਰਾਜਕੁਮਾਰੀ ਦੀ ਨਿਗਾਹ ਭਾਈ ਤਿਲੋਕੇ ਵੱਲ ਗਈ ਅਤੇ ਦੂਰੋਂ ਵੇਖਿਆ, ਐਉਂ ਪਰਤੀਤ ਹੋਇਆ ਕਿ ਇਹ ਕੋਈ ਜੰਗਲੀ ਜਾਨਵਰ ਬੈਠਾ ਹੈ। ਇਕ ਨੂੰ ਚੀਤਾ ਭੁਲੇਖਾ ਪਿਆ ਅਤੇ ਦੂਸਰੇ ਹੀ ਪਲ ਇਹ ਜਾਪਿਆ ਕਿ ਚੀਤਾ ਨਹੀਂ, ਹਰਨ ਹੈ। ਦੂਸਰੀ ਸਹੇਲੀ ਨੇ ਕਿਹਾ, ਨਾ ਇਹ ਚੀਤਾ ਹੈ ਅਤੇ ਨਾ ਹੀ ਹਰਨ; ਸਾਨੂੰ ਨੇੜੇ ਹੋ ਕੇ ਦੇਖਣਾ ਚਾਹੀਦਾ ਹੈ, ਮੈਨੂੰ ਤਾਂ ਕਿਸੇ ਬੰਦੇ ਦੇ ਬੈਠੇ ਹੋਣ ਦਾ ਭੁਲੇਖਾ ਪੈਂਦਾ ਹੈ। ਰਾਜਕੁਮਾਰੀ ਨੇ ਕਿਹਾ, ਏਥੇ ਬੰਦੇ ਦਾ ਕੀ ਕੰਮ? ਬੰਦੇ ਤਾਂ ਰਸਤੇ-ਰਸਤੇ ਵਾਟ ਕੱਢਿਆ ਕਰਦੇ ਹਨ, ਇਹ ਨਿਰ-ਜਨ ਵਣ ਹੈ, ਸ਼ੇਰ ਚੀਤੇ ਆਦਿ ਜੰਗਲੀ ਜਾਨਵਰ ਇਸ ਥਾਂ ਤੇ ਨਿਵਾਸ ਰਖਦੇ ਹਨ। ਡਰਦੇ ਬੰਦੇ ਏਥੇ ਨਹੀਂ ਆਉਂਦੇ। ਰਾਜਕੁਮਾਰੀ ਨੇ ਨੀਝ ਲਾ ਕੇ ਦੂਰ ਤੋਂ ਹੀ ਫੇਰ ਦੇਖਿਆ ਅਤੇ ਕਹਿਣ ਲੱਗੀ, ਮੇਰੀ ਨਿਗਾਹ ਦੇ ਅੰਦਰ ਇਹ ਕੋਈ ਚੀਤਾ ਹੈ। ਭੱਥੇ 'ਚੋਂ ਤੀਰ ਕੱਢਿਆ ਅਤੇ ਕਮਾਣ ਦਾ ਚਿਲਾ ਚਾੜ੍ਹ, ਪੂਰੀ ਸ਼ਕਤੀ ਦੇ ਨਾਲ ਕਮਾਨ ਖਿੱਚ ਕੇ ਜਦੋਂ ਨਿਸ਼ਾਨੇ ਨੂੰ ਫੁੰਡਣ ਲਈ ਤੀਰ ਛੱਡਿਆ ਜਾ ਰਿਹਾ ਸੀ ਤਾਂ ਅੰਦਰੋਂ ਆਵਾਜ਼ ਆਉਂਦੀ ਹੈ ਕਿ ਕਿਤੇ ਕੋਈ ਮਨੁੱਖ ਹੀ ਨ ਹੋਵੇ; ਦਿਲ ਵਿਚ ਧੜਕਣ ਉਠੀ, ਹੱਥ ਕੰਬੇ ਅਤੇ ਦਿਲ ਵਿਚ ਕੋਈ ਅਵਾਜ਼ ਉਠੀ - 'ਤੀਰ ਨਾ ਮਾਰ, ਨ ਮਾਰ ਤੀਰ, ਨਾ ਮਾਰ ਤੀਰ।' ਸੋਚਣ ਲਗ ਗਈ ਕਿ ਅੱਜ ਮੈਨੂੰ ਇਹ ਕੀ ਹੋਣ ਲਗ ਗਿਆ ਹੈ। ਅੱਜ ਤੱਕ ਤਾਂ ਕਦੇ ਵੀ ਅਜਿਹੀ ਭਾਵਨਾ, ਅਜਿਹਾ ਅਸਰ ਮਨ ਉਤੇ ਨਹੀਂ ਹੋਇਆ। ਪਰ ਬਾਵਜੂਦ ਅੰਦਰਲੀ ਅਵਾਜ਼ ਦੇ ਉਸ ਨੇ ਨਿਸ਼ਾਨੇ ਤੇ ਖਿੱਚ ਕੇ ਤੀਰ ਮਾਰਿਆ। ਨਿਸ਼ਾਨਾ ਉਸ ਦਾ ਕਦੇ ਵੀ ਵਾਂਝਾ ਨਹੀਂ ਸੀ ਜਾਇਆ ਕਰਦਾ। ਤੀਰ ਵੱਖੀ ਵਿਚ ਜਾ ਲੱਗਿਆ ਅਤੇ ਭਾਈ ਤਿਲੋਕਾ ਜੀ ਇਕ ਪਾਸੇ ਨੂੰ ਲੁਟਕ ਗਿਆ। ਘੋੜੇ ਨਠਾ ਕੇ ਕੋਲ ਆਈਆਂ ਤਾਂ ਦੇਖ ਕੇ ਹੈਰਾਨ ਹੋ ਗਈਆਂ ਕਿ ਇਹ ਕੀ ਹੋ ਗਿਆ ਹੈ, ਇਹ ਤਾਂ ਬੰਦਾ ਮਾਰਿਆ ਗਿਆ। ਰਾਜਕੁਮਾਰੀ ਦੀ ਨਿਗਾਹ ਨੌਜਵਾਨ ਦੇ ਚਿਹਰੇ ਉਤੇ ਪਈ ਜੋ ਕਿ ਸ਼ਾਂਤ ਰਸ ਨਾਲ ਮਖਮੂਰ ਖੇੜੇ ਵਿਚ ਆਇਆ ਹੋਇਆ ਇਕ ਅਲੌਕਿਕ ਆਭਾ ਦੇ ਰਿਹਾ ਸੀ। ਨੈਣ ਅਜੇ ਖੁਲ੍ਹੇ ਸਨ; ਪੀੜਾ ਹੋਣ ਦੇ ਬਾਵਜੂਦ ਭੀ ਅਜੇ ਨੂਰਾਨੀ ਮੁਖੜੇ ਦਾ ਖੇੜਾ ਕਾਇਮ ਸੀ। 22-23 ਵਰ੍ਹਿਆਂ ਦਾ ਨੌਜਵਾਨ, ਸੁੰਦਰਤਾ ਦਾ ਵਜੂਦ ਸੀ; ਸੁੰਦਰਤਾ ਦਾ ਭੰਡਾਰ, ਭਰੀ ਜਵਾਨੀ, ਦਗ-ਦਗ ਕਰਦਾ ਚਿਹਰਾ ਦੇਖਿਆ ਨਾ ਜਾਵੇ। ਅੱਜ ਪਹਿਲਾ ਦਿਨ ਸੀ ਕਿ ਰਾਜਕੁਮਾਰੀ ਦੇ ਮਨ ਵਿਚ ਅਜਿਹੇ ਭਾਵ ਉਤਪੰਨ ਹੋਏ ਕਿ ਐਨਾ ਸੁੰਦਰ ਬੱਚਾ ਕਿਸੇ ਮਾਂ ਬਾਪ ਨੇ ਲਾਡਾਂ ਨਾਲ ਪਾਲਿਆ ਹੋਵੇਗਾ ਜਿਵੇਂ ਕਿ ਮੈਨੂੰ ਮੇਰੇ ਮਾਤਾ ਪਿਤਾ ਪਾਲ ਰਹੇ ਹਨ; ਅਸੀਂ ਐਵੇਂ ਹੀ ਬਿਨਾਂ

ਸੋਚੇ-ਸਮਝੇ ਤੀਰ ਮਾਰ ਦਿਤਾ। ਇਹ ਪਹਿਲਾ ਸਮਾਂ ਸੀ ਕਿ ਰਾਜਕੁਮਾਰੀ ਦੇ ਹਿਰਦੇ ਵਿਚ ਕੋਈ ਅਦਿੱਖ ਚੋਟ ਲੱਗੀ, ਕੋਈ ਕੰਬਣੀ ਛਿੜੀ, ਕੋਈ ਪਛਤਾਵਾ ਆਰੰਭ ਹੋ ਗਿਆ। ਅੱਜ ਤੋਂ ਪਹਿਲਾਂ ਕਦੇ ਭੀ ਪਛਤਾਵਾ ਨਹੀਂ ਸੀ ਹੋਇਆ ਭਾਵੇਂ ਉਸ ਨੇ ਆਪਣੇ ਪਿਤਾ ਦੇ ਹੱਥੋਂ ਬੰਦੇ ਮਰਦੇ ਕਈ ਵਾਰ ਵੇਖੇ ਸਨ। ਗੁਰੂ ਮਹਾਰਾਜ ਜੀ ਫੁਰਮਾਉਂਦੇ ਹਨ ਕਿ ਪਿਆਰਿਆ! ਪਛਤਾਵਾ ਕਰਨ ਤੋਂ ਪਹਿਲਾਂ ਜ਼ਰਾ ਲੰਮੀ ਨਦਰ ਨਾਲ ਦੇਖਣ ਦੀ ਲੋੜ ਹੈ; ਜਿਵੇਂ ਕਿ -

***ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ।।***

***ਪੰਨਾ - 474***

ਪਹਿਲਾਂ ਹੀ ਦੂਰ ਦ੍ਰਿਸ਼ਟੀ ਰੱਖੋ, ਸੋਚ ਤੋਂ ਕੰਮ ਲਓ ਕਿ ਜੋ ਕੁਝ ਮੈਂ ਕਰ ਰਿਹਾ ਹਾਂ, ਇਹ ਕਿਤੇ ਮਾੜਾ ਤਾਂ ਨਹੀਂ ਕਿਉਂਕਿ ਜੇ ਮਾੜਾ ਕਰੀਏ ਤਾਂ ਸੰਸਾਰ ਵਿਚ ਤਾਂ ਹਾਰਨਾ ਹੀ ਹੈ ਸਗੋਂ ਅੱਗੇ ਦਰਗਾਹ ਵਿਚ ਭੀ ਹਾਰ ਅਵੱਸ਼ ਹੀ ਹੋਵੇਗੀ -

***ਧਾਰਨਾ - ਜਿਹੜੇ ਕੰਮਾਂ ਤੋਂ ਹੋਵੇ ਪਛਤਾਵਾ,***
***ਭੁੱਲ ਕੇ ਉਹ ਕੰਮ ਨ ਕਰੀਂ - 2, 2***
***ਮੇਰੇ ਪਿਆਰੇ ਭੁੱਲ ਕੇ ਉਹ ਕੰਮ ਨ ਕਰੀਂ - 2,2***
***ਜਿਹੜੇ ਕੰਮਾਂ ਤੋਂ ਹੋਵੇ ਪਛਤਾਵਾ.........-2.***

***ਫਰੀਦਾ ਜਿਨੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ।।***
***ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ।।***
***ਪੰਨਾ - 1381***

***ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ।।***
***ਪੰਨਾ - 918***

ਮਾੜਾ ਕੰਮ ਆਦਮੀ ਜਦ ਵੀ ਕਰਦਾ ਹੈ ਤਾਂ ਸਜ਼ਾ ਜ਼ਰੂਰ ਹੀ ਮਿਲਦੀ ਹੈ- ਏਥੇ ਭੀ ਤੇ ਦਰਗਾਹ ਵਿਚ ਵੀ -

***ਧਾਰਨਾ - ਮੰਦਾ ਨਾ ਕਰੀਏ ਜੀ,***
***ਦਰਗਾਹ ਵਿਚ ਹਾਰ ਜਾਵੇਂਗਾ - 2, 2***
***ਦਰਗਾਹ ਵਿਚ ਹਾਰ ਜਾਵੇਂਗਾ,***
***ਦਰਗਾਹ ਵਿਚ ਹਾਰ ਜਾਵੇਂਗਾ - 2, 2***
***ਮੰਦਾ ਨਾ ਕਰੀਏ ਜੀ...............-2***

***ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ।।***
***ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ।।***
***ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ।।***

***ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥***
***ਕਿਛੁ ਲਾਹੇ ਉਪਰਿ ਘਾਲੀਐ॥***
***ਪੰਨਾ - 474***

ਬੁਰਾ ਕਰਮ ਕਰਨ ਤੋਂ ਪਹਿਲਾਂ ਹਜ਼ਾਰ ਵਾਰ ਸੋਚੋ ਕਿਉਂਕਿ ਜੇ ਗਲਤ ਕੰਮ ਕਰ ਲਿਆ ਤਾਂ ਪਛਤਾਵਾ ਹੀ ਪਛਤਾਵਾ ਪੱਲੇ ਪਵੇਗਾ। ਗੁਰੂ ਮਹਾਰਾਜ ਜੀ ਵੀ ਉਪਦੇਸ਼ ਦਿੰਦੇ ਹਨ ਕਿ ਬੁਰਾ ਕੰਮ ਕਰਨ ਤੋਂ ਪਹਿਲਾਂ ਸੋਚੋ, ਫੇਰ ਸੋਚੋ ਪਰ ਚੰਗਾ ਕੰਮ ਕਰਨ ਤੋਂ ਪਹਿਲਾਂ ਸੋਚਣ ਦੀ ਬਿਲਕੁਲ ਲੋੜ ਨਹੀਂ-

***ਨਹ ਬਿਲੰਬ ਧਰਮੰ ਬਿਲੰਬ ਪਾਪੰ॥ ਪੰਨਾ - 1354***

ਪਿਆਰਿਆ! ਵਾਹਿਗੁਰੂ ਜੀ ਨੇ ਸਭ ਦੇ ਹਿਰਦੇ ਵਿਚ ਇਕ ਐਸੀ ਸੋਝੀ ਪਾਈ ਹੈ ਜਿਸ ਰਾਹੀਂ ਮਨੁੱਖ ਨੂੰ ਪਹਿਲਾਂ ਹੀ ਇਸ਼ਾਰਾ ਮਿਲ ਜਾਂਦਾ ਹੈ ਕਿ ਮੈਂ ਕੀ ਕਰ ਰਿਹਾ ਹਾਂ। ਜ਼ਮੀਰ ਦੀ ਆਵਾਜ਼ ਹਰੇਕ ਜੀਵ ਦੇ ਅੰਦਰ ਚੱਲ ਰਹੀ ਹੈ ਭਾਵੇਂ ਪਾਪੀ ਹੀ ਕਿਉਂ ਨਾ ਹੋਵੇ। ਸੁਣੋ, ਅੰਦਰੋਂ ਕੀ ਆਵਾਜ਼ ਆ ਰਹੀ ਹੈ, ਬੋਲ-ਬੋਲ ਕੇ ਕੀ ਦੱਸ ਰਹੀ ਹੈ। ਖਬਰਦਾਰ ਕਰਦੀ ਹੈ ਕਿ ਨ ਕਰ ਇਹ ਕੰਮ, ਲੇਖਾ ਦੇਣਾ ਔਖਾ ਹੋ ਜਾਵੇਗਾ। ਪਰ ਮਨੁਖ ਜੋਸ਼ ਵਿਚ ਹੁੰਦੈ, ਮਨ ਦੇ ਹਨ੍ਹੇਰੇ ਦੀਆਂ ਘੁੰਮਣ ਘੇਰੀਆਂ ਵਿਚ ਫਸਿਆ ਹੋਇਆ ਗਲਤ ਕੰਮ ਕਰ ਬੈਠਦਾ ਹੈ ਜਿਸ ਕਾਰਨ ਕਰਕੇ ਜ਼ਮੀਰ ਕਹਿੰਦੀ ਹੈ ਕਿ 'ਨ ਕਰ ਇਹ ਕੰਮ'। ਪਰ ਪਾਪੀ ਆਦਮੀ ਬਾਰ-ਬਾਰ ਗਲਤੀ ਕਰਕੇ ਆਪਣੀ ਜ਼ਮੀਰ ਦੇ ਦੁਆਲੇ ਕਰੜੇ ਪਰਦੇ ਤਾਣ ਦਿੰਦਾ ਹੈ। ਜ਼ਮੀਰ ਤਾਂ ਉਸ ਦੀ ਭੀ ਬੋਲਦੀ ਹੈ ਪਰ ਉਸ ਨੂੰ ਉਹਦੀ ਆਵਾਜ਼ ਸੁਣਾਈ ਨਹੀਂ ਦਿੰਦੀ। ਚਾਹੇ ਦੁਨਿਆਵੀ ਕੰਮ ਕਰਦਾ ਹੈ ਪਰ ਜ਼ਮੀਰ ਇਕ ਵਾਰਨਿੰਗ ਅਵੱਸ਼ ਦੇਵੇਗੀ। ਪੈਸੇ ਉਧਾਰ ਦੇਣ ਲਗਦਾ ਹੈ ਤਾਂ ਵੀ ਖਬਰਦਾਰ ਕਰਦੀ ਹੈ ਕਿ ਜੇ ਇਸ ਨੇ ਨਾ ਮੋੜੇ ਤਾਂ ਸਾਡੇ ਸਬੰਧ ਟੁੱਟ ਜਾਣਗੇ, ਆਪਸ ਵਿਚ ਵੈਰ ਪੈ ਜਾਵੇਗਾ। ਸੋ ਸੋਚ ਸਮਝ ਕੇ ਕੰਮ ਕਰੋ, ਲੋੜਾਂ ਸੀਮਿਤ ਕਰ ਲਓ। ਜ਼ਰੂਰ ਕਰਜ਼ੇ ਲੈਣੇ ਨੇ? ਅਜਿਹੇ ਕੰਮ ਨਾ ਕਰੋ ਜਿਨ੍ਹਾਂ ਦੇ ਕਰਨ ਤੋਂ ਪਛਤਾਉਣਾ ਪਵੇ। ਕਈ ਕੰਮ ਐਸੇ ਨੇ ਜਿਹੜੇ ਏਥੇ ਭੀ ਪਛਤਾਵਾ ਦਿੰਦੇ ਹਨ ਅਤੇ ਪਰਮੇਸ਼ਰ ਦੀ ਦਰਗਾਹ ਵਿਚ ਜਾ ਕੇ ਭੀ ਹਾਰਨਾ ਪੈਂਦਾ ਹੈ। ਇਸੇ ਲਈ ਉਪਦੇਸ਼ ਹੈ - ***'ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥ ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ॥'*** *(ਪੰਨਾ - 474)*

ਮਾਲਿਕ ਪ੍ਰਭੂ ਦੀ ਦਰਗਾਹ ਵਿਚ ਜਾਣਾ ਹੀ ਹੈ ਅਤੇ ਸੱਚ ਦੇ ਕਟਹਿਰੇ ਵਿਚ ਸਭ ਨੇ ਖੜ੍ਹੇ ਹੋਣੈ; ਤੇ ਉਸ ਥਾਂ ਤੇ ਸ਼ਰਮਿੰਦਗੀ ਉਠਾਉਣੀ ਪੈਂਦੀ ਹੈ - ਬੁਰਿਆਂ ਕੰਮਾਂ ਦੇ ਬਦਲੇ। ਇਸੇ ਲਈ ਗੁਰੂ ਮਹਾਰਾਜ ਬਾਰ-ਬਾਰ ਫੁਰਮਾਨ ਕਰਦੇ ਹਨ ਕਿ ਐਸੇ ਕੰਮ ਨ ਕਰੋ -

***ਧਾਰਨਾ - ਜਾਲੌ ਜਾਲੌ ਐਸੀ ਰੀਤ***
***ਜਿਤ ਮੈਂ ਪਿਆਰਾ ਵਿਸਰੈ - 2, 2***
***ਜਿਤ ਮੈਂ ਪਿਆਰਾ ਵਿਸਰੈ,***
***ਜਿਤ ਮੈਂ ਪਿਆਰਾ ਵਿਸਰੈ - 2, 2***

## *ਜਾਲੌ ਜਾਲੌ ਐਸੀ ਰੀਤਿ,...............-2*

***ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ।।***
***ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ।।*** ***ਪੰਨਾ - 590***

ਭਾਵ ਇਹ ਕਿ ਉਹ ਕੰਮ ਜਾਲ ਦਿਓ - ਅੱਗ ਵਿਚ ਪਾ ਕੇ, ਜਿਨ੍ਹਾਂ ਦੇ ਕਰਨ ਨਾਲ ਪਰਮੇਸ਼ਰ ਨਾਲੋਂ ਪਿਆਰ ਟੁੱਟੇ, ਮਹਾਂਪੁਰਸ਼ਾਂ ਨਾਲੋਂ ਪਿਆਰ ਟੁੱਟੇ, ਗੁਰੂ ਨਾਲੋਂ ਪਿਆਰ ਟੁੱਟੇ; ਪ੍ਰੀਤ ਉਹ ਹੀ ਚੰਗੀ ਹੈ ਜਿਸ ਦੇ ਨਾਲ ਦਰਗਾਹ ਵਿਚ ਗਿਆਂ ਪਤਿ ਰਹਿ ਜਾਵੇ, ਸ਼ਰਮਿੰਦਗੀ ਨਾ ਉਠਾਣੀ ਪਵੇ ਕਿਉਂਕਿ ਸਾਰੇ ਹੀ ਓਥੇ ਹੁੰਦੇ ਨੇ ਜਿਨ੍ਹਾਂ ਦੀਆਂ ਅਸੀਂ ਅਰਦਾਸਾਂ ਕਰਦੇ ਹਾਂ। ਦਸੋਂ ਪਾਤਸ਼ਾਹੀਆਂ ਭਾਵੇਂ ਇਕੋ ਰੂਪ ਨੇ, ਫੇਰ ਵੀ ਜਿਸ ਤਰ੍ਹਾਂ ਦੀ ਭਾਵਨਾ ਨਾਲ ਤੁਸੀਂ ਦੇਖਣਾ ਚਾਹੋ, ਨਜ਼ਰ ਆ ਜਾਂਦੇ ਨੇ। ਓਥੇ ਸਾਰੀਆਂ ਮੁਕਤ ਆਤਮਾਵਾਂ ਦੀ ਅਦਾਲਤ **(Court)** ਬੈਠੀ ਹੁੰਦੀ ਹੈ; ਜਦ ਸਾਮ੍ਹਣੇ ਖੜ੍ਹਾ ਕਰ ਦਿਤਾ ਜਾਂਦੈ ਤਾਂ ਉਹ ਸਾਰੇ ਕਹਿੰਦੇ ਨੇ, ਇਹ ਤਾਂ ਅਜਿਹਾ ਸੀਗਾ ਅੰਦਰੋਂ! ਐਹੋ ਜਿਹਾ ਸੀ! ਉਸ ਵੇਲੇ ਪਛਤਾਵਾ ਹੀ ਪੱਲੇ ਪੈਂਦਾ ਹੈ। ਜੇ ਕਿਸੇ ਦੇ ਮਨ ਵਿਚ ਇਹ ਖਿਆਲ ਹੋਵੇ ਕਿ ਅਸੀਂ ਤਾਂ ਬਹੁਤ ਗਲਤ ਕੰਮ ਕਰ ਲਏ, ਹੁਣ ਕੀ ਹੋਵੇਗਾ। ਅਸੀਂ ਤਾਂ ਆਪਣੇ ਆਪ ਪਹਿਲਾਂ ਹੀ ਸ਼ਰਮਿੰਦੇ ਹਾਂ, ਸਾਨੂੰ ਤਾਂ ਸਾਡੀ ਜ਼ਮੀਰ ਲਾਅਨਤਾਂ ਪਾਉਂਦੀ ਹੈ। ਤਾਂ ਇਸ ਉਪਰ ਭੀ ਗੁਰੂ ਮਹਾਰਾਜ ਕਹਿੰਦੇ ਕਿ ਇਕ ਗੱਲ ਦੱਸਦੇ ਹਾਂ ਪਿਆਰਿਓ! ਉਹ ਇਹ ਹੈ ਕਿ ਉਹ ਪ੍ਰਭੂ ਸਦਾ ਹੀ ਐਡਾ ਦਿਆਲੂ ਅਤੇ ਕ੍ਰਿਪਾਲੂ ਹੈ ਕਿ ਜਦੋਂ ਵੀ ਉਹਦਾ ਉਪਦੇਸ਼ ਮੰਨ ਲਓ, ਉਹਦੀ ਸ਼ਰਨ ਵਿਚ ਆ ਜਾਓ, ਉਹ ਫੇਰ ਬਖਸ਼ ਦਿੰਦਾ ਹੈ -

***ਜੋ ਸਰਣਿ ਆਵੈ ਤਿਸੁ ਕੰਠਿ ਲਾਵੈ***
***ਇਹੁ ਬਿਰਦੁ ਸੁਆਮੀ ਸੰਦਾ।।*** ***ਪੰਨਾ - 544***

ਠੀਕ ਹੈ ਉਸ ਦੀ ਮਾਇਆ ਐਡੀ ਪ੍ਰਬਲ ਹੈ, ਤਿਲ੍ਹਕ ਜਾਂਦੇ ਹਾਂ ਅਸੀਂ - ਤਿਲ੍ਹਕਣੀ ਜ਼ਮੀਨ ਦੇ ਅੰਦਰ। ਜੇ ਤਿਲ੍ਹਕ ਜਾਏ, ਸਲਿੱਪ ਮਾਰ ਜਾਵੇ ਕਾਰ-ਜਾਂਦੀ-ਜਾਂਦੀ, ਤਾਂ ਡਰਾਇਵਰ ਦਾ ਕੋਈ ਕਸੂਰ ਨਹੀਂ ਹੁੰਦਾ ਕਿਉਂਕਿ ਉਥੇ ਸੜਕ ਹੀ ਐਸੀ ਹੈ ਜਿਸ ਤੇ ਸਲਿੱਪ ਮਾਰਨੀ ਹੀ ਮਾਰਨੀ ਹੈ; ਚੀਕਣੀ ਮਿੱਟੀ ਹੈ, ਉਥੇ ਕਾਰ ਨੇ ਸਲਿੱਪ ਹੋਣਾ ਹੀ ਹੈ। ਸੋ ਐਡੀ ਵੱਡੀ ਪ੍ਰਬਲ ਮਾਇਆ ਦੇ ਅੰਦਰ ਜੇ ਸਲਿੱਪ ਮਾਰਦੇ ਵੀ ਹਾਂ ਤਾਂ ਮਹਾਰਾਜ ਕਹਿੰਦੇ ਹਨ ਕਿ ਫੇਰ ਉਠ ਕੇ ਖੜ੍ਹੇ ਹੋ ਜਾਓ, ਹਿੰਮਤ ਨਾ ਹਾਰੋ -

***ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ।।***
***ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ।।***

***ਪੰਨਾ - 1096***

ਅੱਗੇ ਨੂੰ ਪੈਰ ਪੁੱਟ, ਪਿਛੇ ਨਾ ਹਟ।

ਸੋ ਰਾਜਕੁਮਾਰੀ ਨੇ ਜ਼ਮੀਰ ਦੀ ਆਵਾਜ਼ ਨਾ ਸੁਣਦਿਆਂ ਹੋਇਆਂ ਤੀਰ ਮਾਰਿਆ ਅਤੇ ਮਨ ਵਿਚ ਬੜੀ ਖੁਸ਼ੀ ਸੀ ਕਿ ਅੱਜ ਮੈਂ ਚੀਤਾ ਮਾਰ ਲਿਆ

ਪਰ ਅੱਗੇ ਜਾ ਕੇ ਕੀ ਦੇਖਿਆ ਕਿ ਇਕ ਗੁਰਮੁਖ ਪਿਆਰਾ, ਜਿਸ ਦੇ ਉਤੇ ਨਾਮ ਦੀ ਸੁੰਦਰਤਾ ਚੜ੍ਹੀ ਹੋਈ ਹੈ, ਰੋਮ-ਰੋਮ ਵਿਚੋਂ ਪਰਮੇਸ਼ਰ ਦੇ ਨਾਮ ਦੀ ਧੁਨਿ ਹੋ ਰਹੀ ਹੈ, ਕੋਲ ਆਇਆਂ ਮਨ ਸ਼ਾਂਤ ਹੁੰਦਾ ਹੈ, ਦਰਸ਼ਨ ਕਰੀਏ ਤਾਂ ਕਲਪਨਾਂ ਖਤਮ ਹੁੰਦੀਆਂ ਹਨ, ਕਿਉਂਕਿ ਗੁਰ ਫੁਰਮਾਨ ਐਸਾ ਹੈ -

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ।।***
***ਪੰਨਾ - 520***

ਸੰਤ ਪੁਰਸ਼ ਦੇ ਦਰਸ਼ਨ ਕਰਦੇ ਸਾਰ ਅੰਦਰੋਂ 'ਵਾਹਿਗੁਰੂ-ਵਾਹਿਗੁਰੂ' ਦੀ ਧੁਨਿ ਹੋਣ ਲਗ ਜਾਂਦੀ ਹੈ ਕਿਉਂਕਿ ਜਿਵੇਂ ਇਕ ਬਰਫ ਦੇ ਢੇਲੇ ਕੋਲ ਗਿਆਂ ਠੰਢ ਮਹਿਸੂਸ ਹੋਣ ਲਗ ਜਾਂਦੀ ਹੈ; ਅੱਗ ਦੇ ਨੇੜੇ ਜਾਓ ਤਾਂ ਗਰਮੀ ਮਹਿਸੂਸ ਹੋਣ ਲਗ ਜਾਂਦੀ ਹੈ ਕਿਉਂਕਿ ਉਨ੍ਹਾਂ ਦਾ ਸੁਭਾਅ ਹੀ ਐਹੋ ਜਿਹਾ ਹੁੰਦਾ ਹੈ। ਐਸਾ ਜੋ ਸੰਤ ਹੈ ਉਹ ਨਿਰਾ ਹੀ ਸ਼ਾਂਤੀ ਦਾ ਭੰਡਾਰ ਹੁੰਦੈ; ਹੋਰ ਚੀਜ਼ ਕੋਈ ਦੁਨੀਆਂ ਅੰਦਰ ਐਨੀ ਸ਼ਾਂਤ ਨਹੀਂ ਜਿੰਨੇ ਕਿ ਮਹਾਂਪੁਰਸ਼ ਸ਼ਾਂਤ ਚਿੱਤ ਹੁੰਦੇ ਹਨ। ਇਸੇ ਤੇ ਗੁਰੂ ਫੁਰਮਾਨ ਹੈ -

***ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ।।***
***ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ।।***

***ਪੰਨਾ - 1373***

***ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ।।***
***ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ।।***

***ਪੰਨਾ - 1357***

ਸੰਤ ਲੋਕਾਂ ਨੂੰ ਭਾਵੇਂ ਕੋਈ ਕਿੰਨਾ ਹੀ ਦੁਖ ਦੇਵੇ ਪਰ ਉਹ ਆਪਣੀ ਸ਼ਾਂਤੀ ਨਹੀਂ ਛੱਡਿਆ ਕਰਦੇ, ਉਹ ਕਦੇ ਵੀ ਕ੍ਰੋਧ ਵਸ ਹੋ ਕੇ ਊਲ-ਜਲੂਲ ਨਹੀਂ ਬੋਲਦੇ; ਆਪਣਾ ਨੁਕਸਾਨ ਕਰਵਾ ਕੇ ਭੀ ਦੂਜਿਆਂ ਦਾ ਭਲਾ ਲੋਚਦੇ ਹੁੰਦੇ ਹਨ, ਸੱਚੇ ਦਿਲੋਂ ਹਰ ਰੋਜ਼ ਅਰਦਾਸ ਕਰਦੇ ਹਨ - ***'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।'*** ਸੋ ਸਰਬੱਤ ਦਾ ਭਲਾ ਮੰਗਣ ਵਾਲੇ ਪੁਰਸ਼ ਤੋਂ ਕਦੇ ਵੀ ਕਿਸੇ ਦਾ ਨੁਕਸਾਨ ਅਤੇ ਨਾ ਹੀ ਬੁਰਾ ਹੋ ਸਕਿਆ ਕਰਦਾ ਹੈ।

ਸੋ ਰਾਜਕੁਮਾਰੀ ਜਦੋਂ ਨੇੜੇ ਜਾ ਕੇ ਉਸ ਸੁੰਦਰਤਾ ਦੇ ਵਜੂਦ ਨੂੰ ਤੱਕਦੀ ਹੈ ਤਾਂ ਬਹੁਤ ਹੀ ਪਛਤਾਵਾ ਕਰਦੀ ਹੈ ਕਿਉਂਕਿ ਪ੍ਰਭੂ ਨਾਮ ਨਾਲ ਰੱਤਿਆ ਹੋਇਆ, ਨੂਰੋ-ਨੂਰ ਹੋਇਆ ਮੁਖੜਾ ਦਿਲ 'ਚ ਖਿੱਚ ਪਾ ਰਿਹਾ ਹੈ। ਰਾਜਕੁਮਾਰੀ ਦੇ ਅੰਦਰ ਇਕ ਅਦ੍ਰਿਸ਼ ਫਿਲਮ ਜਿਹੀ ਚਲ ਪਈ ਕਿ ਮੇਰਾ ਵੀ ਕੋਈ ਵੀਰ ਨਹੀਂ ਹੈ, ਕਿਤੇ ਇਹ ਵੀ ਇਕਲੌਤਾ ਪੁੱਤਰ ਹੀ ਨਾ ਹੋਵੇ - ਆਪਣੇ ਮਾਤਾ ਪਿਤਾ ਦਾ! ਜੇ ਮੈਨੂੰ ਕੋਈ ਤੀਰ ਮਾਰ ਕੇ ਮਾਰ ਦੇਵੇ ਤਾਂ ਮੇਰੇ ਮਾਂ ਬਾਪ ਦਾ ਸੰਸਾਰ ਉਤੇ ਜਿਉਣਾ ਹੀ ਔਖਾ ਹੋ ਜਾਵੇ ਕਿਉਂਕਿ ਮੈਂ ਆਪਣੇ ਮਾਂ ਬਾਪ ਦੀ ਇਕਲੌਤੀ ਪੁੱਤਰੀ ਹਾਂ। ਹਾਇ! ਮੈਂ ਕਿੱਡਾ ਬੁਰਾ ਕੰਮ ਕਰ ਦਿਤਾ, ਇਕ ਘਰ ਮੈਂ ਆਪਣੀ

ਅਣਗਹਿਲੀ ਦੇ ਕਾਰਨ ਉਜਾੜ ਦਿਤਾ। ਹੋਰ ਸੋਚਣ ਲੱਗੀ ਕਿ ਕਿਤੇ ਅਜਿਹੇ ਕੰਮ ਨੂੰ ਹੀ ਤਾਂ ਪੰਡਤ ਜੀ ਪਾਪ ਨਹੀਂ ਕਹਿੰਦੇ ? ਕਿਉਂਕਿ ਜਦੋਂ ਕਿਤੇ ਪੰਡਤ ਜੀ ਨੂੰ ਕਥਾ ਕਰਦਿਆਂ ਸੁਣਦੀ ਹਾਂ ਕਿ ਪਾਪ ਕਰਨ ਵਾਲੇ ਨੂੰ ਪਛਤਾਉਣਾ ਪੈਂਦਾ ਹੈ; ਕਿਤੇ ਮੈਨੂੰ ਹੀ ਤਾਂ ਨਹੀਂ ਇਹ ਪਾਪ ਲਗ ਜਾਵੇਗਾ ਅਤੇ ਮੈਂ ਸਾਰੀ ਜ਼ਿੰਦਗੀ ਪਛਤਾਉਂਦੀ ਹੀ ਗੁਜ਼ਾਰ ਦੇਵਾਂਗੀ। ਪਹਿਲੀ ਵਾਰ ਜ਼ਿੰਦਗੀ ਵਿਚ ਪਛਤਾਵਾ ਇਹਨੂੰ ਹੋਇਆ ਕਿਉਂਕਿ ਮਹਾਂਪੁਰਸ਼ ਦੇ ਦਰਸ਼ਨ ਕਰਦੇ ਸਾਰ ਵਿਕਾਰ ਪਹਿਲਾਂ ਹੀ ਨੱਠ ਜਾਇਆ ਕਰਦੇ ਹਨ, ਪਵਿੱਤਰਤਾ ਅੰਦਰੋਂ ਜਾਗ ਪੈਂਦੀ ਹੈ, ਮੈਲ ਦੇ ਬੱਦਲ ਹਟ ਜਾਂਦੇ ਨੇ ਤੇ ਅੰਤਸ਼ਕਰਨ ਵਿਚ ਪ੍ਰਕਾਸ਼ ਦਾ ਲਿਸ਼ਕਾਰਾ ਵੱਜਦੈ ਅਤੇ ਪ੍ਰਕਾਸ਼ ਹੁੰਦੇ ਸਾਰ ਹੀ ਪਛਤਾਵਾ ਉਸ ਨੂੰ ਹੋਇਆ ਕਿ ਕਿਸੇ ਮਾਤਾ ਪਿਤਾ ਦਾ ਇਕਲੌਤਾ ਪੁੱਤਰ ਐਨਾ ਸੁੰਦਰ ਪਾਲਿਆ-ਪਲੋਸਿਆ ਮੈਂ ਐਵੇਂ ਹੀ ਅੱਲ੍ਹੜ-ਪੁਣੇ ਵਿਚ ਮਾਰ ਦਿਤਾ। ਘੋੜੇ ਤੋਂ ਇਕ ਦਮ ਉਤਰੀ, ਜਾ ਕੇ ਉਸ ਦੇ ਸਰੀਰ ਨੂੰ ਛੁਹਿਆ ਤਾਂ ਸਰੀਰ ਅਜੇ ਗਰਮ ਸੀ, ਖ਼ੂਨ ਚਲ ਰਿਹਾ ਸੀ; ਪੂਰੇ ਜ਼ੋਰ ਦੇ ਨਾਲ ਖ਼ੂਨ ਦੀ ਨਾੜੀ ਦਬਾ ਲਈ ਤੇ ਵਾਸਤਾ ਪਾਇਆ - ਨਾਲ ਦੀਆਂ ਸਹੇਲੀਆਂ ਅੱਗੇ, ਕਿ ਛੇਤੀਂ ਹੀ ਜਾ ਕੇ ਵੈਦ ਲੈ ਕੇ ਆਉ, ਪਿਤਾ ਜੀ ਨੂੰ ਲੈ ਕੇ ਆਉ ਛੇਤੀਂ। ਸੋ, ਉਨ੍ਹਾਂ ਨੇ ਛੇਤੀਂ-ਛੇਤੀਂ ਵੈਦ ਨੂੰ ਲਿਆਂਦਾ। ਆਪਣੀ ਇਕਲੌਤੀ ਪੁੱਤਰੀ ਦਾ ਪ੍ਰੇਸ਼ਾਨ ਹੋ ਜਾਣਾ ਸੁਣ ਕੇ ਮਾਂ ਵੀ ਆ ਗਈ, ਪਿਤਾ ਵੀ ਆ ਗਿਆ - ਇਹ ਸੋਚ ਕੇ, ਕਿ ਸਾਡੀ ਲੜਕੀ ਕਿਹੋ ਜਿਹੇ ਸੰਕਟ ਵਿਚ ਪੈ ਗਈ। ਜਾ ਕੇ ਦੇਖਿਆ ਤਾਂ ਓਸਦੀ ਹਾਲਤ ਬੁਰੀ ਹੈ, ਰੋ ਰਹੀ ਹੈ, ਪਛਤਾ ਰਹੀ ਹੈ ਅਤੇ ਮੂੰਹੋਂ ਆਪ-ਮੁਹਾਰੇ ਨਿਕਲ ਰਿਹਾ ਹੈ ਕਿ ਜੇ ਇਸ ਨੌਜਵਾਨ ਦਾ ਸਰੀਰ ਛੁਟ ਗਿਆ ਤਾਂ ਮੈਂ ਭੀ ਤੀਰ ਮਾਰ ਕੇ ਨਾਲ ਹੀ ਮਰ ਜਾਵਾਂਗੀ। ਉਸ ਦੀ ਤਰਸਯੋਗ ਹਾਲਤ ਦੇਖ ਕੇ ਖਿਆਲ ਆਇਆ ਕਿ ਬੱਚੀ ਦੇ ਅੰਦਰ ਇਹ ਦਰਦ ਦਾ ਅਹਿਸਾਸ ਬਹੁਤ ਹੀ ਡੂੰਘਾ ਚਲਿਆ ਗਿਆ ਹੈ ਅਤੇ ਰਾਠ ਬੱਚੀ ਅੱਜ ਪਹਿਲੀ ਵਾਰ ਵਿਲਕਦੀ ਦੇਖੀ ਜੋ ਆਪ-ਮੁਹਾਰੇ ਕਹੀ ਜਾ ਰਹੀ ਹੈ ਕਿ ਜੇ ਇਸ ਚੰਗੇ ਪੁਰਸ਼ ਨੂੰ ਕੁਝ ਹੋ ਗਿਆ ਤਾਂ ਮੈਂ ਵੀ ਨਾਲ ਹੀ ਆਪਣੇ ਤੀਰ ਖੋਭ ਕੇ ਮਰ ਜਾਵਾਂਗੀ। ਵੈਦ ਨੇ ਹੱਥ ਵਿਚ ਭਾਈ ਤਿਲੋਕਾ ਜੀ ਦੀ ਨਾੜੀ ਫੜ ਲਈ। ਕੁਝ ਖ਼ੂਨ ਨਿਕਲਣ ਨਾਲ ਰਾਜਕੁਮਾਰੀ ਦੇ ਬਸਤਰਾਂ ਉਤੇ ਪੈ ਗਿਆ। ਉਠਾ ਲਿਆ ਅਤੇ ਮਲ੍ਹਮ ਪੱਟੀ ਦੁਆਰਾ ਇਲਾਜ ਸ਼ੁਰੂ ਹੋ ਗਿਆ, ਤਾਕਤ ਦੀਆਂ ਦਵਾਈਆਂ ਦਿਤੀਆਂ ਜਾਣ ਲਗੀਆਂ। ਇਸ ਤਰ੍ਹਾਂ ਕਈ ਦਿਨ ਸੇਵਾ ਕਰਦਿਆਂ ਨੂੰ ਲੰਘ ਗਏ। ਵੈਦ ਨੇ ਬਹੁਤ ਮਿਹਨਤ ਕੀਤੀ ਤਾਂ ਹੋਸ਼ ਪਰਤੀ, ਦਿਮਾਗ ਨੇ ਕੰਮ ਕਰਨਾ ਸ਼ੁਰੂ ਕਰਿਆ, ਸੁਰਤਿ ਆ ਗਈ - ਚੰਗੀ ਤਰ੍ਹਾਂ ਨਾਲ ਦੇਖਿਆ, ਮੈਂ ਕਿਥੇ ਆ ਗਿਆ ਹਾਂ, ਇਹ ਕਿਸੇ ਵੱਡੇ ਅਮੀਰ ਦਾ ਕਮਰਾ ਹੈ। ਰਾਜਕੁਮਾਰੀ ਉਸ ਦੇ ਪਲੰਘ ਦੇ ਨਾਲ ਹੀ ਮੂੜ੍ਹਾ ਡਾਹ ਕੇ ਬੈਠੀ ਹੋਈ ਇਕ ਟੱਕ ਉਸ ਦੇ ਚਿਹਰੇ ਵਲ ਤਕਦੀ ਰਹਿੰਦੀ ਸੀ ਅਤੇ ਮਨ ਵਿਚ ਖਿਆਲ ਚਲਦੇ ਸਨ ਕਿ ਜਦੋਂ ਇਹ ਸੁਹਣੇ ਬੰਦੇ ਨੂੰ ਹੋਸ਼ ਆ ਜਾਵੇਗੀ ਤਾਂ ਮੈਂ ਇਸ ਨੂੰ ਕਹਾਂਗੀ ਕਿ ਭਲੇ ਪੁਰਸ਼! ਜਿਵੇਂ ਮੈਂ ਤੈਨੂੰ ਮਾਰਿਆ, ਉਸੇ ਤਰ੍ਹਾਂ ਜੇ ਤੂੰ ਮੈਨੂੰ ਮਾਰੇਂ ਤਾਂ ਮੈਨੂੰ ਕੋਈ ਰੰਜ ਨਹੀਂ ਹੋਵੇਗਾ ਸਗੋਂ ਮੇਰੇ ਮਨ ਵਿਚ ਖੁਸ਼ੀ ਹੋਵੇਗੀ ਕਿ ਮੈਂ ਤੇਰੇ ਵਰਗੇ, ਆਪ-ਮੁਹਾਰੇ ਖਿੱਚ ਪਾਉਣ ਵਾਲੇ ਸੁਹਣੇ ਪੁਰਸ਼ ਦੇ ਹੱਥੋਂ ਮਾਰੀ ਜਾ ਰਹੀ ਹੋਵਾਂਗੀ।

ਭਾਈ ਤਿਲੋਕਾ ਜੀ ਦੇ ਨੇਤਰ ਖੁਲ੍ਹੇ, ਇਕ ਨਿਗਾਹ ਭਰ ਕੇ ਰਾਜਕੁਮਾਰੀ ਵਲ ਤੱਕਿਆ। ਉਸ ਦਾ ਤੱਕਣਾ ਕੀ ਸੀ ਕਿ ਇਕ ਥਰਥਰਾਹਟ ਜਿਹੀ ਰਾਜਕੁਮਾਰੀ ਦੇ ਸਰੀਰ ਵਿਚੋਂ ਦੀ ਲੰਘ ਗਈ। ਹੌਲੀ ਬੋਲ ਕੇ

ਪੁੱਛਿਆ, "ਮੈਂ ਏਥੇ ਕਿਸ ਤਰ੍ਹਾਂ ਆ ਗਿਆ?" ਰਾਜਕੁਮਾਰੀ ਨੇ ਦੱਸਿਆ, "ਹੇ ਪਰਦੇਸੀ ਭਲੇ ਪੁਰਸ਼ ਜੀ! ਮੇਰੇ ਤੋਂ ਭੁੱਲ ਹੋ ਗਈ, ਮੈਂ ਤੁਹਾਨੂੰ ਬੈਠਿਆਂ ਨੂੰ ਦੂਰੋਂ ਚੀਤਾ ਜਾਣ ਕੇ ਬਾਣ ਮਾਰਿਆ ਸੀ, ਮੈਂ ਉਸ ਦਿਨ ਤੋਂ ਹੀ ਇੰਤਜ਼ਾਰ ਕਰ ਰਹੀ ਹਾਂ ਕਿ ਤੁਸੀਂ ਨੇਤਰ ਖੋਲ੍ਹੋ, ਕਦ ਬੋਲਣ ਲੱਗੋਂ ਅਤੇ ਕਦ ਮੈਂ ਆਪਣਾ ਪਾਪ ਤੁਹਾਡੇ ਅੱਗੇ ਪ੍ਰਗਟ ਕਰਾਂ ਤੇ ਤੁਸੀਂ ਮੈਨੂੰ ਉਸ ਦੀ ਓਵੇਂ ਸਜ਼ਾ ਦੇਵੋਂ ਜਿਸ ਤਰ੍ਹਾਂ ਦੇ ਨਾਲ ਮੈਂ ਤੁਹਾਨੂੰ ਅਚਾਨਕ ਹੀ ਤੀਰ ਮਾਰ ਦਿਤਾ ਸੀ।" ਇਹ ਭੋਲੀ ਜਹੀ ਸਰਲ ਹਿਰਦੇ ਵਿਚੋਂ ਨਿਕਲੀ ਹੋਈ ਆਵਾਜ਼ ਸੁਣ ਕੇ ਭਾਈ ਤਿਲੋਕਾ ਜੀ ਉਤੇ ਗੁੱਸੇ ਦਾ ਕੋਈ ਚਿੰਨ੍ਹ ਪ੍ਰਗਟ ਨਾ ਹੋਇਆ, ਸਗੋਂ ਮੁਸਕਰਾਉਂਦੇ ਹੋਏ ਨੈਣਾਂ ਵਿਚ ਇਕ ਤਰਸ ਆਇਆ ਅਤੇ ਕਹਿਣ ਲੱਗੇ, "ਤੁਹਾਥੋਂ ਮੇਰੇ ਬਾਣ ਲੱਗਿਆ। ਇਹ ਤਾਂ ਕੋਈ ਗੱਲ ਨਹੀਂ ਹੈ, ਕੋਈ ਬਾਤ ਨਹੀਂ ਹੈ - ਪਛਤਾਵਾ ਕਰਨ ਦੀ। ਵਾਹਿਗੁਰੂ ਜੀ ਤੇਰਾ ਭਲਾ ਕਰਨ। ਮੇਰੇ ਗੁਰੂ ਨੇ ਸਿਖਾਇਆ ਹੈ ਕਿ ਭਲਿਆਂ ਦਾ ਭਲਾ ਤਾਂ ਸਭ ਕਰਦੇ ਨੇ ਪਰ ਬੁਰਿਆਂ ਦਾ ਭਲਾ ਮੰਗਣਾ ਗੁਰਸਿੱਖਾਂ ਦਾ ਕਰਮ ਹੈ।

***ਧਾਰਨਾ - ਗੁੱਸਾ ਮਨ ਨਾ ਹੰਢਾਵੀਂ ਮਨਾਂ ਮੇਰਿਆ,***
***ਭਲਾ ਕਰੀਂ ਬੁਰਿਆਂ ਦਾ -2, 2.***
***ਮੇਰੇ ਪਿਆਰੇ, ਭਲਾ ਕਰੀਂ ਬੁਰਿਆਂ ਦਾ - 2, 2***
***ਗੁੱਸਾ ਮਨ ਨਾ ਹੰਢਾਵੀਂ ਮਨਾਂ ਮੇਰਿਆ....- 2, 2.***

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।।***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ।।***
***ਪੰਨਾ - 1382***

***ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਦਾ ਭਲਾ।।***

ਬੁਰਿਆਂ ਦਾ ਵੀ ਤੇ ਚੰਗਿਆਂ ਦਾ ਵੀ। ਹੇ ਵਾਹਿਗੁਰੂ! ਸਾਰੇ ਸੰਸਾਰ ਦਾ ਭਲਾ ਕਰ। ਚਾਹੇ ਸਾਡੇ ਉਤੇ ਫੌਜਕਸ਼ੀ ਹੋ ਰਹੀ ਹੋਵੇ, ਉਨ੍ਹਾਂ ਦਾ ਵੀ ਭਲਾ ਕਰੀਂ।

ਗੁਰੂ ਦਸ਼ਮੇਸ਼ ਪਾਤਸ਼ਾਹ ਜੀ ਸ੍ਰੀ ਅਨੰਦਪੁਰ ਸਾਹਿਬ ਨੂੰ ਛੱਡਣ ਤੋਂ ਬਾਅਦ ਸਰਸਾ ਨਦੀ ਦੇ ਕੰਢੇ ਜਦੋਂ ਪਹੁੰਚੇ - ਹੋਰ ਸਿੰਘਾਂ ਅਤੇ ਸਾਹਿਬਜ਼ਾਦਿਆਂ ਸਮੇਤ, ਤਾਂ ਗੁਰੂ ਮਹਾਰਾਜ ਕਹਿੰਦੇ, 'ਆਸਾ ਜੀ ਦੀ ਵਾਰ' ਦਾ ਕੀਰਤਨ ਅਜ ਨਹੀਂ ਹੋਇਆ; ਨਿਤਨੇਮ ਤਾਂ ਛੱਡਣਾ ਨਹੀਂ, ਰੂਹਾਨੀ ਖੁਰਾਕ ਜ਼ਰੂਰ ਮਿਲਣੀ ਚਾਹੀਦੀ ਹੈ। ਸਰੀਰਕ ਖੁਰਾਕ ਮਿਲੇ ਨਾ ਮਿਲੇ, ਗੁਜ਼ਾਰਾ ਹੋ ਜਾਂਦਾ ਹੈ ਪਰ ਰੂਹਾਨੀ ਖੁਰਾਕ ਤੋਂ ਬਿਨਾਂ ਤਾਂ ਆਦਮੀ ਦੀ ਹਾਲਤ ਕੀ ਹੁੰਦੀ ਹੈ - ਗੁਰੂ ਨਾਨਕ ਪਾਤਸ਼ਾਹ ਜੀ ਦਾ ਫੁਰਮਾਨ ਹੈ 'ਆਖਾ ਜੀਵਾ ਵਿਸਰੈ ਮਰਿ ਜਾਉ।' ਗੁਰੂ ਸਾਹਿਬ ਦੇ ਮੁਖਾਰਬਿੰਦ ਤੋਂ ਸੁਣਦਿਆਂ ਹੀ ਆਸਾ ਜੀ ਦੀ ਵਾਰ ਦਾ ਕੀਰਤਨ ਸ਼ੁਰੂ ਹੋ ਜਾਂਦਾ ਹੈ। ਕੀਰਤਨ

ਦੌਰਾਨ ਹੀ ਗੋਲੀਆਂ ਚੱਲਣ ਦੀ ਆਵਾਜ਼ ਸੁਣਾਈ ਦੇਣ ਲਗ ਪਈ। ਸਾਹਿਬਜ਼ਾਦਾ ਅਜੀਤ ਸਿੰਘ ਜੀ ਪੰਜ ਸੌ ਜਵਾਨਾਂ ਨਾਲ ਯੁੱਧ ਕਰਦੇ ਨੇ, ਭਾਈ ਬਚਿੱਤਰ ਸਿੰਘ ਅਤੇ ਹੋਰ ਯੋਧਿਆਂ ਨੇ ਵੈਰੀ ਫੌਜ ਨੂੰ ਰੋਕੀ ਰੱਖਿਆ ਪਰ ਐਡੀ ਵੱਡੀ ਵਿਉਂਤਬੱਧ ਵੈਰੀ ਫੌਜ ਕਿੰਨਾ ਕੁ ਚਿਰ ਰੋਕੀ ਜਾ ਸਕਦੀ ਸੀ। ਫੌਜ ਬਿਲਕੁਲ ਨੇੜੇ ਪਹੁੰਚ ਗਈ ਅਤੇ ਓਧਰੋਂ ਪੂਰੇ ਜ਼ੋਰ ਨਾਲ ਅਰਦਾਸ ਹੋ ਰਹੀ ਹੈ – 'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਦਾ ਭਲਾ।' ਇਹ ਜਿਹੜੇ ਗੋਲੀ ਚਲਾਉਂਦੇ ਆ ਰਹੇ ਹਨ, ਉਨ੍ਹਾਂ ਦਾ ਭੀ ਭਲਾ ਮੰਗਦੇ ਹਨ ਕਿਉਂਕਿ ਇਨ੍ਹਾਂ ਵਿਚ ਬੁਰਿਆਈ ਇਨ੍ਹਾਂ ਦੇ ਮਾੜੇ ਕਰਮਾਂ ਕਰਕੇ ਹੈ। ਜੇ ਮਾੜੇ ਕਰਮ ਨਾ ਹੋਣ ਤਾਂ ਇਨ੍ਹਾਂ ਦੇ ਅੰਦਰ ਭੀ ਚੰਗਿਆਈ ਆ ਜਾਵੇ। ਬੰਦਾ ਨਹੀਂ ਮਾੜਾ; ਆਤਮਾ ਸਭ ਦੀ ਹੀ ਮਹਾਂ–ਪਵਿੱਤਰ ਹੈ ਲੇਕਿਨ ਤਿੰਨਾਂ ਗੁਣਾਂ ਦੀ ਪ੍ਰਕਿਰਤੀ ਦਾ ਅਸਰ ਹੋਣ ਕਰਕੇ ਆਦਮੀ ਚੰਗਿਆਂ ਅਤੇ ਮੰਦਿਆਂ ਵਿਚ ਵੰਡੇ ਜਾਂਦੇ ਹਨ। ਸੋ ਇਹ ਨਜ਼ਰੀਆ ਹੈ ਗੁਰਮੁਖ ਦਾ, ਕਿ ਬੁਰਿਆਂ ਦਾ ਭੀ ਭਲਾ ਮੰਗਣਾ; ਕਿਸੇ ਨੂੰ ਭੀ ਬੁਰਾ ਨਾ ਕਹਿਣਾ, ਜੇ ਕਹਿਣਾ ਹੈ ਤਾਂ ਆਪ ਨੂੰ ਹੀ, ਜਿਵੇਂ ਕਿ ਗੁਰਬਾਣੀ ਹੈ –

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ।।***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ।।***
***ਪੰਨਾ – 1364***

ਜਦੋਂ ਅਸੀਂ ਕਿਸੇ ਬੁਰੇ ਦਾ ਭੀ ਭਲਾ ਕਰਦੇ ਹਾਂ ਤਾਂ ਪ੍ਰਭੂ ਸਾਡੇ ਉਪਰ ਦਿਆਲੂ ਹੁੰਦਾ ਹੈ ਤੇ ਕੋਈ ਰੋਗ ਨਹੀਂ ਲਗਦਾ – ਦੇਹ ਨੂੰ। ਉਸ ਪ੍ਰਭੂ ਦੇ ਦਰ ਤੇ ਪ੍ਰਵਾਨ ਹੋ ਜਾਂਦੇ ਹਾਂ –

***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ।।***
***ਪੰਨਾ – 1382***

ਰਾਜਕੁਮਾਰੀ ਹੈਰਾਨ ਹੈ ਕਿ ਇਹ ਕਿਹੋ ਜਿਹਾ ਭਲਾ ਪੁਰਸ਼ ਹੈ ਕਿ ਇਸ ਨੂੰ ਗੁੱਸਾ ਆਇਆ ਹੀ ਨਹੀਂ ਜਦ ਕਿ ਮੈਂ ਸਾਫ–ਸਾਫ ਦੱਸ ਦਿਤਾ ਹੈ ਕਿ ਮੈਂ ਹੀ ਤੈਨੂੰ ਤੀਰ ਮਾਰਿਆ ਸੀ ਪਰ ਇਹਨੇ ਇਕ ਵਾਰ ਵੀ ਨਹੀਂ ਕਿਹਾ ਕਿ ਤੂੰ ਬਹੁਤ ਮਾੜਾ ਕੰਮ ਕਰਿਐ, ਤੈਨੂੰ ਬਿਨਾਂ ਸੋਚੇ–ਸਮਝੇ ਤੀਰ ਮਾਰਨਾ ਨਹੀਂ ਸੀ ਚਾਹੀਦਾ। ਸਗੋਂ ਇਕ ਅੱਖਰ ਵੀ ਇਸ ਨੇ ਮੈਨੂੰ ਮਾੜਾ ਨਹੀਂ ਕਿਹਾ, ਤਾਂ ਹੀ ਤਾਂ ਇਹ ਮੈਨੂੰ ਪਿਆਰਾ ਅਤੇ ਚੰਗਾ ਲਗ ਰਿਹਾ ਹੈ। ਮੈਂ ਤਾਂ ਅਜਿਹਾ ਪੁਰਸ਼ ਅੱਜ ਤੱਕ ਆਪਣੀ ਜ਼ਿੰਦਗੀ ਵਿਚ ਨਹੀਂ ਦੇਖਿਆ ਜਿਹੜਾ ਬੁਰਾ ਕਰਨ ਵਾਲੇ ਨੂੰ ਭੀ ਕੁਝ ਨਾ ਕਹੇ।

ਭਾਈ ਤਿਲੋਕੇ ਨੇ ਲੰਮਾ ਸਾਹ ਲਿਆ ਅਤੇ ਕਹਿਣ ਲੱਗੇ, "ਮੇਰਾ ਮਾਲਕ ਤੇਰਾ ਭਲਾ ਕਰੇ।" ਉਹ ਕਹਿਣ ਲੱਗੀ, "ਹੇ ਚੰਗੇ ਮਨੁੱਖ! ਮੇਰਾ ਭਲਾ! ਮੈਂ ਤਾਂ ਤੈਨੂੰ ਮੌਤ ਦੇ ਨੇੜੇ ਪਹੁੰਚਾ ਦਿਤਾ ਸੀ। ਮੇਰਾ ਭਲਾ ਤਾਂ ਹੀ ਹੋ ਸਕਦਾ ਹੈ ਕਿ ਤੂੰ ਰਾਜ਼ੀ ਹੋ ਕੇ ਇਹ ਮੇਰੀ ਹੀ ਕਮਾਨ ਨਾਲ ਮੇਰੇ ਤੀਰ ਮਾਰੇਂ ਜਿਵੇਂ ਮੈਂ ਤੇਰੇ ਮਾਰਿਆ ਸੀ ਕਿਉਂਕਿ ਮੈਂ ਪਾਪ ਬਾਰੇ ਸੁਣਿਆ ਸੀ; ਇਕ ਵਾਰ ਪੰਡਤ ਕਹਿੰਦਾ ਸੀ ਕਿ ਪਾਪ ਕਰਨ ਵਾਲਾ ਮੂਰਖ ਹੋਇਆ ਕਰਦਾ ਹੈ ਅਤੇ ਉਸ ਨੂੰ ਦਰਗਾਹ ਵਿਚ ਦੰਡ ਮਿਲਦਾ ਹੈ। ਓਦੋਂ ਮੈਂ ਸੁਣਦੇ ਸਾਰ ਅੱਗ–ਬਗੋਲਾ ਹੋ ਗਈ ਕਿ ਐਸੀਆਂ ਗੱਲਾਂ ਕਮਜ਼ੋਰ ਬੰਦੇ ਦੱਸਦੇ ਨੇ

ਪਰ ਅੱਜ ਮੇਰੇ ਦਿਲ ਦੇ ਅੰਦਰ ਇਹ ਹੈ ਕਿ ਇਹ ਪਾਪ ਕਰਮ ਹੀ ਹੁੰਦੈ ਜਿਸ ਦਾ ਮੇਰੇ ਅੰਦਰ ਪਛਤਾਵੇ ਦੇ ਰੂਪ ਵਿਚ ਬਦਲਾ ਲਿਆ ਜਾ ਰਿਹੈ।" ਭਾਈ ਤਿਲੋਕੇ ਨੇ ਬਹੁਤ ਹੀ ਪਿਆਰੀ ਅਵਾਜ਼ ਵਿਚ ਕਿਹਾ, "ਬੀਬਾ! ਪਛਤਾਵਾ ਨਾ ਕਰ, ਇਹ ਤੇਰਾ ਕਸੂਰ ਨਹੀਂ ਹੈ।" ਇਉਂ ਫੁਰਮਾਨ ਹੈ -

***ਧਾਰਨਾ - ਦਦਾ ਦੋਸ ਨ ਦੇਊ ਕਿਸੈ,***
***ਦੋਸ ਕਰੰਮਾਂ ਆਪਣਿਆ - 2, 2.***
***ਜੋ ਮੈ ਕੀਆ ਸੋ ਮੈ ਪਾਇਆ,***
***ਦੋਸ ਨ ਦੀਜੈ ਅਵਰ ਜਨਾ - 2, 2.***

ਕਹਿੰਦੇ, "ਬੀਬਾ! ਤੈਨੂੰ ਕੋਈ ਦੋਸ਼ ਨਹੀਂ, ਇਹ ਤਾਂ ਮੇਰੇ ਕਰਮਾਂ ਦਾ ਹੀ ਦੋਸ਼ ਹੈ।" ਕਹਿੰਦੀ, "ਐ ਭਲੇ ਪੁਰਸ਼! ਅਜਿਹੀ ਗੱਲ ਤੂੰ ਕਹਿੰਦਾ ਹੈਂ। ਮੈਂ ਤੇਰੇ ਤੀਰ ਮਾਰਿਐ ਤੇ ਦੋਸ਼ ਤੂੰ ਆਪਣੇ ਸਿਰ ਲੈਂਦਾ ਹੈਂ।" ਕਹਿਣ ਲੱਗੇ, "ਬੀਬਾ! ਤੈਨੂੰ ਨਹੀਂ ਪਤਾ, ਤੈਨੂੰ ਉਹ ਨਿਗਾਹ ਨਹੀਂ ਦਿਤੀ ਹੋਈ, ਸੋਝੀ ਨਹੀਂ ਮਿਲੀ ਪਰਮੇਸ਼ਰ ਤੋਂ। ਸੁਣ, ਮੇਰੇ ਗੁਰੂ ਜੀ ਕਹਿੰਦੇ ਨੇ ਕਿ ਕਿਸੇ ਨੂੰ ਦੋਸ਼ ਨਾ ਦਿਓ, ਦੋਸ਼ ਆਪਣੇ ਹੀ ਕਰਮਾਂ ਦਾ ਹੋਇਆ ਕਰਦੈ; ਚੰਗਾ ਮੰਦਾ ਸਭ ਆਪਣੇ ਹੀ ਕਰਮਾਂ ਦਾ ਫਲ ਹੋਇਆ ਕਰਦਾ ਹੈ।"

ੇ ਕ੍ਰਿਸ਼ਨ ਮਹਾਰਾਜ ਜੀ ਸੋਲ੍ਹਾਂ ਕਲਾਂ ਸੰਪੂਰਨ ਅਵਤਾਰ ਹੋਏ ਨੇ। ਦੁਆਪਰ ਜੁਗ ਦੇ ਅੰਦਰ ਜੁਗ ਦੀ ਸਮਾਪਤੀ ਦੇ ਨੇੜੇ ਆਪ ਨੇ ਭਾਰਤਵਰਸ਼ ਵਿਚੋਂ ਸਾਧੂਆਂ ਨੂੰ ਬੁਲਾਇਆ, ਪ੍ਰਭਾਤ ਛੇਤਰ ਦੇ ਉਤੇ ਬਹੁਤ ਸਾਰੇ ਮਹਾਤਮਾ ਪਹੁੰਚ ਗਏ। ਕ੍ਰਿਸ਼ਨ ਮਹਾਰਾਜ ਜੀ ਆਪਣੇ ਪਰਿਵਾਰ ਸਮੇਤ ਮਹਾਂਪੁਰਸ਼ਾਂ ਦੀ ਸੇਵਾ ਕਰਨ ਲੱਗੇ। ਉਨ੍ਹਾਂ ਦੇ ਜਿਹੜੇ ਬੱਚੇ ਸੀ, ਉਹ ਕੁਝ ਨਾਸਤਕ ਬਿਰਤੀ ਦੇ ਹੋ ਚੁੱਕੇ ਸਨ; ਸ਼ਰਾਬ ਦੀ ਵਰਤੋਂ ਤੋਂ ਪ੍ਰਭਾਵਿਤ ਹੋ ਚੁਕੇ ਸਨ। ਸੰਤਾਂ ਦੀ ਮਹਿਮਾ ਨੂੰ ਉਨ੍ਹਾਂ ਨੇ ਬਿਲਕੁਲ ਹੀ ਵਿਸਾਰ ਦਿਤਾ ਸੀ ਅਤੇ ਇਹ ਸਮਝਣ ਲਗ ਗਏ ਸਨ ਕਿ ਇਹ ਤਾਂ ਪਖੰਡੀ ਲੋਕ ਦੁਨੀਆਂ ਨੂੰ ਬੁੱਧੂ ਬਣਾ ਰਹੇ ਹਨ ਅਤੇ ਹਲਵਾਮੰਡਾ ਹਜ਼ਮ ਕਰਨ ਲਈ ਐਵੇਂ ਝੂਠੀਆਂ ਕਹਾਣੀਆਂ ਬਣਾ ਕੇ ਲੋਕਾਂ ਨੂੰ ਡਰਾ ਰਹੇ ਹਨ। ਇਨ੍ਹਾਂ ਵਿਚ ਅਤੇ ਹੋਰ ਬੰਦਿਆਂ ਵਿਚ ਕੀ ਫਰਕ ਹੈ; ਬੱਸ ਐਨਾ ਹੀ ਹੈ ਕਿ ਇਨ੍ਹਾਂ ਦੇ ਕੱਪੜੇ ਗੇਰੂ ਰੰਗ ਦੇ ਹੁੰਦੇ ਹਨ, ਭਗਵੇਂ ਰੰਗ ਦੇ ਹੁੰਦੇ ਹਨ ਅਤੇ ਸਾਡੇ ਹੋਰ ਭਾਂਤ-ਭਾਂਤ ਰੰਗਾਂ ਦੇ ਹੁੰਦੇ ਹਨ; ਇਹ ਅੱਖਾਂ ਮੀਚ ਕੇ ਬੈਠੇ ਰਹਿੰਦੇ ਹਨ - ਬਗਲੇ ਵਾਂਗ, ਤੇ ਜਦੋਂ ਡੱਡੀ ਨੇੜੇ ਆ ਜਾਂਦੀ ਹੈ ਤਾਂ ਇਕ ਦਮ ਝਪਟਾ ਮਾਰ ਕੇ ਖਾ ਜਾਂਦੇ ਹਨ। ਇਸ ਤਰ੍ਹਾਂ ਇਹ ਪਖੰਡੀ ਸੰਤ ਹਨ ਪਰ ਕਹਿੰਦੇ ਹਨ ਕਿ ਤ੍ਰਿਕਾਲਦਰਸ਼ੀ ਹਾਂ। ਇਹ ਸਭ ਢੌਂਗ ਹੈ ਅਤੇ ਅਸੀਂ ਇਸ ਢੌਂਗ ਨੂੰ ਨੰਗਿਆਂ ਕਰ ਦਿੰਦੇ ਹਾਂ।

ਬੱਚਿਆਂ ਨੂੰ ਇਕੱਠਾ ਕੀਤਾ ਅਤੇ ਇਕ ਬੱਚਾ, ਜਿਸ ਦਾ ਨਾਮ ਸੁੰਭ ਸੀ, ਦੇ ਪੇਟ ਉਤੇ ਇਕ ਬਾਟਾ ਮੂਧਾ ਮਾਰ ਕੇ ਕੱਪੜੇ ਨਾਲ ਬੰਨ੍ਹ ਦਿਤਾ ਅਤੇ ਬੀਬੀਆਂ ਵਾਲੇ ਬਸਤ੍ਰ ਪੁਆ ਕੇ ਇਸ ਤਰ੍ਹਾਂ ਦਾ ਭੇਖ ਬਣਾ ਦਿਤਾ ਜਿਵੇਂ ਕਿ ਕੋਈ ਗਰਭਵਤੀ ਬੀਬੀ ਹੋਵੇ ਅਤੇ ਬਾਕੀ ਬੱਚਿਆਂ ਨੇ ਮਰਦਾਂ ਵਾਲੇ ਬਸਤ੍ਰ ਪਾ ਲਏ ਅਤੇ ਲੱਗੇ ਸੰਤਾਂ ਨੂੰ ਮਸਖਰੀਆਂ ਕਰਨ। ਇਕੱਲੇ-ਇਕੱਲੇ ਸੰਤ ਕੋਲ ਜਾ ਕੇ ਨਮਸਕਾਰਾਂ ਕਰਨ ਅਤੇ ਬੜੇ ਹੌਂਸਲੇ ਨਾਲ

ਪੁੱਛਣ, ਬਾਬਾ ਜੀ! ਸੁਣਦੇ ਹਾਂ ਕਿ ਤੁਸੀਂ ਤ੍ਰਿਕਾਲਦਰਸ਼ੀ ਹੋ, ਤੁਸੀਂ ਭੂਤ ਭਵਿੱਖਤ ਅਤੇ ਵਰਤਮਾਨ ਬਾਰੇ ਸਭ ਕੁਛ ਜਾਣਦੇ ਹੋ; ਅਸੀਂ ਤੁਹਾਨੂੰ ਤਾਂ ਹੀ ਨਮਸਕਾਰਾਂ ਕਰ ਰਹੇ ਹਾਂ ਪਰ ਇਹ ਸਾਡੇ ਨਾਲ ਇਕ ਲੜਕੀ ਹੈ, ਇਹ ਸ਼ਰਮਾਉਂਦੀ ਹੋਈ ਆਪ ਤਾਂ ਕੁਝ ਨਹੀਂ ਕਹਿੰਦੀ ਪਰ ਇਹ ਪੁੱਛਣਾ ਚਾਹੁੰਦੀ ਹੈ ਕਿ ਇਸ ਦੇ ਪੇਟ ਵਿਚੋਂ ਲੜਕਾ ਪੈਦਾ ਹੋਵੇਗਾ ਜਾਂ ਲੜਕੀ? ਸੰਤ ਨਿਰੋਲ ਸ਼ਾਂਤੀ ਦਾ ਮੁਜੱਸਮਾ ਹੋਇਆ ਕਰਦੇ ਹਨ। ਹੱਸ ਕੇ ਉਤਰ ਦੇ ਦੇਣਾ ਕਿ ਇਹ ਤਾਂ ਪਰਮੇਸ਼ਰ ਦੀ ਮਰਜ਼ੀ ਅਨੁਸਾਰ ਹੀ ਸਭ ਕੁਝ ਹੋਇਆ ਕਰਦਾ ਹੈ, ਸਾਨੂੰ ਨਹੀਂ ਪਤਾ। ਮੁੰਡਿਆਂ ਨੇ ਤਾੜੀਆਂ ਵਜਾ ਕੇ ਮਸ਼ਕਰੀ ਨਾਲ ਕਹਿ ਦੇਣਾ ਕਿ ਐਵੇਂ ਸੰਤ ਬਣੇ ਫਿਰਦੇ ਹੋ? ਜੇ ਇਕ ਛੋਟੀ ਜਿਹੀ ਗੱਲ ਦਾ ਵੀ ਪਤਾ ਨਹੀਂ, ਤੁਸੀਂ ਹੋਰ ਦੁਨੀਆਂ ਨੂੰ ਕੀ ਦੱਸੋਗੇ?

ਇਸ ਤਰ੍ਹਾਂ ਇਕੱਲੇ-ਇਕੱਲੇ ਕੋਲ ਜਾ ਕੇ ਨਿਰਾਦਰੀ ਕਰਦੇ ਅਤੇ ਅੰਤ ਵਿਚ ਆਪਣੀ ਯਾਦਵ ਕੁਲ ਦੇ ਗੁਰੂ ਦੁਰਬਾਸ਼ਾ ਰਿਸ਼ੀ ਜੀ ਕੋਲ ਪਹੁੰਚ ਗਏ। ਇਸ ਰਿਸ਼ੀ ਜੀ ਪਾਸੋਂ ਕ੍ਰਿਸ਼ਨ ਜੀ ਮਹਾਰਾਜ ਨੇ ਅੱਠ ਦਿਨਾਂ ਵਿਚ ਬ੍ਰਹਮ ਵਿਦਿਆ ਪੜ੍ਹੀ ਸੀ ਅਤੇ ਫੇਰ ਅੱਠ ਦਿਨਾਂ ਦੇ ਅੰਦਰ ਸੰਦੀਪਨ ਜੀ ਦੇ ਆਸ਼ਰਮ ਤੇ ਜਾ ਕੇ ਹੋਰ ਵਿਦਿਆ ਪ੍ਰਾਪਤ ਕੀਤੀ ਸੀ ਅਤੇ ਸ਼ਸ਼ਤਰ ਵਿਦਿਆ ਸਿੱਖੀ ਸੀ। ਇਸ ਤਰ੍ਹਾਂ ਸੰਦੀਪਨ ਜੀ ਕ੍ਰਿਸ਼ਨ ਜੀ ਦੇ ਸ਼ਸ਼ਤਰ ਗੁਰੂ ਸਨ ਅਤੇ ਦੁਰਬਾਸ਼ਾ ਜੀ ਅਧਿਆਤਮਕ ਗੁਰੂ ਸਨ। ਸਾਰੇ ਪੀਰਾਂ-ਪੈਗੰਬਰਾਂ ਦੇ ਅਧਿਆਤਮਕ ਗੁਰੂ ਹੋਇਆ ਕਰਦੇ ਹਨ ਪਰ ਗੁਰੂ-ਘਰ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਆਪਣੇ ਗੁਰੂ ਬਾਰੇ ਇਉਂ ਦੱਸ ਪਾਉਂਦੇ ਹਨ -

***ਅਪਰੰਪਰ ਪਾਰਬ੍ਰਹਮੁ ਪਰਮੇਸਰੁ***
***ਨਾਨਕ ਗੁਰੁ ਮਿਲਿਆ ਸੋਈ ਜੀਉ ।। ਪੰਨਾ - 599***

ਉਨ੍ਹਾਂ ਦੇ ਗੁਰੂ ਅਕਾਲਪੁਰਖ ਹੀ ਸਨ ਕਿਉਂਕਿ ਆਪਣੇ ਦਸਵੇਂ ਸਰੂਪ ਵਿਚ ਵੀ ਦਸਦੇ ਹਨ -

***ਆਦਿ ਅੰਤਿ ਏਕੈ ਅਵਤਾਰਾ ।।***
***ਸੋਈ ਗੁਰੂ ਸਮਝਿਯਹੁ ਹਮਾਰਾ ।। (ਚੌਪਈ ਪਾਤਸ਼ਾਹੀ 10)***

ਹੋਰ ਅਵਤਾਰਾਂ ਦੇ ਗੁਰੂ ਕੋਈ ਨਾ ਕੋਈ ਰਿਸ਼ੀ ਮੁਨੀ ਸਨ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਆਪ ਹੀ ਅਕਾਲ ਪੁਰਖ ਦਾ ਰੂਪ ਸਨ -

***ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ।। ਪੰਨਾ - 1408***

ਸੋ ਇਸ ਤਰ੍ਹਾਂ ਉਹ ਬੱਚੇ ਚਲਦੇ-ਚਲਦੇ, ਪੁਛਦੇ-ਪੁਛਦੇ ਦੁਰਬਾਸ਼ਾ ਰਿਸ਼ੀ ਜੀ ਕੋਲ ਪਹੁੰਚ ਜਾਂਦੇ ਹਨ ਅਤੇ ਉਥੇ ਜਾ ਕੇ ਉਹੀ ਗੱਲ ਕਹੀ। ਸੁਣ ਕੇ ਦੁਰਬਾਸ਼ਾ ਜੀ ਅੰਤਰਧਿਆਨ ਹੋ ਗਏ ਕਿ ਮੁੰਡੇ ਐਡੇ ਗੁਸਤਾਖ ਹੋ ਗਏ ਹਨ? ਕ੍ਰਿਸ਼ਨ ਮਹਾਰਾਜ ਜੀ ਦੇ ਹੁੰਦਿਆਂ ਹੀ ਸੰਤਾਂ ਦਾ ਐਡਾ ਨਿਰਾਦਰ ਕਰਨ ਲਗ ਪਏ? ਅਜੇ ਤਾਂ ਕਲਜੁਗ ਨਹੀਂ ਆਰੰਭ ਹੋਇਆ ਤੇ ਪਤਾ ਨਹੀਂ ਕਲਜੁਗ ਵਿਚ ਲੋਕ ਕੀ ਕੁਝ ਕਰਿਆ ਕਰਨਗੇ। ਕਿਉਂਕਿ ਨਾਸਤਕ ਲੋਕ ਸੰਤਾਂ ਦੀ ਨਿੰਦਿਆ ਕਰ ਕਰ ਕੇ ਕੁੰਭੀ ਨਰਕ, ਜੋ ਰਾਜੇ

ਜਨਕ ਨੇ ਤ੍ਰੇਤੇ ਜੁਗ ਦੇ ਅੰਦਰ ਭਜਨ ਦੇ ਬਲ ਨਾਲ ਖਾਲੀ ਕਰਵਾਏ ਸਨ, ਭਰਨਗੇ। ਅਜੇ ਤਾਂ ਦੁਆਪਰ ਯੁਗ ਹੀ ਹੈ ਤੇ ਹੁਣੇ ਹੀ ਸੰਤਾਂ ਦਾ ਨਿਰਾਦਰ! ਇਹ ਤਾਂ ਹੁਣੇ ਹੀ ਸ਼ੁਰੂ ਹੋ ਗਿਆ; ਫੇਰ ਮਸ਼ਕਰੀ ਕਰਦੇ ਨੇ – ਕੁਲ ਗੁਰੂ ਨਾਲ। ਦੋ ਵਾਰ ਦੁਰਬਾਸ਼ਾ ਜੀ ਨੇ ਬੱਚਿਆਂ ਨੂੰ ਟਾਲ ਦਿਤਾ। ਪਰ ਉਹ ਫੇਰ ਕਹਿਣ ਲੱਗੇ, "ਗੁਰੂ ਜੀ! ਤੁਸੀਂ ਤਾਂ ਸਾਡੇ ਕੁਲ-ਗੁਰੂ ਹੋ, ਤੁਹਾਨੂੰ ਵੀ ਨਹੀਂ ਪਤਾ ਕਿ ਇਸ ਲੜਕੀ ਦੇ ਲੜਕਾ ਪੈਦਾ ਹੋਵੇਗਾ ਜਾਂ ਲੜਕੀ? ਐਵੇਂ ਹੀ ਮੱਥੇ ਟਿਕਾਉਂਦੇ ਹੋ ਅਤੇ ਫੇਰ ਤੁਹਾਡੇ ਅਤੇ ਸਾਡੇ ਅੰਦਰ ਫਰਕ ਕੀ ਹੋਇਆ? ਉਨ੍ਹਾਂ ਨੂੰ ਫੇਰ ਸਮਝਾਇਆ ਕਿ ਬੱਚਿਓ! ਸੰਤਾਂ ਨਾਲ ਮਸਖਰੀਆਂ ਨਹੀਂ ਕਰੀਦੀਆਂ; ਸੰਤਾਂ ਦਾ ਜੇ ਤੁਸੀਂ ਆਦਰ ਨਹੀਂ ਕਰ ਸਕਦੇ ਤਾਂ ਨਿਰਾਦਰ ਵੀ ਨਾ ਕਰੋ। ਸਾਰੇ ਬੱਚੇ ਖਿੜ-ਖਿੜਾ ਕੇ ਹੱਸ ਪਏ ਤੇ ਕਹਿਣ ਲੱਗੇ, "ਜੇ ਕੋਈ ਸੰਤ ਹੋਵੇ ਤਾਂ ਹੀ ਅਸੀਂ ਉਸ ਦਾ ਆਦਰ ਕਰੀਏ; ਐਥੇ ਤਾਂ ਸਾਰੇ ਰੋਟੀਆਂ ਖਾਣੇ ਬੈਠੇ ਹਨ ਜਿਨ੍ਹਾਂ ਨੂੰ ਇਹ ਭੀ ਪਤਾ ਨਹੀਂ ਕਿ ਇਸ ਲੜਕੀ ਦੇ ਕੀ ਔਲਾਦ ਹੋਵੇਗੀ।" ਉਸ ਵੇਲੇ ਦੁਰਬਾਸ਼ਾ ਜੀ ਨੇ ਸੋਚਿਆ ਕਿ ਜਿੰਨੇ ਮਹਾਂਪੁਰਸ਼ ਇਸ ਅਸਥਾਨ ਤੇ ਆਏ ਹੋਏ ਨੇ, ਸਾਰੇ ਇਕ ਤੋਂ ਇਕ ਚੜ੍ਹਦੇ ਨੇ। ਉਨ੍ਹਾਂ ਦਾ ਇਹ ਗੁਸਤਾਖ ਮੁੰਡੇ ਨਿਰਾਦਰ ਕਰਦੇ ਨੇ। ਇਸ ਨਿਰਾਦਰ ਦਾ ਫਲ ਇਨ੍ਹਾਂ ਨੂੰ ਜ਼ਰੂਰ ਭੁਗਤਣਾ ਚਾਹੀਦਾ ਹੈ।"

***ਸੰਤਨ ਸੇਤੀ ਮਸਖਰੀ ਕੁਲ ਡੋਬਣ ਕੀ ਰੀਤ।***

ਕਹਿੰਦੇ ਨੇ ਜਿਸਨੇ ਡੁੱਬਣਾ ਹੋਵੇ, ਉਹ ਸੰਤਾਂ ਨੂੰ ਛੇੜ ਲਵੇ, ਆਪੇ ਡੁੱਬ ਜਾਂਦੈ। ਗੁਰਬਾਣੀ ਹੈ –

***ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ।।***
***ਪੰਨਾ-693***

ਗੁਰੂ ਮਹਾਰਾਜ ਕਹਿੰਦੇ ਨੇ ਕਿ ਦੁਰਬਾਸ਼ਾ ਜੀ ਨਾਲ ਠਗਉਰੀ (ਮਸਖਰੀ) ਕੀਤੀ ਤਾਂ ਫਲ ਕੀ ਹੋਇਆ ਆਪਣੀ ਕੁਲ ਦਾ ਨਾਸ਼ ਕਰਵਾ ਲਿਆ।

ਦੁਰਬਾਸ਼ਾ ਜੀ ਫੇਰ ਪ੍ਰੇਮ ਨਾਲ ਬੋਲੇ, "ਜਾਓ ਬੱਚਿਓ ਜਾਓ! ਸੰਤਾਂ ਨਾਲ ਮਸਖਰੀਆਂ ਨਹੀਂ ਕਰੀਦੀਆਂ।" ਉਹ ਕਹਿਣ ਲੱਗੇ, "ਗੁਰੂ ਜੀ! ਫਿਰ ਇਉਂ ਕਿਉਂ ਨਹੀਂ ਕਹਿ ਦਿੰਦੇ ਕਿ ਸਾਨੂੰ ਨਹੀਂ ਪਤਾ। ਐਵੇਂ ਤ੍ਰਿਕਾਲਦਰਸ਼ੀ ਬਣੇ ਫਿਰਦੇ ਓਂ।" ਉਸ ਵੇਲੇ ਦੁਰਬਾਸ਼ਾ ਜੀ ਬ੍ਰਹਮ ਤੇਜ਼ ਵਿਚ ਆ ਗਏ ਅਤੇ ਨਾਸਤਕ ਬੱਚਿਆਂ ਨੂੰ ਉਨ੍ਹਾਂ ਵਲੋਂ ਕੀਤੇ ਕਰਮ ਦਾ ਫਲ ਭੁਗਤਾਉਣ ਲਈ ਬੋਲੇ –

"ਫੇਰ ਪੁੱਛਣਾ ਹੀ ਹੈ?"

"ਹਾਂ।"

ਦੂਜੀ ਵਾਰ ਫੇਰ ਕਿਹਾ, "ਪੁਛਣੈ?"

ਬੱਚੇ ਕੁਝ ਡਰ ਗਏ, ਪਰ ਫੇਰ ਕਹਿ ਦਿਤਾ, "ਹਾਂ।"

"ਫੇਰ ਦੱਸੀਏ?"

ਕਹਿੰਦੇ, "ਹਾਂ, ਦੱਸ ਦਿਓ। ਅਸੀਂ ਕਦ ਕਹਿੰਦੇ ਹਾਂ, ਨਾ ਦੱਸੋ?"

ਇਹ ਸੁਣ ਕੇ ਦੁਰਬਾਸ਼ਾ ਜੀ ਕਹਿਣ ਲੱਗੇ, "ਜਾਓ, ਇਸ ਦੇ ਪੇਟ 'ਚੋਂ ਉਹ ਪੈਦਾ ਹੋਵੇਗਾ ਜਿਹੜਾ ਤੁਹਾਡੀ ਕੁਲ ਦਾ ਨਾਸ਼ ਕਰੇਗਾ।" ਇਹ ਕਹਿੰਦੇ ਸਾਰ ਹੱਥ ਵਿਚ ਪਾਣੀ ਦੀ ਚੁਲੀ ਲਈ ਅਤੇ ਜ਼ੋਰ ਨਾਲ ਵਗਾਹ ਕੇ ਮਾਰੀ।

ਬੱਚੇ ਡਰ ਗਏ ਤੇ ਵਾਪਸ ਆ ਗਏ ਤੇ ਜਦੋਂ ਕੱਪੜੇ ਲਾਹੇ ਤਾਂ ਵਿਚੋਂ ਲੋਹੇ ਦਾ ਇਕ ਮੂਸਲ ਨਿਕਲਿਆ; ਬਾਟੀ ਨਾ ਨਿਕਲੀ। ਇਹ ਦੇਖ ਕੇ ਡਰ ਗਏ ਕਿ ਬਾਟੀ ਕਿਥੇ ਚਲੀ ਗਈ? ਰੋਣ ਲਗ ਗਏ ਕਿ ਹੁਣ ਸਾਡੀ ਕੁਲ ਦਾ ਜ਼ਰੂਰ ਨਾਸ਼ ਹੋ ਜਾਵੇਗਾ; ਸਾਡੇ ਮਾਂ ਬਾਪ, ਭਾਈ, ਰਿਸ਼ਤੇਦਾਰ ਆਦਿ ਸਾਰੀ ਕੁਲ ਖਤਮ ਹੋ ਜਾਵੇਗੀ। ਸਾਰੇ ਰੋਂਦੇ-ਰੋਂਦੇ ਕ੍ਰਿਸ਼ਨ ਮਹਾਰਾਜ ਜੀ ਕੋਲ ਪਹੁੰਚਦੇ ਹਨ।

ਕ੍ਰਿਸ਼ਨ ਮਹਾਰਾਜ ਪੁੱਛਣ ਲੱਗੇ, "ਤੁਸੀਂ ਕਿਉਂ ਰੋ ਰਹੇ ਓਂ, ਕੀ ਹੋ ਗਿਆ?"

"ਸਾਨੂੰ ਦੁਰਬਾਸ਼ਾ ਜੀ ਨੇ ਸ੍ਰਾਪ ਦੇ ਦਿਤਾ।"

ਕ੍ਰਿਸ਼ਨ ਮਹਾਰਾਜ ਜੀ ਕਹਿਣ ਲੱਗੇ ਕਿ ਸੰਤ ਨਾ ਤਾਂ ਬਿਨਾਂ ਕਾਰਨ ਵਰ ਦਿੰਦੇ ਹਨ, ਨਾ ਹੀ ਸ੍ਰਾਪ। ਵਰ ਲੈਣਾ ਹੋਵੇ ਤਾਂ ਸੇਵਾ ਕਰਕੇ ਉਨ੍ਹਾਂ ਨੂੰ ਪ੍ਰਸੰਨ ਕਰ ਲਵੇ; ਬਚਨ ਲੈਣਾ ਹੋਵੇ ਸੰਤਾਂ ਦੀ ਖੁਸ਼ੀ ਪ੍ਰਾਪਤ ਕਰੇ। ਫੇਰ ਉਨ੍ਹਾਂ ਦੇ ਮੁਖ ਤੋਂ ਜੋ ਬਚਨ ਨਿਕਲ ਜਾਏ, ਉਹ ਅਵੱਸ਼ ਪੂਰਾ ਹੋ ਜਾਇਆ ਕਰਦਾ ਹੈ।

***ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ।। ਪੰਨਾ - 306***

ਪ੍ਰਸੰਨ ਕਰਕੇ ਉਨ੍ਹਾਂ ਦੇ ਮੁਖ ਤੋਂ ਬਚਨ ਕਢਾਉਣਾ ਪੈਂਦਾ ਹੈ।

ਬਹੁਤ ਵਾਰੀ ਦੇਖਿਐ ਕਿ ਸੰਤਾਂ ਕੋਲ ਲੋੜਵੰਦ ਆਉਂਦੇ ਹਨ। ਨਾ ਕਦੇ ਸੇਵਾ ਕੀਤੀ, ਨਾ ਹੀ ਆਪਣਾ ਕੋਈ ਪਰੀਚਾ ਦਿਤਾ, ਨਾ ਕਦੇ ਭੁੱਲ ਕੇ ਵੀ ਸਤਿਸੰਗ ਵਿਚ ਆਉਂਦੇ ਨੇ ਪਰ ਸੰਤਾਂ ਕੋਲ ਆਉਂਦੇ ਹੀ ਕਹਿੰਦੇ ਹਨ- ਇਸ ਦੇ ਪੁੱਤਰ ਨਹੀਂ ਹੁੰਦਾ, ਇਸ ਨੂੰ ਫਲ ਦਿਓ ਜੀ....., ਬਾਰ-ਬਾਰ ਕਹਿੰਦੇ ਹਨ - ਬਾਬਾ ਜੀ ਬਚਨ ਕਰ ਦਿਓ। ਉਹ ਕਹਿੰਦੇ ਹਨ, "ਕੀ ਬਚਨ ਕਰਾਉਣੈ ਭਾਈ?" "ਜੀ ਸਾਡੇ ਇਉਂ ਹੋ ਜਾਵੇ, ਸਾਡੇ ਵੁਹ ਹੋ ਜਾਵੇ....।" ਫੇਰ ਕਹੀਦਾ ਹੈ - ਦੇਖੋ ਭਾਈ! ਤੁਸੀਂ ਜਿਵੇਂ-ਜਿਵੇਂ ਕਹਾ ਲਓ, ਉਵੇਂ ਜਿਵੇਂ ਬੋਲ ਦਿੰਦੇ ਹਾਂ। ਇਕ ਤਾਂ ਐਸੇ ਹੁੰਦੇ ਹਨ ਜੋ ਕਹਿੰਦੇ ਹਨ, "ਜੀ ਤੁਸੀਂ ਕਹਿ ਦਿਓ, ਪੁੱਤਰ ਹੋ ਜਾਵੇਗਾ।" ਅਸੀਂ ਕਹਿੰਦੇ ਹਾਂ, ਭਾਈ ਜੇ ਸਾਡੇ ਕਹੇ ਤੇ ਹੋ ਜਾਵੇ ਤਾਂ ਹੁਣੇ ਕਹਿ ਦਿੰਦੇ ਹਾਂ। ਡਾਕਟਰਾਂ ਦੀ ਕੀ ਲੋੜ ਹੈ, ਫੇਰ ਤਾਂ ਰੱਬ ਦੀ ਭੀ ਕੋਈ ਲੋੜ ਨਾ ਰਹੇ। ਸੋ ਇਸ ਤਰ੍ਹਾਂ ਜ਼ਬਰਦਸਤੀ ਸੰਤਾਂ ਤੋਂ ਬਚਨ ਕਰਾਉਂਦੇ ਨੇ। ਸਾਧ ਸੰਗਤ! ਇਕ ਬਚਨ ਤਾਂ ਉਹ ਹੁੰਦਾ ਹੈ ਕਿ ਸੇਵਾ ਕਰਕੇ ਸੰਤਾਂ ਨੂੰ ਪ੍ਰਸੰਨ ਕਰ ਲਵੇ, ਫੇਰ ਉਨ੍ਹਾਂ ਦੇ ਮੂੰਹੋਂ ਆਪਣੇ ਆਪ ਹੀ ਬਚਨ ਨਿਕਲ ਜਾਂਦਾ ਹੈ। ਮਹਾਂਪੁਰਸ਼ ਬਚਨ ਕਰਨ ਤੋਂ ਬਹੁਤ ਸੰਕੋਚ ਕਰਦੇ ਹੁੰਦੇ ਹਨ ਪਰ ਉਸਦੀ ਦੁਰ-ਭਾਵਨਾਂ ਅਤੇ ਉਸਦੇ ਪਾਪ ਕਰਮ ਦੇ ਪ੍ਰੇਰੇ ਹੋਏ ਉਸ ਸੂਰਤ ਵਿਚ ਆਪਣੇ ਆਪ ਹੀ ਉਨ੍ਹਾਂ ਦੇ ਮੁਖ ਵਿਚੋਂ ਬਚਨ ਹੋ ਜਾਇਆ ਕਰਦਾ ਹੈ। ਪਰ ਜੇ ਸੰਤਾਂ ਨੂੰ ਤੰਗ ਕਰੇ ਜਾਂ ਨਿੰਦਿਆ ਕਰੇ, ਬੁਰਾ ਕਰੇ ਤਾਂ ਫੇਰ ਐਸਾ ਵੀ ਸਮਾਂ ਆ ਜਾਂਦਾ ਹੈ ਕਿ ਸਬਰ ਦਾ ਪਿਆਲਾ ਉਛਲਣ ਲਗ ਜਾਂਦਾ ਹੈ ਤੇ ਸੰਤ ਲੋਕ ਬਚਨ ਕਰਕੇ ਫਨਾਹ ਵੀ ਕਰ ਦਿਆ ਕਰਦੇ ਨੇ ਪਰ ਆਮ ਤੌਰ ਤੇ ਸੰਤ

ਕਦੇ ਵੀ ਕਿਸੇ ਨੂੰ ਮਾੜਾ ਨਹੀਂ ਕਹਿੰਦੇ।

ਸੋ, ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਸੰਤ, ਬਿਨਾਂ ਕਾਰਨ ਨਾ ਸਰਾਪ ਦਿੰਦੇ ਹਨ ਅਤੇ ਨਾ ਹੀ ਵਰ। ਇਹ ਆਪਣੀ ਹੀ ਭਾਵਨਾ ਵਰ ਲੈਂਦੀ ਹੈ ਅਤੇ ਆਪਣੀ ਹੀ ਭਾਵਨਾ ਸਰਾਪ ਲੈ ਲੈਂਦੀ ਹੈ। ਸਾਰੀ ਗੱਲ ਪੁਤਰਾਂ, ਪੋਤਰਿਆਂ ਤੋਂ ਸੁਣ ਕੇ ਕਹਿਣ ਲੱਗੇ ਕਿ ਫੇਰ ਤਾਂ ਤੁਹਾਡੀ ਹੀ ਗਲਤੀ ਹੈ, ਤੁਸੀਂ ਹੀ ਸੰਤਾਂ ਨੂੰ ਜਾ ਕੇ ਤੰਗ ਕੀਤਾ। ਸੋ ਹੁਣ ਯਾਦਵ ਕੁਲ ਦਾ ਨਾਸ਼ ਅਵੱਸ਼ ਹੀ ਹੋ ਜਾਵੇਗਾ ਕਿਉਂਕਿ ਸਾਧ ਦਾ ਬਚਨ ਟਲਿਆ ਨਹੀਂ ਕਰਦਾ-

*ਧਾਰਨਾ - ਭਾਵੇਂ ਚੰਦਰਮਾ ਨਾਸ਼ ਹੋ ਜਾਵੇ,*
*ਸੰਤਾਂ ਦਾ ਬੋਲ ਨ ਟਲੇ - 2, 2.*
*ਪਿਆਰੇ ਜੀ, ਸੰਤਾਂ ਦਾ ਬੋਲ ਨ ਟਲੇ - 2,2.*
*ਭਾਵੇਂ ਚੰਦਰਮਾ ਨਾਸ਼ ਹੋ ਜਾਵੇ,.........2*

*ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ॥*
*ਗਿਰਿ ਬਸੁਧਾ ਜਲ ਪਵਨ ਜਾਇਗੋ*
*ਇਕਿ ਸਾਧ ਬਚਨ ਅਟਲਾਧਾ॥ ਪੰਨਾ - 1204*

"ਮਹਾਰਾਜ ਜੀ! ਤੁਸੀਂ ਵੀ ਉਨ੍ਹਾਂ ਦਾ ਬਚਨ ਨਹੀਂ ਬਦਲ ਸਕਦੇ?"

ਇਹ ਸੁਣ ਕੇ ਆਪ ਨੇ ਫੁਰਮਾਇਆ ਕਿ ਇਹ ਨੇਤ, ਆਦਿ ਜੁਗਾਦਿ ਤੋਂ ਹੀ ਚਲੀ ਆਉਂਦੀ ਹੈ ਕਿ ਪ੍ਰਭੂ ਆਪਣੇ ਪਿਆਰਿਆਂ/ਸੰਤਾਂ ਦਾ ਕੀਤਾ ਹੋਇਆ ਬਚਨ ਕਦੇ ਵੀ ਨਹੀਂ ਟਾਲਦੇ ਜਦੋਂ ਕਿ ਸੰਤ ਪ੍ਰਭੂ ਦੀ ਕੀਤੀ ਹੋਈ ਨੂੰ ਬਦਲ ਸਕਦੇ ਹਨ-

*ਧਾਰਨਾ - ਮੇਰੀ ਬੰਨ੍ਹੀ ਹੋਈ ਭਗਤ ਛੁਡਾਉਂਦੇ ਨੇ,*
*ਭਗਤਾਂ ਦੀ ਬੰਨ੍ਹੀ ਨਾ ਛੁੱਟਦੀ - 2, 2.*
*ਮੇਰੇ ਪਿਆਰੇ, ਭਗਤਾਂ ਦੀ ਬੰਨ੍ਹੀ ਨਾ ਛੁੱਟਦੀ- 2, 2*
*ਮੇਰੀ ਬੰਨ੍ਹੀ ਹੋਈ ਭਗਤ ਛੁਡਾਉਂਦੇ ਨੇ,..2.*

*ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥*
*ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥ ਪੰਨਾ - 1252-53*

ਪਰਮੇਸ਼ਰ ਦੀ ਬੰਨ੍ਹੀ ਹੋਈ ਨੂੰ ਸੰਤ, ਭਗਤ ਛੁਡਾ ਦਿੰਦੇ ਨੇ ਕਿਉਂਕਿ ਉਨ੍ਹਾਂ ਦੀ ਸੁਰਤੀ ਬਿਰਤੀ ਐਸੀ ਹੁੰਦੀ ਹੈ ਕਿ -

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ***
***ਓਇ ਰਾਮ ਨਾਮ ਰੰਗਿ ਰਾਤੇ।।*** ***ਪੰਨਾ - 748***

ਉਨ੍ਹਾਂ ਨੇ ਪਰਮੇਸ਼ਰ ਨੂੰ ਪਿਆਰ ਦੇ ਨਾਲ ਐਨਾਂ ਵਸ ਵਿਚ ਕਰ ਲਿਆ ਹੁੰਦਾ ਹੈ ਕਿ ਜੋ ਕੁਝ ਵੀ ਕਰਾਉਣਾ ਚਾਹੁਣ, ਉਹ ਪਰਮੇਸ਼ਰ ਨੂੰ ਕਰਨਾ ਹੀ ਪੈਂਦਾ ਹੈ - ***'ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ।।'*** ਜਦੋਂ ਉਹ ਮੈਨੂੰ ਬੰਨ੍ਹ ਲੈਂਦੇ ਨੇ ਤਾਂ ਫੇਰ ਮੇਰੇ ਤੋਂ ਜਵਾਬ ਨਹੀਂ ਦੇ ਹੁੰਦਾ - ਉਨ੍ਹਾਂ ਨੂੰ। ਸੋ ਉਸ ਵੇਲੇ ਬੱਚਿਆਂ ਨੇ ਪੁੱਛਿਆ ਕਿ ਕੋਈ ਪ੍ਰਾਸਚਿਤ ਦੱਸੋ। ਤਾਂ ਕ੍ਰਿਸ਼ਨ ਜੀ ਨੇ ਫੁਰਮਾਇਆ ਕਿ ਪ੍ਰਾਸਚਿਤ ਇਹ ਹੈ ਕਿ ਪ੍ਰਭਾਸ ਤੀਰਥ ਤੇ ਜਾ ਕੇ ਇਸ ਮੂਸਲ ਨੂੰ ਰਗੜ-ਰਗੜ ਕੇ ਸਮੁੰਦਰ ਵਿਚ ਸੁੱਟ ਦਿਓ ਅਤੇ ਨਾਲ ਹੀ ਸਾਰੀ ਕੁਲ ਓਥੇ ਜਾ ਕੇ ਭਜਨ ਬੰਦਗੀ ਕਰੇ।

ਇਹ ਸੁਣ ਕੇ ਸਾਰੇ ਹੀ ਉਸ ਤੀਰਥ ਤੇ ਆ ਗਏ। ਯਾਦਵਾਂ ਨੂੰ ਸ਼ਰਾਬ ਪੀਣ ਦੀ ਆਦਤ ਪ੍ਰਪੱਕ ਹੋ ਚੁਕੀ ਸੀ। ਉਨ੍ਹਾਂ ਨੇ ਕ੍ਰਿਸ਼ਨ ਮਹਾਰਾਜ ਦਾ ਬਚਨ ਨਾ ਮੰਨਿਆ ਤੇ ਸ਼ਰਾਬ ਪੀ ਲਈ ਜਦੋਂ ਕਿ ਉਨ੍ਹਾਂ ਨੇ ਪਹਿਲਾਂ ਹੀ ਸਖਤ ਤਾਕੀਦ ਕੀਤੀ ਸੀ ਕਿ ਤੀਰਥ ਤੇ ਜਾ ਕੇ ਪਰਮੇਸ਼ਰ ਦੀ ਭਜਨ ਬੰਦਗੀ ਕਰਨੀ ਹੈ ਅਤੇ ਸ਼ਰਾਬ ਬਿਲਕੁਲ ਨਹੀਂ ਵਰਤਣੀ। ਰਗੜਦੇ-ਰਗੜਦੇ ਮੂਸਲ ਖਤਮ ਹੋ ਗਿਆ ਪਰ ਅੰਤ ਵਿਚ ਇਕ ਨਿੱਕਾ ਜਿਹਾ ਟੁਕੜਾ ਹੱਥ ਵਿਚੋਂ ਨਿਕਲ ਕੇ ਸਮੁੰਦਰ ਵਿਚ ਗਿਰ ਗਿਆ ਅਤੇ ਨੇੜੇ ਹੀ ਘੁੰਮ ਰਹੀ ਇਕ ਮੱਛੀ ਨੇ ਇਸ ਲੋਹੇ ਦੇ ਟੁਕੜੇ ਨੂੰ ਨਿਗਲ ਲਿਆ। ਯਾਦਵ ਪ੍ਰਾਸਚਿਤ ਕਰ ਰਹੇ ਹਨ, ਤੇ ਉਸੇ ਥਾਂ ਉਸ ਮੱਛੀ ਨੂੰ ਇਕ ਬੱਧਕ ਨੇ ਫੜ ਲਿਆ ਅਤੇ ਜਦੋਂ ਬੱਧਕ ਨੇ ਮੱਛੀ ਨੂੰ ਚੀਰਿਆ ਤਾਂ ਉਸ ਦੇ ਪੇਟ 'ਚੋਂ ਉਹੀ ਨੋਕਦਾਰ ਤਿਕੋਨਾ ਲੋਹੇ ਦਾ ਟੁਕੜਾ ਨਿਕਲਿਆ ਜੋ ਕਿ ਉਸ ਨੇ ਤੀਰ ਦੀ ਮੁਖੀ ਬਣਾ ਲਿਆ।

ਓਧਰ ਯਾਦਵਾਂ ਦੀ ਸਾਰੀ ਹੀ ਕੁਲ ਸ਼ਰਾਬ ਦੇ ਨਸ਼ੇ ਵਿਚ, ਆਪਸ ਵਿਚ ਲੜ ਭਿੜ ਕੇ ਖਤਮ ਹੋ ਗਈ। ਤਾਂ ਉਸ ਵੇਲੇ ਕ੍ਰਿਸ਼ਨ ਮਹਾਰਾਜ ਇਸ ਭਾਣੇ ਨੂੰ ਜਾਣਦੇ ਹੋਏ ਇਕੱਲੇ ਹੀ ਜੰਗਲ ਵਿਚ ਨਿਕਲ ਗਏ ਅਤੇ ਇਕ ਦਰਖਤ ਦੀ ਛਾਂ ਹੇਠ, ਦਰਖਤ ਨਾਲ ਪਿੱਠ ਲਾ ਕੇ, ਆਪਣਾ ਇਕ ਚਰਨ ਦੂਜੇ ਗੋਡੇ ਉਪਰ ਰੱਖ ਕੇ ਅਰਾਮ ਕਰਨ ਲੱਗੇ ਤਾਂ ਚਰਨ ਵਿਚ ਪਦਮ ਲਿਸ਼ਕਾਂ ਮਾਰ ਰਿਹਾ ਸੀ। ਉਸ ਸਮੇਂ ਉਸੇ ਜੰਗਲ ਵਿਚ ਇਕ ਸ਼ਿਕਾਰੀ, ਸ਼ਿਕਾਰ ਦੀ ਭਾਲ ਵਿਚ ਸੀ ਤੇ ਉਸਨੇ ਪਦਮ ਦੀ ਲਿਸ਼ਕ ਨੂੰ ਹਿਰਨ ਦੀ ਅੱਖ ਜਾਣ ਕੇ, ਸੇਧ ਲੈ ਕੇ ਬਾਣ ਮਾਰਿਆ ਜੋ ਕਿ ਕ੍ਰਿਸ਼ਨ ਮਹਾਰਾਜ ਦੀ ਵੱਖੀ 'ਚ ਜਾ ਖੁਭਿਆ। ਸ਼ਿਕਾਰੀ ਦੌੜ ਕੇ ਆਇਆ ਕਿ ਮਤਾਂ ਹਰਨ ਬਾਣ ਸਮੇਤ ਹੀ ਨਾ ਭੱਜ ਜਾਵੇ, ਪਰ ਕੋਲ ਆ ਕੇ ਹੈਰਾਨ ਹੋ ਗਿਆ ਕਿ ਮੈਂ ਤਾਂ ਕ੍ਰਿਸ਼ਨ ਜੀ ਮਹਾਰਾਜ, ਜੋ ਕਿ ਸੋਲ੍ਹਾਂ ਕਲਾਂ ਸੰਪੂਰਨ ਅਵਤਾਰ ਭਗਵਾਨ ਰੂਪ ਹਨ, ਨੂੰ ਬਾਣ ਮਾਰਿਆ ਤਾਂ ਬਹੁਤ ਪਛਤਾਇਆ। ਜਿਸ ਤਰ੍ਹਾਂ ਭਾਈ ਤਿਲੋਕੇ ਦੇ ਬਾਣ ਮਾਰ ਕੇ ਬੀਬੀ ਨੇ ਪਛਤਾਵਾ ਕੀਤਾ ਸੀ, ਉਸ ਤੋਂ ਭੀ ਕਈ ਗੁਣਾਂ ਵੱਧ ਪਛਤਾਵਾ ਕੀਤਾ ਅਤੇ ਦੇਖਦੇ ਸਾਰ ਧਾਹਾਂ ਮਾਰ ਕੇ ਰੋਣ ਲਗਿਆ। ਭਾਈ ਸਾਹਿਬ ਗੁਰਦਾਸ ਜੀ ਇਸ ਬਾਰੇ ਲਿਖਦੇ ਹਨ -

***ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੈ ਪੈਰ ਪਸਾਰੇ।।***
***ਚਰਣ ਕਮਲ ਵਿਚਿ ਪਦਮੁ ਹੈ, ਝਿਲਮਿਲ ਝਲਕੈ ਵਾਂਗੀ ਤਾਰੇ।।***
***ਬਧਿਕੁ ਆਇਆ ਭਾਲਦਾ, ਮਿਰਗੈ ਜਾਨਿ ਬਾਣੁ ਲੈ ਮਾਰੇ।।***
***ਦਰਸਨ ਡਿਠੋਸੁ ਜਾਇਕੈ, ਕਰਣ ਪਲਾਵ ਕਰੇ ਪੂਕਾਰੇ।।***
***ਗਲਿ ਵਿਚਿ ਲੀਤਾ ਕ੍ਰਿਸ਼ਨ ਜੀ, ਅਵਗੁਣੁ ਕੀਤਾ ਹਰਿ ਨ ਚਿਤਾਰੇ।।***
***ਕਰਿ ਕਿਰਪਾ ਸੰਤੋਖਿਆ, ਪਤਿਤ ਉਧਾਰਣੁ ਬਿਰਦੁ ਬੀਚਾਰੇ।।***
***ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।।***
***ਪਾਪ ਕਰੇਂਦੇ ਪਤਿਤ ਉਧਾਰੇ।।*** ***ਭਾਈ ਗੁਰਦਾਸ ਜੀ, ਵਾਰ-10/23***

ਉਸ ਵੇਲੇ ਬਹੁਤ ਰੋਇਆ, ਬਹੁਤ ਸਟਪਟਾਇਆ, ਦਰੱਖਤਾਂ ਦੇ ਨਾਲ ਟੱਕਰਾਂ ਮਾਰਦੈ ਅਤੇ ਪਛਤਾਵਾ ਕਰਦੈ ਕਿ ਮੈਂ ਕਿੱਡਾ ਬੁਰਾ ਕੰਮ ਕਰ ਦਿਤਾ ਕਿ ਐਨੇ ਪਿਆਰੇ ਮਹਾਨ ਭਗਵਾਨ ਨੂੰ ਮੈਂ ਬਾਣ ਮਾਰਿਆ, ਕਿਥੇ ਲੇਖੇ ਦੇਵਾਂਗਾ; ਹੁਣ ਬਾਣ ਲਗ ਗਿਆ, ਅਣਹੋਇਆ ਹੋ ਨਹੀਂ ਸਕਦਾ। ਬਹੁਤ ਹੀ ਬੁਰਾ ਕੰਮ ਮੇਰੇ ਤੋਂ ਹੋ ਗਿਆ। ਮੈਂ ਕਿਉਂ ਜਿਉਂਦਾ ਹਾਂ, ਇਹ ਲਗੇ ਹੋਏ ਬਾਣ ਨੂੰ ਦੇਖਣ ਤੋਂ ਪਹਿਲਾਂ ਮੈਂ ਮਰ ਕਿਉਂ ਨਾ ਗਿਆ। ਮੇਰੇ ਜਿਉਂਣ ਦਾ ਕੋਈ ਧਰਮ ਨਹੀਂ, ਮੇਰੇ ਪ੍ਰਾਣ ਕਿਉਂ ਨਾ ਨਿਕਲ ਗਏ। ਕਿੰਨਾ ਚੰਗਾ ਹੁੰਦਾ ਜੇ ਮੈਂ ਇਹ ਦ੍ਰਿਸ਼ ਆਪਣੀਆਂ ਅੱਖਾਂ ਨਾਲ ਨਾ ਦੇਖਦਾ। ਹੇ ਪ੍ਰਭੂ! ਤੁਹਾਡੇ ਪ੍ਰਾਣਾਂ ਦੇ ਅੰਤ ਹੋਣ ਤੋਂ ਪਹਿਲਾਂ ਹੀ ਮੈਂ ਮਰ ਜਾਵਾਂ ਤਾਂ ਵੀ ਇਸ ਦਾ ਪ੍ਰਾਸਚਿਤ ਨਹੀਂ ਹੋ ਸਕਦਾ। ਉਚੀ-ਉਚੀ ਵਿਰਲਾਪ ਕਰ ਰਿਹਾ ਹੈ ਅਤੇ ਕਹਿ ਰਿਹਾ ਹੈ, ਹੇ ਬ੍ਰਿਛੋ! ਹੇ ਪੰਛੀਓ! ਤੁਸੀਂ ਵੀ ਸਾਰੇ ਰੋ ਰਹੇ ਹੋਂ। ਮੇਰੀ ਕੀਤੀ ਤੇ ਤੁਹਾਨੂੰ ਵੀ ਬਹੁਤ ਪਛਤਾਵਾ ਹੋ ਰਿਹਾ ਹੋਣਾ ਹੈ। ਤੁਸੀਂ ਵੀ ਦੇਖ ਰਹੇ ਹੋਂ ਕਿ ਮੈਂ ਕ੍ਰਿਸ਼ਨ ਮਹਾਰਾਜ ਜੀ ਨੂੰ ਬਾਣ ਮਾਰਿਆ ਪਰ ਮੇਰੇ ਤੋਂ ਵੱਡੀ ਭੁੱਲ ਹੋ ਗਈ। ਮੈਂ ਇਨ੍ਹਾਂ ਨੂੰ ਨਹੀਂ ਮਾਰਿਆ, ਮੈਂ ਤਾਂ ਮਿਰਗ ਜਾਣ ਕੇ ਬਾਣ ਮਾਰਿਆ। ਕਿਵੇਂ ਮੈਂ ਪ੍ਰਾਸਚਿਤ ਕਰਾਂ - ਇਸ ਕਰਮ ਦਾ। ਲੱਕੜੀਆਂ ਇਕੱਠੀਆਂ ਕਰਕੇ, ਚਿਖਾ ਜਲਾ ਕੇ ਮੈਂ ਜਿਉਂਦਾ ਮਰ ਜਾਵਾਂ, ਮੇਰੀ ਬਣੀ ਹੋਈ ਭਸਮ ਦਾ ਕੋਈ ਨਾਮ ਨਿਸ਼ਾਨ ਬਾਕੀ ਨਾ ਰਹੇ। ਐਨਾ ਕਰਨ ਦੇ ਨਾਲ ਵੀ, ਮੇਰੇ ਉਤੋਂ ਇਸ ਘੋਰ ਪਾਪ ਦਾ ਬੋਝ ਨਹੀਂ ਲਹਿਣਾ। ਜੇ ਮੈਂ ਜੁਗਾਂ-ਜੁਗਾਂਤਰਾਂ ਤਾਈਂ ਨਰਕਾਂ ਵਿਚ ਸੜਦਾ ਰਹਾਂ, ਤਾਂ ਵੀ ਪ੍ਰਾਸਚਿਤ ਨਹੀਂ ਹੋ ਸਕਦਾ।

ਉਚੀ-ਉਚੀ ਰੋਂਦਾ, ਕ੍ਰਿਸ਼ਨ ਮਹਾਰਾਜ ਦੇ ਸਨਮੁਖ ਹੋਇਆ। ਉਹ ਬੱਧਕ ਨੂੰ ਦੇਖ ਕੇ ਮੁਸਕਰਾਏ ਅਤੇ ਬੜੇ ਪਿਆਰ ਭਰੀ ਮਿੱਠੀ ਅਵਾਜ਼ ਦੇ ਨਾਲ ਕਿਹਾ, "ਬੱਧਕ! ਮੇਰੇ ਪਾਸ ਆ। ਤੂੰ ਕਿਉਂ ਰੋਂਦਾ ਹੈਂ? ਤੈਨੂੰ ਰੋਣਾ ਨਹੀਂ ਚਾਹੀਦਾ। ਮੇਰੇ ਪਾਸ ਆ, ਬਾਣ ਲੱਗਿਆ ਕਰਕੇ ਮੈਨੂੰ ਹਿੱਲਣਾ ਔਖਾ ਹੋ ਰਿਹਾ ਹੈ। ਮੇਰੇ ਹੋਰ ਨੇੜੇ ਆ।" ਉਹ ਨੇੜੇ ਪੁਜਦਾ ਹੈ ਤਾਂ ਕ੍ਰਿਸ਼ਨ ਮਹਾਰਾਜ ਉਸਨੂੰ ਬਹੁਤ ਪ੍ਰੇਮੀ, ਪ੍ਰੇਮ ਭਗਤ ਵਾਂਗੂੰ ਜਾਣ ਕੇ ਜੱਫੀ ਵਿਚ

ਲੈ ਲੈਂਦੇ ਹਨ ਅਤੇ ਘੁਟਦੇ ਹਨ, ਪਿਆਰ ਕਰਦੇ ਹਨ। ਫੇਰ ਪੁਛਦੇ ਹਨ, "ਤੂੰ ਕਿਉਂ ਰੋਂਦਾ ਹੈਂ?" ਕਹਿਣ ਲੱਗਿਆ, "ਮਹਾਰਾਜ! ਮੈਂ ਬੱਜਰ ਪਾਪੀ ਹਾਂ, ਮਹਾਂ-ਮਹਾਂ ਹਤਿਆਰਾ ਹਾਂ। ਪਾਪੀ ਤਾਂ ਮੈਂ ਪਹਿਲਾਂ ਵੀ ਬਹੁਤ ਹਾਂ - ਕਿੰਨੇ ਜਾਨਵਰ ਮਾਰੇ, ਕਿੰਨੇ ਪਿਆਰੇ ਪੰਖੀਆਂ ਦੀਆਂ ਜ਼ਿੰਦਾਂ ਬਾਣ ਮਾਰ-ਮਾਰ ਕੇ ਖਤਮ ਕਰ ਦਿਤੀਆਂ; ਉਹ ਸਾਰੇ ਪੰਛੀ ਮੇਰੇ ਤੋਂ ਜਵਾਬ-ਤਲਬੀ ਕਰ ਰਹੇ ਹਨ ਕਿ ਤੈਨੂੰ ਕੀ ਹੱਕ ਸੀ - ਪ੍ਰਮੇਸ਼ਰ ਦੀ ਦਿਤੀ ਹੋਈ ਜ਼ਿੰਦ ਨੂੰ ਅਸਾਥੋਂ ਖੋਹ ਲੈਣ ਦਾ। ਪਰ ਮਹਾਰਾਜ! ਹੁਣ ਤਾਂ ਮੈਂ ਮਹਾਂ-ਮਹਾਂ ਹਤਿਆਰਾ ਹੋ ਚੁਕਿਆ ਹਾਂ - ਆਪ ਨੂੰ ਬਾਣ ਮਾਰ ਕੇ।" ਕ੍ਰਿਸ਼ਨ ਮਹਾਰਾਜ ਸੁਣ ਕੇ ਮੁਸਕਰਾਏ ਅਤੇ ਕਹਿਣ ਲੱਗੇ, "ਬੱਧਕ! ਤੂੰ ਕੋਈ ਵੀ ਅਵਗੁਣ ਨਹੀਂ ਕੀਤਾ।" ਬੱਧਕ ਹੈਰਾਨ ਹੋਇਆ, "ਮਹਾਰਾਜ! ਇਸ ਤੋਂ ਵੱਧ ਵੀ ਕੋਈ ਅਵਗੁਣ ਹੋ ਸਕਦਾ ਹੈ? ਐਡਾ ਵੱਡਾ ਮੈਂ ਬੱਜਰ ਪਾਪ ਕੀਤਾ, ਮੇਰਾ ਕੀ ਹਾਲ ਹੋਏਗਾ? ਆਪ ਕਹਿੰਦੇ ਹੋ ਕਿ ਤੈਂ ਕੁਝ ਵੀ ਨਹੀਂ ਕੀਤਾ ਅਤੇ ਮੇਰੇ ਔਗੁਣਾਂ ਦਾ ਕੋਈ ਵਿਚਾਰ ਵੀ ਨਹੀਂ ਕਰ ਰਹੇ। ਭਲਿਆਂ ਨਾਲ ਤਾਂ ਸਾਰੇ ਭਲਿਆਈ ਕਰਦੇ ਹਨ ਪਰ ਮੇਰੇ ਵਰਗੇ ਦੁਸ਼ਟ ਨਾਲ ਵੀ ਤੁਸੀਂ ਨਰਾਜ਼ ਨਹੀਂ ਹੋ ਰਹੇ। ਪਾਤਸ਼ਾਹ! ਮੈਂ ਪਾਪੀ ਹਾਂ, ਹੇ ਮੇਰੇ ਭਗਵਾਨ! ਮੈਂ ਪਾਪੀ ਹਾਂ, ਮੈਂ ਭਾਰੀ ਦੰਡ ਦੇ ਕਾਬਿਲ ਹਾਂ। ਮੈਨੂੰ ਹੱਥੀਂ ਦੰਡ ਦਿਓ ਤਾਂ ਕਿ ਮੇਰੇ ਮਨ ਵਿਚ ਕੁਝ ਪ੍ਰਾਸਚਿਤ ਦਾ ਫਲ ਪ੍ਰਾਪਤ ਹੋਵੇ।" ਕ੍ਰਿਸ਼ਨ ਮਹਾਰਾਜ ਜੀ ਨੇ ਪਿਆਰ ਨਾਲ ਕਿਹਾ ਕਿ ਬੱਧਕ! ਤੂੰ ਨਾ ਰੋ। ਇਹ ਤਾਂ ਸਾਰੇ ਸੰਸਾਰ ਦੇ ਅੰਦਰ ਕਰਮਾਂ ਦੀ ਖੇਡ ਚਲ ਰਹੀ ਹੈ। ਮੇਰੀ ਮਾਇਆ ਨੇ ਕਰਮਾਂ ਦਾ ਡਰਾਮਾ ਰਚਿਆ ਹੋਇਆ ਹੈ। ਆਦਮੀ ਕੁਝ ਨਵੇਂ ਕਰਮ ਕਰ ਰਿਹਾ ਹੈ, ਨਵੇਂ ਬੀਜ ਬੀਜ ਰਿਹਾ ਹੈ ਅਤੇ ਕੁਝ ਪਿਛਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਨੂੰ ਭੋਗ ਰਿਹਾ ਹੈ। ਤੂੰ ਨਾ ਰੋ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ।।***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ।।***

***ਪੰਨਾ - 433***

ਮਹਾਰਾਜ ਜੀ ਨੇ ਜੋ ਸਿਧਾਂਤ ਕਰਮਾਂ ਦਾ ਦਿਤਾ ਹੈ, ਇਹ ਵਿਚਾਰਨਯੋਗ ਹੈ। ਅਸੀਂ ਬਾਣੀ ਨੂੰ ਨਹੀਂ ਵਿਚਾਰਦੇ, ਛੋਟੀਆਂ-ਛੋਟੀਆਂ ਗੱਲਾਂ ਦਾ ਦੋਸ਼ ਦੂਸਰਿਆਂ ਦੇ ਸਿਰ ਥਪਦੇ ਹਾਂ। ਇਲਜ਼ਾਮ ਲਾਉਂਨੇ ਹਾਂ ਕਿ ਇਹਨੇ ਮੇਰੇ ਨਾਲ ਆਹ ਕਰਿਐ, ਮੇਰੇ ਨਾਲ ਔਹ ਕਰਿਐ। ਜੀਵ ਨਹੀਂ ਜਾਣਦਾ ਕਿ ਮੈਂ ਪਿਛਲੇ ਕਰਮਾਂ ਵਿਚ ਕੀ ਕਰਮ ਕੀਤੇ ਹਨ ਅਤੇ ਹੁਣ ਮੈਨੂੰ ਪਾਰਬ੍ਰਹਮ ਪ੍ਰਮੇਸ਼ਰ ਦੇ ਅਟੱਲ ਹੁਕਮ ਕਰਕੇ ਭੁਗਤਾਏ ਜਾ ਰਹੇ ਹਨ। ਇਹਦੇ ਨਾਲ ਅਦਲੇ ਦਾ ਬਦਲਾ ਹੋ ਰਿਹਾ ਹੈ। ਕਰਮਾਂ ਦੀ ਖੇਡ ਨੂੰ ਕੋਈ ਵਿਰਲਾ ਪੁਰਸ਼ ਹੀ ਜਾਣਦਾ ਹੈ ਕਿ ਕਿਹੜਾ ਕਰਮ ਮੈਂ ਹੁਣ ਬੀਜ ਰਿਹਾ ਹਾਂ, ਕਿਹੜਾ ਪਹਿਲਾਂ ਦਾ ਬੀਜਿਆ ਭੁਗਤ ਰਿਹਾ ਹਾਂ ਅਤੇ ਕਿਸ ਕਰਮ ਦਾ ਬਦਲਾ ਦੇ ਰਿਹਾ ਹਾਂ। ਦੂਸਰਿਆਂ ਦੇ ਸਿਰ ਉਪਰ ਅਸੀਂ ਦੋਸ਼ ਦਿੰਦੇ ਹਾਂ ਕਿ ਇਸਨੇ ਮੇਰੇ ਨਾਲ ਵਧੀਕੀ ਕਰੀ ਹੈ।

ਕ੍ਰਿਸ਼ਨ ਮਹਾਰਾਜ ਜੀ ਨੇ ਕਿਹਾ, "ਬੱਧਕ! ਰੋ ਨਾ। ਤੇਰਾ ਕੋਈ ਕਸੂਰ ਨਹੀਂ ਹੈ।" ਇਕ ਪਾਸੇ ਕ੍ਰਿਸ਼ਨ ਮਹਾਰਾਜ ਜੀ ਦੀ ਵੱਖੀ ਵਿਚੋਂ ਖੂਨ ਚਲ ਰਿਹਾ ਹੈ, ਬਾਣ ਲਗਿਆ ਹੋਇਆ ਹੈ; ਦੂਜੇ ਪਾਸੇ ਬੁੱਕਲ ਵਿਚ ਲੈ ਕੇ ਬੱਧਕ ਨੂੰ ਪਿਆਰ ਨਾਲ ਕਹਿ ਰਹੇ ਹਨ, ਕਿਉਂ ਰੋਂਦਾ ਹੈਂ - ***'ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।।'*** ਆਪਣਾ ਬਿਰਦ ਪਛਾਣ ਰਹੇ ਹਨ, ਆਪਣਾ ਬਿਰਦ ਪਾਲ ਰਹੇ ਹਨ। ਬੁਰਿਆਂ ਨੂੰ ਤਾਰਨ ਵਾਲਾ, ਬੁਰਿਆਂ ਦਾ ਭਲਾ ਕਰਨ ਵਾਲਾ, ਬੁਰਿਆਂ ਦੇ ਕਾਰਜ ਸਵਾਰਨ ਵਾਲਾ ਇਹ ਬਿਰਦ ਹੈ- ਪ੍ਰਭੂ ਦਾ। ਅਸਾਨੂੰ ਮਾਤਾ ਦੇ ਉਦਰ ਵਿਚ ਪਾਲਦਾ ਹੈ। ਪੁਠੇ ਲਟਕਦਿਆਂ ਨੂੰ ਜੀਵਨ ਦਾਨ ਦੇਈਂ ਰਖਦਾ ਹੈ। ਇਕ ਗੰਦੀ ਬੂੰਦ ਤੋਂ ਕਿੰਨਾ ਸੁੰਦਰ ਸਰੀਰ ਬਖਸ਼ਦਾ ਹੈ। ਮਾਂ-ਬਾਪ, ਭੈਣ-ਭਰਾ, ਕੁੜਮ-ਕਬੀਲੇ, ਰਿਸ਼ਤੇਦਾਰ, ਬੰਧੂ ਅਸਾਡਾ ਜੀਅ ਲੱਗਣ ਵਾਸਤੇ ਦਿੰਦਾ ਹੈ। ਅਰੋਗ ਤੇ ਸੁੰਦਰ ਸਰੀਰ ਦੀ ਬਖਸ਼ਿਸ਼ ਕਰਦਾ ਹੈ। ਸਰੀਰ ਦੀ ਪਾਲਣਾ ਵਾਸਤੇ ਸ਼ੁੱਧ ਹਵਾ, ਸ਼ੁੱਧ ਪੌਣ-ਪਾਣੀ, ਸ਼ੁੱਧ ਖੁਰਾਕ ਅਤੇ ਹੋਰ ਸਾਰੀਆਂ ਸਹੂਲਤਾਂ ਦਿੰਦਾ ਹੈ ਪਰ ਇਹ ਮਨੁੱਖ ਕਿਹੋ ਜਿਹਾ ਹੈ ਕਿ ਭੁੱਲ ਕੇ ਵੀ ਪ੍ਰਭੂ ਦੇ ਅਹਿਸਾਨ ਨੂੰ ਨਹੀਂ ਚਿਤਾਰਦਾ। ਆਪਣੇ ਅਭਿਮਾਨ ਵਿਚ ਬੇਸੁੱਧ ਹੋ ਜਾਂਦਾ ਹੈ ਤੇ ਪ੍ਰਭੂ ਦੀ ਯਾਦ ਵਿਚ ਸਦਾ ਪ੍ਰੋਤੇ ਮਹਾਂਪੁਰਸ਼, ਜੋ ਸਰਬੱਤ ਦਾ ਭਲਾ ਹਰ ਸਮੇਂ ਲੋਚਦੇ ਅਤੇ ਕਰਦੇ ਹਨ, ਉਨ੍ਹਾਂ ਨੂੰ ਵੀ ਬਹੁਤ ਬੁਰੀ ਨਿਗ੍ਹਾ ਨਾਲ ਦੇਖਦਾ ਹੈ। ਪ੍ਰਮੇਸ਼ਰ ਦਾ ਪਿਆਰ ਉਹਦੇ ਹਿਰਦੇ ਵਿਚ ਨਹੀਂ ਆਉਂਦਾ। ਅਜਿਹੇ ਨਾ-ਫਰਾਮੋਸ਼ (ਅਕ੍ਰਿਤਘਣ) ਅਸੀਂ ਹਾਂ ਜਿਸਦੇ ਫਲਸਰੂਪ ਅਸਾਡੇ ਕਰਮਾਂ ਅਨੁਸਾਰ ਅਸੀਂ ਅਤਿ ਦੁਖ ਪਾਉਂਦੇ ਹਾਂ। ਪਰ ਧੰਨ ਹੈ ਪ੍ਰਭੂ ਪ੍ਰਮਾਤਮਾ ਜਿਹੜਾ ਸਾਡੇ ਸਾਰੇ ਔਗੁਣ, ਅਕ੍ਰਿਤਘਣਤਾ ਨੂੰ ਦੇਖਦਾ ਹੋਇਆ ਫੇਰ ਵੀ ਸਾਨੂੰ ਹਰ ਸਵੇਰ ਖੁਸ਼ੀਆਂ ਦੇ ਭੰਡਾਰੇ ਬਖਸ਼ਦਾ ਹੈ। ਦਿਨ ਲੰਘ ਰਹੇ ਹਨ, ਹਫਤੇ ਲੰਘ ਰਹੇ ਹਨ, ਸਾਲ ਲੰਘ ਰਹੇ ਹਨ। ਸਦਾ ਹੀ ਸਾਡੇ ਉਪਰ ਦਿਆਲੂ, ਕ੍ਰਿਪਾਲੂ ਹੋ ਕੇ ਵਰਤਦਾ ਹੈ। ***'ਸਦਾ ਸਦਾ ਸਦਾ ਦਇਆਲ।।'*** ਉਸਦਾ ਬਿਰਦ ਹੈ। ਉਹ ਪਤਿਤਾਂ ਨੂੰ ਵੀ ਪਾਲਦਾ ਹੈ, ਮਹਾਂਮੂਰਖਾਂ, ਮਨਮੁਖਾਂ ਨੂੰ ਵੀ ਰਿਜ਼ਕ ਪਹੁੰਚਾਉਂਦਾ ਹੈ।

ਕ੍ਰਿਸ਼ਨ ਮਹਾਰਾਜ ਆਪਣਾ ਬਿਰਦ ਪਾਲਣ ਦੇ ਨਿਯਮ ਅਨੁਸਾਰ ਵੱਖੀ ਵਿਚ ਤੀਰ ਮਾਰਨ ਵਾਲੇ ਬੱਧਕ ਨੂੰ ਪਿਆਰ ਕਰ ਰਹੇ ਹਨ। ਕਰਨ ਵੀ ਕਿਉਂ ਨਾ - ਹੋਏ ਜੋ ਨਿਰੇ ਪਿਆਰ ਦੇ ਸਰੂਪ। ***'ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।।"*** ਬੁਰਿਆਂ ਨੂੰ ਤਾਰਨ ਵਾਲਾ ਬਿਰਦ ਪਾਲ ਰਹੇ ਹਨ- ***'ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।।'***

ਚਾਰ ਕਿਸਮ ਦੇ ਬੰਦੇ ਹੁੰਦੇ ਹਨ - ਸੰਸਾਰ ਉਪਰ। ਇਕ ਤਾਂ ਉਹ ਹੁੰਦੇ ਹਨ- ਜਿਹੜਾ ਬੁਰਾ ਕਰੇ - ਇੱਟ ਮਾਰੇ, ਤਾਂ ਪੱਥਰ ਉਹਦੇ ਸਿਰ ਵਿਚ ਟਿਕਾਉਂਦੇ ਹਨ; ਦੂਜੇ ਉਹ ਹੁੰਦੇ ਹਨ - ਜੇ ਇੱਟ ਮਾਰੀ ਹੈ, ਉਹਨੂੰ ਮਾਫ ਕਰ ਦਿੰਦੇ ਹਨ; ਤੀਜੇ ਉਹ ਹੁੰਦੇ ਹਨ ਜਿਹੜੇ ਬੁਰਾ ਕਰਨ ਵਾਲਿਆਂ ਨੂੰ ਛੱਡ ਦਿੰਦੇ ਹਨ; ਚੌਥੀ ਕਿਸਮ ਦੇ ਉਹ ਹੁੰਦੇ ਹਨ ਜੋ ਬੁਰਾ ਕਰਨ ਵਾਲਿਆਂ ਨਾਲ ਨੇਕੀ ਕਰਦੇ ਹਨ। ਸਭ ਤੋਂ ਵੱਡੀ ਨੇਕੀ - ਉਸਨੂੰ ਪ੍ਰਮੇਸ਼ਰ ਨਾਲ ਜੋੜਦੇ ਹਨ। ਕੁਝ ਨਹੀਂ ਕਹਿੰਦੇ,

ਕੋਈ ਵੀ ਬਦਲੇ ਦੀ ਅੰਸ, ਅੰਦਰ ਨਹੀਂ ਰਖਦੇ –

***ਬੁਰਿਆਂ ਨਾਲ ਬੁਰਿਆਈ ਕਰਦੇ ਮਾਫ ਕਰਨ ਕਈ ਸਿਆਣੇ।***
***ਬੁਰਿਆਂ ਨਾਲ ਭਲਿਆਈ ਕਰਨੀ ਇਹ ਗੁਰੂ ਨਾਨਕ ਜਾਣੇ।***

ਗੁਰੂ ਦਾ ਸਿੱਖ, ਬਾਣੀ ਨਾਲ ਆਪਣੇ ਮਨ ਨੂੰ ਰਸ ਦੇ ਘਰ ਵਿਚ ਲਿਆ ਕੇ, ਸਾਰੀ ਸ੍ਰਿਸ਼ਟੀ ਦਾ, ਪ੍ਰਮੇਸ਼ਰ ਰੂਪ ਜਾਣ ਕੇ ਧਿਆਨ ਧਰਦਾ ਹੈ ਅਤੇ ਅਰਦਾਸ ਦੇ ਰੂਪ ਵਿਚ ਦੋਏ ਹੱਥ ਜੋੜ ਕੇ ਕਹਿੰਦਾ ਹੈ – ***'ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਕਾ ਭਲਾ।'***

***'ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।। ਪਾਪ ਕਰੇਂਦੇ ਪਤਿਤ ਉਧਾਰੇ।।'*** "ਬੱਧਕ! ਤੇਰੇ ਨਾਲ ਪਹਿਲ ਮੈਂ ਹੀ ਕੀਤੀ ਸੀ। ਰਾਮ ਅਵਤਾਰ ਹੁੰਦਿਆਂ, ਤ੍ਰੇਤੇ ਜੁਗ ਵਿਚ ਜੋ ਬਾਲੀ ਨੂੰ ਬਾਣ ਮਾਰਨ ਵਾਲਾ ਰਾਮ ਸੀ, ਉਹ ਮੈਂ ਹੀ ਸੀ ਤੇ ਤੂੰ ਬਾਲੀ ਦੇ ਰੂਪ ਵਿਚ ਮੈਨੂੰ ਉਲਾਂਭਾ ਦਿਤਾ ਸੀ ਕਿ ਭਗਵਾਨ! ਤੁਸੀਂ ਛੁਪ ਕੇ ਮੇਰੇ ਬਾਣ ਮਾਰਿਐ, ਤੁਸੀਂ ਮੇਰੇ ਨਾਲ ਅਨੀਤੀ ਕੀਤੀ ਹੈ। ਹੇ ਬੱਧਕ! ਤੂੰ ਨਹੀਂ ਜਾਣਦਾ, ਮੈਂ ਤੈਨੂੰ ਕਿਹਾ ਸੀ ਕਿ ਤੂੰ ਇੰਤਜ਼ਾਰ ਕਰ। ਦੁਆਪਰ ਜੁਗ ਵਿਚ ਤੇਰੇ ਇਸ ਕਰਮ ਦਾ ਬਦਲਾ ਤੈਨੂੰ ਦੇ ਦੇਵਾਂਗਾ। ਸੋ, ਇਹ ਤਾਂ ਮੈਂ ਇਕ ਕਰਮ ਭੁਗਤਾਇਆ ਹੈ।" ਦੋਸ਼ ਕਿਸਨੂੰ ਦੇਵੇ – ਕਰਮਾਂ ਦਾ ਹੀ ਦੋਸ਼ ਹੈ ਨਾ – ***'ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ।। ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ।।'***

ਭਾਈ ਤਿਲੋਕਾ ਜੀ ਮੁਸਕਰਾਏ ਅਤੇ ਕਿਹਾ ਕਿ ਬੀਬਾ! ਤੈਂ ਕੀ ਮਾੜਾ ਕੰਮ ਕੀਤੈ? ਤੂੰ ਕੋਈ ਵੀ ਅਫਸੋਸ ਨਾ ਕਰ। ਹੈਰਾਨ ਹੈ ਬੀਬੀ ਕਿ ਮੈਨੂੰ ਐਨਾ ਬੁਰਾ ਕਰਨ ਤੋਂ ਉਪਰੰਤ ਵੀ ਪਿਆਰ ਨਾਲ ਬੋਲ ਰਹੇ ਹਨ। ਕੋਈ ਕ੍ਰੋਧ ਦੀ ਰੇਖਾ ਇਨ੍ਹਾਂ ਦੇ ਮਸਤਕ ਉਪਰ ਨਹੀਂ ਹੈ। ਮੈਂ ਪੰਡਤ ਜੀ ਤੋਂ ਕਥਾ ਕਰਦਿਆਂ ਜੋ ਕੁਝ ਸੁਣਦੀ ਹਾਂ, ਮੈਨੂੰ ਤਾਂ ਐਉਂ ਲਗਦਾ ਹੈ ਕਿ ਇਹ ਕੋਈ ਪੂਰਨ ਸਾਧੂ ਹਨ। ਐਨੇ ਪਿਆਰ ਨਾਲ ਬੋਲਣਾ ਸਾਧੂ ਸੰਤਾਂ ਦਾ ਹੀ ਕਰਤੱਵ ਹੈ। ਆਮ ਸਧਾਰਣ ਬੰਦਿਆਂ ਵਾਲੀ ਗੱਲ ਤਾਂ ਇਹੋ ਹੋਣੀ ਸੀ ਕਿ ਉਹ ਮੇਰੇ ਤੋਂ ਬਦਲਾ ਲੈਣ ਦੀ ਗੱਲ ਆਖਦੇ। ਪਰ ਬਦਲਾ ਲੈਣ ਦੀ ਥਾਂ ਮੈਨੂੰ ਪਿਆਰ ਕਰ ਰਹੇ ਹਨ, ਦਿਲਾਸਾ ਦੇ ਰਹੇ ਹਨ। ਜੇ ਕਿਤੇ ਮੇਰੇ ਨਾਲ ਐਸ ਤਰ੍ਹਾਂ ਹੋਇਆ ਹੁੰਦਾ ਤਾਂ ਮੈਂ ਦੁਹਾਈ ਮਚਾਉਣੀ ਸੀ, ਗਾਲ੍ਹਾਂ ਕੱਢਣੀਆਂ ਸਨ ਅਤੇ ਆਪਣੀਆਂ ਅੱਖਾਂ ਦੇ ਸਾਮ੍ਹਣੇ ਦੋਸ਼ੀ ਨੂੰ ਮਰਵਾ ਦੇਣਾ ਸੀ। ਇਨ੍ਹਾਂ ਦੇ ਚਿਹਰੇ ਉਪਰ ਤਾਂ ਕੋਈ ਐਸੇ ਚਿੰਨ੍ਹ ਹੀ ਨਹੀਂ ਹਨ ਕਿ ਇਨ੍ਹਾਂ ਦੇ ਅੰਦਰ ਮੇਰੇ ਲਈ ਕੋਈ ਦ੍ਵੈਸ਼ ਹੋਵੇ, ਮੇਰੇ ਵਲ ਘੂਰ-ਘੂਰ ਕੇ ਦੇਖਣ; ਇਸ ਦੇ ਵਿਪਰੀਤ ਕਿੰਨਾ ਰਸ ਹੈ – ਇਨ੍ਹਾਂ ਦੇ ਨੇਤਰਾਂ ਵਿਚ; ਜਦੋਂ ਖੋਲ੍ਹਦੇ ਹਨ ਤਾਂ ਆਪਣੇ-ਆਪਣੇ ਲਗਦੇ ਹਨ। ਇਨ੍ਹਾਂ ਨੂੰ ਦੇਖਦੇ ਸਾਰ ਮੇਰੀ 'ਮੈਂ' ਗੁੰਮ ਹੋ ਜਾਂਦੀ ਹੈ ਅਤੇ ਮੈਨੂੰ ਲਗਦਾ ਹੈ ਕਿ ਮੈਂ ਇਸ ਪਿਆਰ ਦੀ ਮੂਰਤ ਵਿਚ ਹੀ ਸਮਾਅ ਰਹੀ ਹਾਂ। ਕਿੰਨੀ ਮਿੱਠੀ ਮੁਸਕਾਨ ਹੈ – ਬੁਲ੍ਹਾਂ ਦੇ ਉਤੇ, ਚਿਹਰੇ ਤੇ ਕਿੰਨੀ ਸ਼ਾਂਤੀ ਹੈ; ਇਹ ਕੋਈ ਬਹੁਤ ਅਨੋਖੇ ਵਿਅਕਤੀ ਹਨ। ਜ਼ਖਮ ਕਿੰਨਾ ਗਹਿਰਾ ਹੋ ਗਿਆ, ਹਕੀਮ ਇਹ ਕਹਿੰਦੇ ਨੇ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ, ਬਚਾਉਣਾ ਪ੍ਰਮੇਸ਼ਰ ਦੇ ਹੱਥ ਵਿਚ ਹੈ। ਹਕੀਮਾਂ ਦੀ ਗੱਲ ਵਿਚ ਮੈਨੂੰ ਸ਼ੱਕ ਲਗਦਾ ਹੈ ਕਿ ਹਾਲਤ ਬਹੁਤ

ਗੰਭੀਰ ਹੈ ਤੇ ਇਸਨੇ ਬਚਣਾ ਨਹੀਂ ਪਰ ਐਨੇ ਦੁੱਖ ਵਿਚ ਹੁੰਦੇ ਹੋਏ ਵੀ ਮੈਨੂੰ ਦੋਸ਼ੀ ਨਹੀਂ ਬਣਾ ਰਹੇ, ਸਗਮਾਂ ਬੜੇ ਮਿੱਠੇ ਪਿਆਰੇ ਬੋਲ ਨਾਲ ਕਹਿ ਰਹੇ ਹਨ ਕਿ ਬੀਬਾ! ਤੂੰ ਅਫਸੋਸ ਨਾ ਕਰ। ਤੂੰ ਕਿਉਂ ਰੋਂਦੀ ਹੈਂ? ਇਹ ਤਾਂ ਸਾਰਾ ਮੇਰੇ ਕਰਮਾਂ ਦਾ ਹੀ ਦੋਸ਼ ਹੈ, ਉਸਨੇ ਹੀ ਪ੍ਰੇਰ ਕੇ ਮੈਨੂੰ ਜੰਗਲ ਵਿਚ ਲਿਆਂਦਾ ਤੇ ਮੈਂ ਪ੍ਰਭੂ ਦੀ ਯਾਦ ਵਿਚ ਲੀਨ ਹੋ ਗਿਆ ਪਰ ਮੇਰੇ ਕਰਮ ਨੇ ਤੈਨੂੰ ਪ੍ਰੇਰਿਆ, ਤੂੰ ਕਮਾਨ ਤੇ ਬਾਣ ਰੱਖ ਕੇ ਚਲਾਇਆ, ਮੇਰੇ ਕਰਮ ਨੇ ਹੀ ਮੇਰੀ ਵੱਖੀ ਵਿਚ ਲਿਆ ਮਾਰਿਆ; ਤੇਰਾ ਤਾਂ ਕੋਈ ਕਸੂਰ ਨਹੀਂ। ਆਪਣੇ ਆਪ ਨੂੰ ਹੀ ਦੋਸ਼ ਦਿੰਦੇ ਨੇ।

ਸਾਧਸੰਗਤ ਜੀ! ਇਹ ਸਾਰਾ ਕਿਉਂ ਹੈ? ਤੁਹਾਨੂੰ ਪਤਾ ਹੀ ਹੈ ਕਿ ਇਕ ਤਾਂ ਰਹਿਤਾਂ ਉਹ ਹੁੰਦੀਆਂ ਹਨ ਜਿਹੜੀਆਂ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਪੰਜ ਪਿਆਰੇ ਨਾਮ ਦੀ ਦਾਤ ਦੇਣ ਵੇਲੇ, ਅੰਮ੍ਰਿਤ ਛਕਾਉਣ ਤੋਂ ਬਾਅਦ ਰਹਿਤਾਂ-ਕੁਰਹਿਤਾਂ ਦੇ ਰੂਪ ਵਿਚ ਦਸਦੇ ਹਨ। ਉਹ ਰਹਿਤਾਂ ਸਾਨੂੰ ਪੂਰੀ ਤਰ੍ਹਾਂ ਪਾਲਣ ਕਰਨੀਆਂ ਚਾਹੀਦੀਆਂ ਹਨ ਕਿਉਂਕਿ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀ ਦੇ ਸਾਮ੍ਹਣੇ ਇਕ **pledge** ਕੀਤਾ ਹੈ। ਅਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਾ ਕੇ ਦੱਸਿਆ ਜਾਂਦਾ ਹੈ ਕਿ ਅੱਜ ਤੋਂ ਬਾਦ ਤੁਹਾਡੇ ਗੁਰੂ, ਬਾਣੀ ਦੇ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਜੀ ਹੋਣਗੇ ਅਤੇ ਇਨ੍ਹਾਂ ਦੇ ਵਿਚ ਅੰਕਿਤ ਕੀਤੇ ਸਿਧਾਂਤ, ਜੋ ਗੁਰੂ ਰੂਪ ਹਨ, ਅਸੀਂ ਉਹ ਪੂਰੀ ਤਰ੍ਹਾਂ ਨਾਲ ਮੰਨਣੇ ਹਨ - ਜਿਨ੍ਹਾਂ ਵਿਚ ਨਿੱਤ ਕਰਨ ਵਾਲੇ ਕਰਮ ਅਤੇ ਦੂਸਰੇ ਨਿਸ਼ੇਧ ਕਰਮ ਦੱਸੇ ਗਏ ਹਨ। ਅਸਾਨੂੰ ਮਾਰਗ ਦਰਸ਼ਨ ਕਰਾਇਆ ਜਾਂਦਾ ਹੈ। ਉਨ੍ਹਾਂ ਵਿਚ ਹੀ ਆਉਂਦਾ ਹੈ ਕਿ ਮੰਦਾ ਮੈਂ ਹੀ ਹਾਂ। ਸਭ ਤੋਂ ਜੇ ਕੋਈ ਬੁਰਾ ਹੈ ਤਾਂ ਉਹ ਵੀ ਮੈਂ ਹਾਂ। ਮੇਰੇ ਤੋਂ ਸਾਰੇ ਭਲੇ ਹੀ ਹਨ ਅਤੇ ਬਾਣੀ ਵਿਚ ਫੁਰਮਾਨ ਹੈ ਕਿ ਇਸ ਨਿਸ਼ਚੇ ਵਾਲਾ ਜੋ ਬੰਦਾ ਹੈ, ਉਹ ਗੁਰੂਆਂ, ਪੀਰਾਂ-ਪੈਗੰਬਰਾਂ, ਮਹਾਂਪੁਰਸ਼ਾਂ ਦਾ ਮਿੱਤਰ ਹੈ-

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥***

***ਪੰਨਾ - 1364***

***ਹਮ ਨਹੀ ਚੰਗੇ ਬੁਰਾ ਨਹੀ ਕੋਇ॥***
***ਪ੍ਰਣਵਤਿ ਨਾਨਕੁ ਤਾਰੇ ਸੋਇ॥*** ***ਪੰਨਾ - 728***

***ਧਾਰਨਾ - ਗੁਰਸਿੱਖ ਨਾ ਕਿਸੇ ਨੂੰ ਮੰਦਾ ਆਖਦਾ,***
***ਮੰਦਾ ਜਾਣੇ ਸਦਾ ਆਪ ਨੂੰ - 2, 2.***
***ਮੇਰੇ ਪਿਆਰੇ ਮੰਦਾ ਜਾਣੇ ਸਦਾ ਆਪ ਨੂੰ - 2, 2***
***ਗੁਰਸਿੱਖ ਨਾ ਕਿਸੇ ਨੂੰ ਮੰਦਾ ਆਖਦਾ,....- 2***

***ਹਉ ਅਪਰਾਧੀ ਗੁਨਹਗਾਰੁ ਹਉ ਬੇਮੁਖ ਮੰਦਾ॥***
***ਚੋਰ ਯਾਰ ਜੂਆਰਿ ਹਉਂ ਪਰ ਘਰਿ ਜੋਹੰਦਾ॥***

*ਨਿੰਦਕੁ ਦੁਸ਼ਟੁ ਹਰਾਮ ਖੋਰੁ ਠਗੁ ਦੇਸ ਠਗੰਦਾ।।*
*ਕਾਮੁ ਕਰੋਧੁ ਮਦੁ ਲੋਭੁ ਮੋਹੁ ਹੰਕਾਰੁ ਕਰੰਦਾ।।*
*ਬਿਸਾਸਘਾਤੀ ਅਕ੍ਰਿਤਘਣ ਮੈ ਕੋ ਨ ਰਖੰਦਾ।।*
*ਸਿਮਰਿ ਮੁਰੀਦਾ ਢਾਡੀਆ ਸਤਿਗੁਰੁ ਬਖਸੰਦਾ।।*

***ਭਾਈ ਗੁਰਦਾਸ ਜੀ, ਵਾਰ 36/21***

ਸਾਡੇ ਵਿਚ ਕਿੰਨਾ ਫਰਕ ਹੈ, ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤ ਨੂੰ ਬਿਲਕੁਲ ਹੀ ਨਹੀਂ ਮੰਨਦੇ। ਉਂਝ ਅਸੀਂ ਦਿਨ ਰਾਤ ਕੂਕਦੇ ਰਹਿੰਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਸਾਡਾ ਗੁਰੂ ਹੈ ਪਰ ਗੁਰੂ ਦਾ ਹੁਕਮ ਮੰਨਣਾ ਤਾਂ ਇਕ ਪਾਸੇ ਰਿਹਾ, ਇਸ ਸਿਧਾਂਤ ਨੂੰ ਅਸੀਂ ਵਿਚਾਰਨ ਵਾਸਤੇ ਵੀ ਤਿਆਰ ਨਹੀਂ ਹਾਂ। ਅਸੀਂ ਸਟੇਜਾਂ ਤੇ ਖੜ੍ਹ ਕੇ ਫੋਕੇ ਹੋਕੇ ਦਿੰਦੇ ਹਾਂ ਕਿ ਮੇਰੇ ਵਰਗਾ ਕੋਈ ਚੰਗਾ ਨਹੀਂ ਹੈ। ਮੈਂ ਤੁਹਾਡਾ ਆਹ ਭਲਾ ਕੀਤਾ, ਔਹ ਭਲਾ ਕੀਤਾ, ਮੈਂ ਤੁਹਾਡੇ ਨਾਲ ਨੇਕੀਆਂ ਕਰਦਾ ਹਾਂ। ਇਹ ਸਭ ਕੀ ਹੋਇਆ? ਇਕ ਢੌਂਗ ਹੀ ਹੋਇਆ ਨਾ। ਗੱਲਾਂ ਨਾਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣਾ, ਪਰ ਕਰਨੀ ਦੇ ਵਿਪਰੀਤ ਹੋ ਕੇ ਕਹਿਣਾ ਕਿ ਅਸੀਂ ਚੰਗੇ ਹਾਂ, ਹੋਰ ਕੋਈ ਨਹੀਂ; ਹੋਰ ਸਾਰਾ ਸੰਸਾਰ ਲੁਟੇਰਿਆਂ ਦਾ ਤੁਰਿਆ ਫਿਰਦਾ ਹੈ, ਸੰਸਾਰ ਮਾੜਾ ਹੈ। ਪਰ ਪਿਆਰਿਓ! ਜਿਹੋ ਜਿਹਾ ਸ਼ੀਸ਼ਾ ਆਪਣੇ ਅੰਦਰ ਲਗਿਆ ਹੁੰਦਾ ਹੈ, ਉਸ ਵਿਚ ਝਾਕਿਆਂ ਉਹੋ ਜਿਹਾ ਹੀ ਰੰਗ ਨਜ਼ਰ ਆਇਆ ਕਰਦਾ ਹੈ। ਬ੍ਰਹਮਗਿਆਨੀ ਮਹਾਂਪੁਰਸ਼ ਹਰ ਪ੍ਰਾਣੀ ਦੇ ਅੰਦਰ ਇਕੋ ਪ੍ਰਭੂ ਨੂੰ ਤੱਕਦੇ ਹਨ। ਉਨ੍ਹਾਂ ਦੀ ਨਜ਼ਰ ਵਿਚ ਨਾ ਹੀ ਕੋਈ ਬੁਰਾ ਹੈ, ਨਾ ਹੀ ਕੋਈ ਭੁਲਿਆ ਹੈ, ਨਾ ਕੋਈ ਮੂਰਖ ਹੈ, ਨਾ ਕੋਈ ਸਿਆਣਾ ਹੈ; ਜੇ ਹੈ ਤਾਂ ਇਕੋ ਪ੍ਰਭੂ ਦੀ ਜੋਤਿ –

*ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ।।*
*ਤਿਸ ਕੈ ਭਾਣੈ ਕੋਇ ਨ ਭੂਲਾ*
*ਜਿਨਿ ਸਗਲੋ ਬ੍ਰਹਮੁ ਪਛਾਤਾ।।* ***ਪੰਨਾ – 610***

*ਨਾ ਕੋ ਮੂਰਖੁ ਨਾ ਕੋ ਸਿਆਣਾ।।*
*ਵਰਤੈ ਸਭ ਕਿਛੁ ਤੇਰਾ ਭਾਣਾ।।* ***ਪੰਨਾ – 98***

ਮਹਾਂਪੁਰਖਾਂ ਦੀ ਦ੍ਰਿਸ਼ਟੀ ਹੋਰ ਹੈ ਪਰ ਸੰਸਾਰ ਦੀ ਦ੍ਰਿਸ਼ਟੀ ਹੋਰ ਹੈ। ਸੰਸਾਰ ਕਹਿੰਦਾ ਹੈ ਕਿ ਮੈਂ ਚੰਗਾ ਹਾਂ, ਮੈਂ ਚੰਗਾ ਕਰਿਆ, ਮੇਰੇ ਨਾਲ ਉਹਨੇ ਬੁਰਾ ਕਰਿਆ; ਗੁਰਮੁਖ ਪਰਉਪਕਾਰੀ ਹੈ, ਉਹ ਬੁਰਿਆਂ ਨੂੰ ਵੀ ਡੁੱਬਣ ਤੋਂ ਬਚਾਉਂਦਾ ਹੈ। ਭਾਈ ਗੁਰਦਾਸ ਜੀ ਦ੍ਰਿਸ਼ਟਾਂਤ ਦਿੰਦਿਆਂ ਫੁਰਮਾਉਂਦੇ ਹਨ –

*ਫਲ ਦੇ ਵੱਟ ਵਗਾਇਆਂ ਤੱਛਣਹਾਰੇ ਤਾਰਿ ਤਰੰਦਾ।।*

***ਭਾਈ ਗੁਰਦਾਸ ਜੀ, ਵਾਰ – 28/12***

ਪਾਣੀ ਦਾ ਪੁੱਤਰ ਬ੍ਰਿਛ ਹੈ; ਉਹਦੇ ਵੱਟਾ ਮਾਰੋ, ਫਲ ਸੁੱਟ ਦਿੰਦਾ ਹੈ। ਫਲ ਖਾਂਦਾ ਹੈ ਆਦਮੀ, ਅਨੰਦ ਲੈਂਦਾ ਹੈ, ਛਾਵੇਂ ਬੈਠਦਾ ਹੈ; ਦਰਖਤ ਨੇ ਐਂ

ਤਾਂ ਨਹੀਂ ਕਦੇ ਕਿਹਾ ਕਿ ਇਹਨੇ ਮੇਰੇ ਵੱਟਾ ਮਾਰਿਐ, ਮੈਂ ਇਹਦੇ ਉਪਰ ਵੱਡਾ ਟਾਹਣਾ ਗਿਰਾ ਕੇ ਮਾਰ ਦਿਆਂ।

***ਤੱਛੈ ਪੁੱਤ ਨ ਡੋਬਈ ਪੁੱਤ ਵੈਰ ਜਲ ਜੀ ਨ ਧਰੰਦਾ।***

***ਭਾਈ ਗੁਰਦਾਸ ਜੀ, ਵਾਰ - 28/12***

ਦਰਖ਼ਤ ਟੁੱਟੇ ਹੋਏ ਦੀ, ਜਦ ਕਿਸ਼ਤੀ ਬਣ ਜਾਂਦੀ ਹੈ, ਫੇਰ ਉਹ ਤੋਰਦੈ ਤੇ ਉਹ ਜਿਹੜਾ ਪੁੱਤਰ ਹੈ ਦਰਖ਼ਤ, ਜਿਹੜੇ ਉਹਦੇ ਉਤੇ ਬੈਠ ਕੇ ਲੰਘਦੇ ਹਨ, ਉਨ੍ਹਾਂ ਨਾਲ ਵੈਰ ਨਹੀਂ ਕਰਦਾ; ਪਾਰ ਲੰਘਾਈ ਜਾਂਦਾ ਹੈ। ਬੰਦੇ ਨੇ ਉਸਨੂੰ ਕੱਟਿਆ ਸੀ, ਉਹ ਉਸਨੂੰ ਪਾਰ ਕਰਦਾ ਹੈ -

***ਵਰਸੈ ਹੋਇ ਸਹੰਸ ਧਾਰ ਮਿਲਿ ਗਿਲ ਜਲ ਨੀਵਾਣ ਚਲੰਦਾ।***

***ਭਾਈ ਗੁਰਦਾਸ ਜੀ, ਵਾਰ - 28/12***

ਬੱਦਲ ਹੈ - ਹਜ਼ਾਰਾਂ ਹੀ ਧਾਰਾਂ ਹੋ ਕੇ ਵਰਸਦੈ, ਬਨਸਪਤੀ ਦੇ ਨਾਲ ਮਿਲ ਕੇ ਫੇਰ ਨੀਵੇਂ ਥਾਂ ਨੂੰ ਰੁੜ੍ਹ ਜਾਂਦੈ -

***ਡੋਬੈ ਡੁੱਬੈ ਅਗਰ ਨੋ......................।***

***ਭਾਈ ਗੁਰਦਾਸ ਜੀ, ਵਾਰ - 28/12***

ਜਿਵੇਂ ਅਗਰ ਦਾ ਡੱਬਾ ਹੁੰਦੈ (ਲੱਕੜੀ ਦਾ), ਉਹਨੂੰ ਡੋਬ ਦਿੰਦੇ ਨੇ ਕਿਉਂਕਿ ਡੁੱਬ ਕੇ ਉਹਦੀ ਕੀਮਤ ਵਧ ਜਾਂਦੀ ਹੈ -

***...............ਆਪ ਛੱਡ ਪੁੱਤ ਪੈਜ ਰਖੰਦਾ।।***

***ਭਾਈ ਗੁਰਦਾਸ ਜੀ, ਵਾਰ - 28/12***

ਜੇ ਡੁੱਬੇ ਨਾ - ਅਗਰ ਦੀ ਲੱਕੜੀ, ਤਾਂ ਕਹਿੰਦੇ, ਮੁੱਲ ਨਹੀਂ ਪੈਂਦਾ ਪੂਰਾ ਉਹਦਾ। ਸੋ ਲੱਕੜੀ ਦਾ ਮੁੱਲ, ਤਾਂ ਪੈਂਦਾ ਹੈ ਜੇ ਉਹ ਪਾਣੀ ਦੇ ਅੰਦਰ ਡੁੱਬ ਜਾਵੇ ਤੇ ਪਾਣੀ ਛੱਡ ਦਿੰਦੈ - ਆਪਣਾ ਸੁਭਾਅ, ਤੇ ਪੁੱਤਰ ਦੀ ਲਾਜ ਰਖਦੈ -

***ਤਰ ਡੁਬੈ ਡੁੱਬਾ ਤਰੈ ਜਿਣ ਹਾਰੈ ਹਾਰੈ ਸੁ ਜਿਣੰਦਾ।।***

***ਭਾਈ ਗੁਰਦਾਸ ਜੀ, ਵਾਰ - 28/12***

ਜਿਹੜਾ ਤਰਦੈ, ਉਹ ਡੁੱਬ ਜਾਇਆ ਕਰਦੈ; ਡੁੱਬਿਆ ਹੋਇਆ ਤਰ ਜਾਇਆ ਕਰਦੈ; ਜਿਹੜਾ ਜਿਤਦੈ, ਉਹ ਹਾਰ ਜਾਂਦਾ ਹੈ; ਹਾਰਿਆ ਹੋਇਆ ਜਿੱਤ ਜਾਂਦੈ-

***ਉਲਟਾ ਖੇਲ ਪਿਰੰਮ ਦਾ ਪੈਰਾਂ ਉੱਪਰ ਸੀਸ ਨਿਵੰਦਾ।।***

***ਭਾਈ ਗੁਰਦਾਸ ਜੀ, ਵਾਰ -28/12***

ਸੀਸ ਉਤੇ ਤਾਂ ਕੋਈ ਪੈਰ ਨਹੀਂ ਧਰਦਾ; ਸਾਰੇ ਪੈਰਾਂ ਦੇ ਉਪਰ ਸੀਸ ਧਰਦੇ ਨੇ। ਕਹਿੰਦੇ, ਪਿਆਰ ਦੀ ਖੇਡ ਉਲਟੀ ਹੈ -

***ਆਪਹੁੰ ਕਿਸੈ ਨ ਜਾਣੈ ਮੰਦਾ।।***
***ਭਾਈ ਗੁਰਦਾਸ ਜੀ, ਵਾਰ - 28/12***

ਜਦ ਕਹੇਗਾ, ਮੰਦਿਆਂ ਦੀ ਲਿਸਟ ਵਿਚ ਮੈਂ ਅਖੀਰ ਤੇ ਹਾਂ। ਸੋ ਇਹ ਗੁਰਮੁਖ ਦਾ ਸੁਭਾਅ ਹੋਇਆ ਕਰਦਾ ਹੈ - ਦੂਜੇ ਦਾ ਭਲਾ ਕਰਨਾ, ਆਪਣੇ ਆਪ ਨੂੰ ਸਚਮੁਚ ਛੋਟਾ ਜਾਣਨਾ ਕਿਉਂਕਿ ਸਭਨਾਂ ਘਟਾਂ ਵਿਚ ਪ੍ਰਭੂ ਦੀ ਜੋਤ ਨੂੰ ਪ੍ਰਤੱਖ ਦੇਖਦਾ ਹੈ। ਸੋ ਉਸਦੇ ਲਈ ਸੰਸਾਰ ਵਿਚ ਕੋਈ ਮੰਦਾ ਨਹੀਂ ਹੈ, ਕੋਈ ਬੁਰਾ ਨਹੀਂ ਹੈ। ਬ੍ਰਹਮ ਦੀ ਪਛਾਣ ਹੋਣ ਨਾਲ ਸਾਰੀ ਖੇਡ ਬ੍ਰਹਮ ਦੇ ਹੁਕਮ ਵਿਚ ਹੀ ਹੁੰਦੀ ਲਗਦੀ ਹੈ।

ਸੋ ਐਸੀ ਉਚੀ ਬਿਰਤੀ ਵਾਲਾ ਭਾਈ ਤਿਲੋਕਾ ਕਹਿ ਰਿਹਾ ਹੈ ਕਿ ਬੀਬਾ ਤੂੰ ਤਾਂ ਕੋਈ ਕਸੂਰ ਨਹੀਂ ਕਰਿਆ, ਤੂੰ ਕਿਉਂ ਪਛਤਾਵਾ ਕਰਦੀ ਹੈਂ ਤੇ ਕਿਉਂ ਰੋਈ ਜਾਂਦੀ ਹੈਂ? ਕਹਿੰਦੀ, "ਚੰਗੇ ਪੁਰਖ! ਹੇ ਬਹੁਤ ਪਿਆਰੇ ਲੱਗਣ ਵਾਲੇ ਪੁਰਸ਼! ਤੇਰੇ ਬੋਲ ਵਿਚ ਕਿੰਨਾਂ ਦਰਦ ਹੈ, ਕਿੰਨੀ ਅਪਣੱਤ ਹੈ; ਅਜੇ ਮੈਂ ਕਸੂਰ ਨਹੀਂ ਕਰਿਆ? ਤੇਰੀ ਮੈਂ ਜਾਨ ਲੈ ਲਈ, ਕਿੰਨੇ ਦਿਨਾਂ ਦਾ ਤੂੰ ਬੇਹੋਸ਼ ਪਿਆ ਹੈਂ; ਅਜੇ ਮੈਂ ਤੈਨੂੰ ਚੰਗੀ ਲਗ ਰਹੀ ਹਾਂ? ਤੂੰ ਕੋਈ ਆਦਮੀ ਨਹੀਂ ਹੈ, ਸਚਮੁੱਚ ਹੀ ਕਿਸੇ ਹੋਰ ਅਸਮਾਨ ਤੋਂ ਉਤਰਿਆ ਹੋਇਆ ਦੇਵਤਾ ਹੈਂ। ਅਸੀਂ ਇਸ ਦੇਸ਼ ਦੇ ਵਾਸੀ ਭੋਰਾ-ਭੋਰਾ ਗੱਲ ਉਪਰ ਇਕ ਦੂਜੇ ਦਾ ਗਲ ਵੱਢਣ ਨੂੰ ਤਿਆਰ ਹੋ ਜਾਂਦੇ ਹਾਂ ਪਰ ਤੂੰ ਕਿਸੇ ਹੋਰ ਲੋਕ ਦਾ ਹੋਣ ਕਰਕੇ ਕਹਿ ਰਿਹਾ ਹੈਂ ਕਿ ਨਹੀਂ ਬੀਬਾ! ਤੂੰ ਬੜੀ ਚੰਗੀ ਹੈਂ।" "ਤੈਨੂੰ ਪਤੈ! ਤੂੰ ਕਿੰਨੀ ਸੇਵਾ ਕਰ ਰਹੀ ਹੈਂ - ਪਰਦੇਸੀ ਦੀ। ਰਾਜੇ ਦੀ ਲੜਕੀ ਹੋ ਕੇ ਇਕ ਗਰੀਬ ਬੰਦੇ ਦੀ ਤੂੰ ਸੇਵਾ ਕਰਨ ਲੱਗੀ ਹੋਈ ਹੈਂ। ਤੁਸੀਂ ਰਾਜੇ ਲੋਕ ਤਾਂ ਮੇਰੇ ਵਰਗੇ ਜਿਉਂਦੇ ਬੰਦੇ ਦਾ ਗਲਾ ਘੁੱਟ ਕੇ ਮਾਰ ਦਿੰਦੇ ਹੋਂ; ਇਸ ਦੇ ਵਿਪਰੀਤ ਤੂੰ ਮੇਰੀ ਸੇਵਾ ਕਰ ਰਹੀ ਹੈਂ, ਮੇਰਾ ਦਰਦ ਤੇਰੇ ਦਿਲ ਅੰਦਰ ਹੈ। ਮੈਨੂੰ ਤੂੰ ਪਿਆਰ ਕਰ ਰਹੀ ਹੈਂ, ਤੂੰ ਇਕ ਗਰੀਬ ਬੰਦੇ ਦੀ ਦਿਨ ਰਾਤ ਸੇਵਾ ਕਰ ਰਹੀ ਹੈਂ। ਬੀਬਾ! ਸੇਵਾ ਦਾ ਫਲ ਮਿਲਦੈ। ਐਥੇ ਵੀ ਮਿਲਦੈ; ਐਥੇ ਸੁਖ-ਸ਼ਾਂਤੀ ਮਿਲਦੀ ਹੈ ਤੇ ਦਰਗਾਹ ਵਿਚ ਜਾ ਕੇ ਥਾਂ ਮਿਲ ਜਾਇਆ ਕਰਦੀ ਹੈ।" ਗੁਰੂ ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਵਿਚਿ ਦੁਨੀਆ ਸੇਵ ਕਮਾਈਐ।।***
***ਤਾ ਦਰਗਹ ਬੈਸਣੁ ਪਾਈਐ।।***
***ਕਹੁ ਨਾਨਕ ਬਾਹ ਲੁਡਾਈਐ।। ਪੰਨਾ - 26***

ਪਿਆਰ ਦੀ ਖੇਡ ਹੋਰ ਹੁੰਦੀ ਹੈ। ਪਿਆਰ ਦੀ ਕਥਾ ਨਿਆਰੀ ਹੁੰਦੀ ਹੈ।

ਸਾਧਸੰਗਤ ਜੀ! ਯੂ.ਪੀ. ਵਿਚ ਜਦੋਂ ਮੈਂ ਫਾਰਮ ਵਿਚ ਖੇਤੀ ਕਰਿਆ ਕਰਦਾ ਸੀ ਤਾਂ ਮੇਰੇ ਪਾਸ ਇਕ ਕੁੱਤਾ ਸੀ। ਜਦੋਂ ਮੈਂ ਸ਼ਹਿਰ ਤੋਂ ਕੰਮ ਕਰਕੇ ਆਉਣਾ, ਮੇਰੀ ਕਾਰ ਦੋ ਮੀਲ ਤੋਂ ਪਿੰਡ ਧਾਮਣੀ ਕੋਲੋਂ ਮੁੜਨੀਂ ਅਤੇ ਕਾਰ ਦਾ ਵੱਜਿਆ ਹੌਰਨ ਕੁਤੇ ਨੇ - ਜਿਸਦਾ ਨਾਮ ਜੌਨੀ ਸੀ, ਪਛਾਣ ਲੈਣਾ ਤਾਂ ਉਹ ਮੇਰੇ ਵਲ ਨੂੰ ਪੂਰੀ ਤਾਕਤ ਨਾਲ ਦੌੜ ਪੈਂਦਾ ਸੀ। ਉਸਨੇ ਮੈਨੂੰ ਇਕ ਕਿਲੋਮੀਟਰ ਦੂਰ, ਮਜਰੇ ਨਾਮੀ ਪਿੰਡ ਵਿਚ ਆ ਕੇ ਰਲ ਜਾਣਾ। ਫੇਰ ਉਹ ਕਾਰ ਦੇ ਮੂਹਰੇ ਨਚਦਾ ਫਾਰਮ ਵਲ ਨੂੰ ਦੌੜਦਾ ਸੀ, ਬਹੁਤ ਪਿਆਰ

ਕਰਦਾ ਸੀ। 1977 ਵਿਚ ਮੈਂ ਫਾਰਮ ਵੇਚ ਕੇ ਮੋਹਾਲੀ ਆ ਗਿਆ ਪਰ ਉਹ ਕੁੱਤਾ ਉਥੇ ਹੀ ਰਿਹਾ। ਉਸਨੂੰ ਮੈਂ ਆਪਣੇ ਨਾਲ ਨਾ ਲਿਆ ਸਕਿਆ ਪਰ ਉਸ ਦੀ ਯਾਦ ਮੇਰੇ ਅੰਦਰ ਆਉਂਦੀ ਹੀ ਰਹਿੰਦੀ ਸੀ। ਜਿਨ੍ਹਾਂ ਨੂੰ ਮੈਂ ਫਾਰਮ ਵੇਚਿਆ ਸੀ, ਉਨ੍ਹਾਂ ਦਾ ਘਰ ਸਿੱਧਾ ਨਦੀਆਂ ਤੇ ਜੰਗਲ ਲੰਘ ਕੇ ਡੇਢ ਕਿਲੋਮੀਟਰ ਤੇ ਸੀ। ਉਹ ਹਰ ਰੋਜ਼ ਰੋਟੀ ਖਾਣ ਵਾਸਤੇ ਉਨ੍ਹਾਂ ਦੇ ਘਰ ਚਲਿਆ ਜਾਇਆ ਕਰਦਾ ਪਰ ਰੋਟੀ ਖਾਣ ਪਿਛੋਂ ਇਕ ਸਕਿੰਟ ਵੀ ਨਹੀਂ ਠਹਿਰਦਾ ਸੀ। ਉਹ ਸਿੱਧਾ ਮੇਰੇ ਵੇਚੇ ਹੋਏ ਫਾਰਮ ਹਾਊਸ ਵਿਚ ਨਦੀਆਂ, ਜੰਗਲ ਲੰਘ ਕੇ ਆ ਜਾਇਆ ਕਰਦਾ ਸੀ। ਜਿਥੇ ਮੈਂ ਸੰਗਤ ਨੂੰ ਮਿਲਿਆ ਕਰਦਾ ਸੀ, ਉਹ ਉਥੇ ਹੀ ਬੈਠਾ ਰਹਿੰਦਾ ਸੀ। ਉਹ ਦੱਸਣ ਕਿ ਜਿਧਰੋਂ ਤੁਸੀਂ ਕਾਰ ਵਿਚ ਆਇਆ ਕਰਦੇ ਸੀ, ਉਧਰ ਨੂੰ ਮੂੰਹ ਕਰਕੇ ਬੈਠਾ ਰਹਿੰਦਾ। ਹੋਰ ਲੰਘਦੀਆਂ ਕਾਰਾਂ ਨੂੰ ਤੱਕਦਾ ਰਹਿੰਦਾ ਪਰ ਕਿਸੇ ਕਾਰ ਨੂੰ ਅਗਾਊਂ ਲੈਣ ਨਾ ਜਾਂਦਾ ਅਤੇ ਨਾ ਹੀ ਉਸਨੇ ਮਾਲਕਾਂ ਨਾਲ ਪਿਆਰ ਪਾਇਆ। ਉਥੇ ਹੀ ਇੰਤਜ਼ਾਰ ਕਰਦਾ ਰਿਹਾ ਕਿ ਕਦ ਮੈਂ ਫਾਰਮ ਆਵਾਂ ਤੇ ਅਸਾਨੂੰ ਉਹ ਪਿਆਰ ਕਰੇ। ਕਈ ਵਾਰ ਉਸਦੀਆਂ ਅੱਖਾਂ ਵਿਚ ਹੰਝੂ ਗਿਰਦੇ ਕਈ ਪ੍ਰੇਮੀਆਂ ਨੇ ਦੇਖੇ। ਉਸਦੇ ਪਿਆਰ ਦੀ ਖਿੱਚ ਮੇਰੇ ਤਕ ਪਹੁੰਚਦੀ, ਮੇਰੇ ਅੰਦਰ ਵੀ ਖਿੱਚ ਪੈਦਾ ਹੋਈ। ਮੈਂ ਉਸ ਕੁੱਤੇ ਨੂੰ ਮਿਲਣ ਵਾਸਤੇ ਤੇ ਨਾਲ ਲਿਆਉਣ ਵਾਸਤੇ ਸੰਗਤ ਸਮੇਤ ਯੂ.ਪੀ. ਵਿਚ ਦੀਵਾਨ ਲਾਉਣ ਪਹੁੰਚਿਆ ਪਰ ਮੈਨੂੰ ਇਹ ਸੁਣ ਕੇ ਦੁਖ ਹੋਇਆ ਕਿ ਉਹ ਜੌਨੀ ਨਾਮ ਦਾ ਕੁੱਤਾ ਮੇਰਾ ਇੰਤਜ਼ਾਰ ਕਰਦਾ-ਕਰਦਾ ਦੋ ਦਿਨ ਪਹਿਲਾਂ ਹੀ ਪ੍ਰਾਣ ਛੱਡ ਗਿਆ।

ਪਸ਼ੂਆਂ ਦੀ ਸੇਵਾ ਕਰ ਲਓ, ਦਰਖਤਾਂ ਦੀ ਸੇਵਾ ਕਰ ਲਓ, ਖੇਤੀ ਦੀ ਸੇਵਾ ਕਰ ਲਓ; ਕਿਸੇ ਦੀ ਵੀ ਸੇਵਾ ਕਰ ਲਓ, ਇਹ ਸੇਵਾ ਇਥੇ ਫਲ ਦਿੰਦੀ ਹੈ। ਜਿਹੜੀ ਗੁਰੂ ਦੀ ਸੇਵਾ ਹੈ, ਉਹ ਐਥੇ ਵੀ ਫਲ ਦਿੰਦੀ ਹੈ ਤੇ ਦਰਗਾਹ ਵਿਚ ਵੀ ਫਲ ਦਿੰਦੀ ਹੈ।

ਸਾਧਸੰਗਤ ਜੀ! ਤੁਸੀਂ ਧਿਆਨ ਦੇਵੋ, ਤੁਹਾਡੀ ਸੇਵਾ ਕਰਨ ਵਾਸਤੇ ਚਾਰ ਡਾਕਟਰ ਹਰ ਸਮਾਗਮ ਵਿਚ ਰਤਵਾੜਾ ਸਾਹਿਬ ਅਤੇ ਮੋਹਾਲੀ, ਮਹੀਨੇ ਵਿਚ ਛੇ ਵਾਰੀ ਆਉਂਦੇ ਹਨ ਅਤੇ ਸੇਵਾ ਕਰਦੇ ਹਨ। ਜੇ ਤੁਸੀਂ ਇਨ੍ਹਾਂ ਦਿਨਾਂ ਤੋਂ ਬਗੈਰ ਇਨ੍ਹਾਂ ਹੀ ਡਾਕਟਰਾਂ ਦੀ ਕਲੀਨਿਕ ਵਿਚ ਜਾਵੋ ਤਾਂ 100-100 ਰੁਪਿਆ **consulting fee** (ਸਲਾਹ ਮਸ਼ਵਰੇ ਦੀ ਫੀਸ) ਦੇਣੀ ਪੈਂਦੀ ਹੈ। ਇਥੇ ਇਹ ਸੈਂਕੜੇ ਮਰੀਜ਼ ਫਰੀ ਦੇਖਦੇ ਹਨ। ਦਵਾਈਆਂ ਤੁਹਾਡੇ ਵਲੋਂ ਫਰੀ ਦਿਤੀਆਂ ਜਾਂਦੀਆਂ ਹਨ। ਆਪੇ ਹੀ ਅੰਦਾਜ਼ਾ ਲਾ ਲਓ ਕਿ ਜੇ ਸੌ ਮਰੀਜ਼ ਨੂੰ ਵੀ ਦੇਖਣ ਤਾਂ 10,000 ਰੁਪਏ ਉਨ੍ਹਾਂ ਦੀ ਫੀਸ ਬਣ ਜਾਵੇ ਪਰ ਇਹ ਡਾਕਟਰ ਨਿਸ਼ਕਾਮ ਹੋ ਕੇ ਸੇਵਾ ਕਰਦੇ ਹਨ। ਸੇਵਾ ਦਾ ਫਲ ਉਨ੍ਹਾਂ ਨੂੰ ਮਿਲਣਾ ਹੀ ਹੈ।

***ਵਿਚਿ ਦੁਨੀਆ ਸੇਵ ਕਮਾਈਐ।।***
***ਤਾ ਦਰਗਹ ਬੈਸਣੁ ਪਾਈਐ।।***
***ਕਹੁ ਨਾਨਕ ਬਾਹ ਲੁਡਾਈਐ।। ਪੰਨਾ - 26***

ਦਰਗਾਹ ਵਿਚ ਬਾਂਹ ਲੁਡਾਉਂਦੇ ਹਨ - ਸੇਵਾ ਕਰਨ ਵਾਲੇ; ਮੋਢੇ ਸੁੰਗੋੜ

ਕੇ ਨਹੀਂ ਤੁਰਿਆ ਕਰਦੇ। ਸੇਵਾ ਦਾ ਫਲ ਮਿਲਦਾ ਹੈ। ਗੁਰੂ ਘਰ ਦੇ ਅੰਦਰ ਜਿਥੇ ਸਿਮਰਨ ਦੀ ਮਹਾਨਤਾ ਦੱਸੀ ਗਈ ਹੈ, ਉਥੇ ਸੇਵਾ ਦੀ ਵੀ ਮਹਾਨਤਾ ਉਸਦੇ ਬਰਾਬਰ ਹੀ ਹੈ।

ਭਾਈ ਤਿਲੋਕਾ ਜੀ ਨੇ ਕਿਹਾ, "ਬੀਬਾ! ਮੈਂ ਪਰਦੇਸੀ ਹਾਂ, ਤੂੰ ਮੈਨੂੰ ਨਹੀਂ ਜਾਣਦੀ ਪਰ ਤੂੰ ਪਰਦੇਸੀ ਦੀ ਸੇਵਾ ਦੇਖ ਕਿੰਨੀ ਕਰਦੀ ਹੈਂ; ਨਾ ਦਿਨੇ ਸੌਂਦੀ ਹੈਂ, ਨਾ ਰਾਤ ਨੂੰ ਸੌਂਦੀ ਹੈਂ; ਮੈਂ ਮਹਿਸੂਸ ਕੀਤਾ ਹੈ ਕਿ ਤੂੰ ਹਰ ਵਕਤ ਜਾਗਦੀ ਬੈਠੀ ਰਹਿੰਦੀ ਹੈਂ। ਤੁਸੀਂ ਮੈਨੂੰ ਪੈਣ ਲਈ ਸੋਹਣਾ ਪਲੰਘ ਦਿਤਾ ਹੈ। ਤੂੰ ਇਸ ਦੇ ਕੋਲ ਕੁਰਸੀ ਡਾਹ ਕੇ ਹਰ ਵਕਤ ਮੇਰੇ ਵਲ ਝਾਕਦੀ ਰਹਿੰਦੀ ਹੈਂ ਕਿ ਹੁਣ ਬੋਲਿਆ, ਹੁਣ ਬੋਲਿਆ। ਕਦੇ ਪਾਣੀ ਦਿੰਦੀ ਹੈਂ, ਕਦੇ ਕੋਈ ਹੋਰ ਚੀਜ਼ ਲਿਆ ਕੇ ਦਿੰਦੀ ਹੈਂ; ਮੈਂ ਤਾਂ ਇਸ ਸੇਵਾ ਦਾ ਅਧਿਕਾਰੀ ਨਹੀਂ ਨਾ, ਇਹ ਤੂੰ ਨਿਸ਼ਕਾਮ ਸੇਵਾ ਕਰ ਰਹੀ ਹੈਂ। ਤੈਨੂੰ ਇਸਦਾ ਫਲ ਸੰਸਾਰ ਵਿਚ ਵੀ ਮਿਲੇਗਾ ਅਤੇ ਦਰਗਾਹ ਵਿਚ, ਜਿਥੇ ਹਰ ਬੰਦੇ ਨੇ ਸੰਸਾਰ ਵਿਚ ਜ਼ਿੰਦਗੀ ਦਾ ਨਾਟਕ ਖੇਡ ਕੇ ਜਾਣਾ ਹੈ, ਉਸ ਸੱਚੀ ਦਰਗਾਹ ਵਿਚ ਵੀ ਤੈਨੂੰ ਮਾਣ ਪ੍ਰਾਪਤ ਹੋਵੇਗਾ।" ਰਾਜਕੁਮਾਰੀ ਇਹ ਬਚਨ ਸੁਣ ਕੇ ਬਹੁਤ ਹੀ ਹੈਰਾਨ ਹੋਈ ਤੇ ਕਹਿਣ ਲੱਗੀ, "ਹੇ ਭਲੇ ਪੁਰਖ! ਆਹ ਗੱਲ ਨਹੀਂ ਮੈਂ ਸਮਝ ਸਕੀ ਕਿ ਇਸ ਦੁਨੀਆਂ ਤੋਂ ਲਾਂਭੇ ਕੋਈ ਹੋਰ ਦਰਗਾਹ ਵੀ ਹੋਇਆ ਕਰਦੀ ਹੈ? ਕੀ ਹੁੰਦੀ ਹੈ ਦਰਗਾਹ - ਮੇਰੀ ਸਮਝ ਵਿਚ ਨਹੀਂ ਆਉਂਦਾ ਕਿਉਂਕਿ ਮੈਂ ਤਾਂ ਜੋ ਕੁਝ ਦੇਖਦੀ ਹਾਂ, ਸੁਣਦੀ ਹਾਂ, ਇਹੀ ਮੇਰੀ ਦੁਨੀਆਂ ਹੈ; ਮੈਨੂੰ ਕਿਸੇ ਨੇ ਨਹੀਂ ਦੱਸਿਆ ਕਿ ਦਰਗਾਹ ਕੀ ਹੁੰਦੀ ਹੈ।" ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਇਹ ਸੰਸਾਰ ਬਿਨਸਨਹਾਰ ਹੈ। ਇਸ ਦੇ ਵਿਚ ਨਾ ਕੋਈ ਸਰੀਰਧਾਰੀ, ਨਾ ਕੋਈ ਦਰਖਤ, ਨਾ ਕੋਈ ਪਹਾੜ - ਸਦਾ ਨਹੀਂ ਰਹਿੰਦਾ; ਸਮਾਂ ਆਇਆਂ ਸਭ ਚਲੇ ਜਾਂਦੇ ਹਨ।

ਦੇਖ ਤੂੰ ਆਪਣੇ ਪੜਦਾਦੇ ਤੋਂ ਉਪਰ ਪਰਿਵਾਰ ਦੇ ਸਬੰਧਿਤ ਮੈਂਬਰਾਂ ਨੂੰ ਨਹੀਂ ਜਾਣਦੀ ਜਿਨ੍ਹਾਂ ਨੇ ਆ ਕੇ ਇਸ ਤੁਹਾਡੇ ਨਗਰ ਦੀ ਬੁਨਿਆਦ ਰੱਖੀ, ਰਾਜ ਹਾਸਿਲ ਕੀਤੇ, ਬਾਗ ਲਵਾਏ। ਤੇਰੇ ਵਾਂਗੂੰ ਹੀ ਐਥੇ ਆ ਕੇ ਜਵਾਨੀਆਂ ਮਾਣੀਆਂ ਪਰ ਉਹ ਸਾਰੇ ਹੁਣ ਕਿਥੇ ਨੇ? ਉਹ ਸਾਰੇ ਭਲੇ ਬੁਰੇ ਕਰਮ ਕਰਕੇ ਸੰਸਾਰ ਤੋਂ ਚਲੇ ਗਏ ਅਤੇ ਆਪਣੇ ਕੀਤੇ ਹੋਏ ਕਰਮਾਂ ਦਾ ਲੇਖਾ ਦੇਣ ਲਈ ਪਰਲੋਕ ਵਿਚ ਪਹੁੰਚ ਕੇ, ਹੁਣ ਪਤਾ ਨਹੀਂ ਉਹ ਕਿਸ ਥਾਂ ਹੋਣ। ਬੀਬਾ! ਇਹ ਜੋ ਸੁੰਦਰ ਸਰੀਰ ਆਪਾਂ ਨੂੰ ਮਿਲਿਆ ਹੋਇਆ ਹੈ, ਇਸ ਵਿਚ ਕਈ ਹੋਰ ਪਰਤਾਂ ਹਨ। ਜਿਵੇਂ ਇਕ ਵੱਡਾ ਡੱਬਾ ਹੋਵੇ, ਉਹਦੇ ਵਿਚ ਇਕ ਛੋਟਾ ਡੱਬਾ ਹੋਵੇ, ਉਹਦੇ ਵਿਚ ਇਕ ਹੋਰ ਛੋਟਾ ਡੱਬਾ ਹੋਵੇ, ਫੇਰ ਉਹਤੋਂ ਛੋਟਾ ਡੱਬਾ ਹੋਵੇ; ਇਸੇ ਤਰ੍ਹਾਂ ਸਾਡੇ ਇਸ ਵਜੂਦ ਦੀ ਬਣਤਰ ਹੈ। ਆਹ ਜਿਹੜਾ ਸਰੀਰ ਹੈ ਇਹ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ, ਜਿਹਨੂੰ ਗਲਤੀ ਦੇ ਨਾਲ ਤੂੰ ਆਪਣਾ ਆਪ ਕਹਿ ਰਹੀ ਹੈਂ। ਤੂੰ ਦੇਖਿਆ ਹੋਣਾ ਹੈ ਜਦੋਂ ਤੂੰ ਕੋਈ ਸ਼ਿਕਾਰ ਮਾਰਦੀ ਸੀ ਤਾਂ ਉਸ ਮਰੇ ਹੋਏ ਜਾਨਵਰ ਦਾ ਸਰੀਰ ਐਥੇ ਹੀ ਰਹਿ ਜਾਂਦਾ ਹੈ ਪਰ ਵਿਚੋਂ ਰੂਹ ਨਿਕਲ ਕੇ ਚਲੀ ਜਾਇਆ ਕਰਦੀ ਹੈ ਜਿਸ ਨੂੰ ਅਸੀਂ ਦੇਖ ਨਹੀਂ ਸਕਦੇ, ਫੜ ਨਹੀਂ ਸਕਦੇ। ਇਸੇ ਤਰ੍ਹਾਂ ਨਾਲ ਇਹ ਜੋ ਢਾਂਚਾ ਹੈ, ਇਹਨੂੰ ਅਸੀਂ ਆਪਣਾ ਆਪ ਕਹਿ ਦਿੰਦੇ ਹਾਂ, ਇਹ ਤਾਂ ਇਥੇ ਹੀ ਰਹਿ ਜਾਂਦਾ ਹੈ। ਕੋਈ ਇਸਦਾ ਸ਼ਮਸ਼ਾਨ

ਭੂਮੀ ਵਿਚ ਸਸਕਾਰ ਕਰ ਦਿੰਦਾ ਹੈ, ਕਈ ਪਾਣੀ ਵਿਚ ਰੋੜ੍ਹ ਦਿੰਦੇ ਹਨ। ਜੇ ਇਹ ਘਰ ਵਿਚ ਰੱਖਿਆ ਜਾਵੇ ਤਾਂ ਸਾਰਾ ਘਰ ਬਦਬੂ ਨਾਲ ਭਰ ਜਾਵੇ। ਇਹਦੇ ਵਿਚ ਜੋ ਬੋਲਦੀ, ਦੇਖਦੀ, ਖੁਸ਼ੀਆਂ ਮਾਣਦੀ ਰੂਹ ਹੈ, ਇਹ ਵਿਚੋਂ ਨਿਕਲ ਜਾਇਆ ਕਰਦੀ ਹੈ। ਬੀਬਾ! ਮੈਂ ਵੀ ਚਲੇ ਜਾਣਾ ਹੈ, ਮੇਰਾ ਸਰੀਰ ਐਥੇ ਹੀ ਰਹਿ ਜਾਣਾ ਹੈ; ਮੈਂ ਰਹਿਣਾ ਨਹੀਂ ਹੈ, ਮੇਰੀ ਵੀ ਤਿਆਰੀ ਹੈ – ਥੋੜ੍ਹੇ ਦਿਨਾਂ ਵਿਚ। ਪਰ ਮੈਂ ਮਰਨਾ ਨਹੀਂ ਹੈ; ਮਰਦਾ ਸਰੀਰ ਹੁੰਦਾ ਹੈ, ਮੈਂ ਇਸ ਵਿਚ ਰਹਿਣ ਵਾਲਾ ਹਾਂ। ਮੈਨੂੰ ਪਤਾ ਹੈ ਅੰਦਰਲੀ ਅਸਲੀ ਚੀਜ਼ ਦਾ, ਤੈਨੂੰ ਪਤਾ ਨਹੀਂ ਹੈ। ਤੂੰ ਦੇਖਿਆ ਹੋਣਾ ਹੈ ਨਾ! ਬਦਾਮ ਵਿਚ ਅਸਲੀ ਚੀਜ਼ ਕੀ ਹੁੰਦੀ ਹੈ?" ਕਹਿੰਦੀ, "ਬਦਾਮ।" ਕਹਿੰਦੇ, "ਨਹੀਂ; ਹੋਰ ਅੱਗੇ ਸੋਚ?"

ਕਹਿਣ ਲੱਗੀ, "ਜਿਹੜਾ ਚਿੱਟਾ-ਚਿੱਟਾ ਹਿੱਸਾ ਹੁੰਦਾ ਹੈ, ਉਹ ਅਸਲੀ ਚੀਜ਼ ਹੁੰਦੀ ਹੈ।" ਉਹ ਕਹਿਣ ਲੱਗੇ, "ਹੋਰ ਅਗਾਹਾਂ ਚਲ।" ਰਾਜਕੁਮਾਰੀ ਕਹਿਣ ਲੱਗੀ, "ਫੇਰ ਅੱਗੇ ਤਾਂ ਬਦਾਮ ਰੋਗਨ ਹੁੰਦਾ ਹੈ।" ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਇਵੇਂ ਜਿਵੇਂ ਆਪਣਾ ਸਰੀਰ ਹੁੰਦਾ ਹੈ। ਇਕ ਤਾਂ ਆਹ ਸਰੀਰ ਹੁੰਦੈ ਜਿਸਨੂੰ ਤੂੰ ਦੇਖ ਰਹੀ ਹੈਂ; ਮੈਂ ਬੋਲ ਰਿਹਾ ਹਾਂ, ਜਿਸਨੂੰ ਬਾਣ ਲੱਗਿਆ। ਇਹ ਸਰੀਰ ਦੁਨੀਆਂ ਵਿਚ ਕੰਮ ਕਰਦੈ। ਇਸਦੇ ਅੰਦਰ ਇਕ ਇਹੋ ਜਿਹਾ ਹੀ ਸਰੀਰ ਹੈ ਜਿਸਨੂੰ **Ethrical body** (ਅਕਾਸ਼ੀ ਸਰੀਰ) ਆਖਦੇ ਹਨ, ਉਹ 19 ਚੀਜ਼ਾਂ ਦਾ ਬਣਿਆ ਹੁੰਦੈ, ਉਸ ਵਿਚ ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਪ੍ਰਾਣ, ਮਨ, ਚਿੱਤ, ਬੁੱਧ, ਅਹੰਭਾਵ ਹੁੰਦੇ ਹਨ, ਉਸ ਨੂੰ ਜੀਅਰਾ ਵੀ ਆਖਦੇ ਹਨ। ਉਹ ਨਾ ਕਦੇ ਮਰਦਾ ਹੈ, ਨਾ ਅੱਗ ਵਿਚ ਜਲਾਇਆਂ ਜਲਦਾ ਹੈ, ਨਾ ਪਾਣੀ ਵਿਚ ਡੋਬਿਆਂ ਡੁੱਬਦਾ ਹੈ, ਨਾ ਉਹ ਫੜਿਆ ਜਾਂਦਾ ਹੈ, ਉਹ ਕਦੇ ਵੀ ਨਹੀਂ ਮਰਦਾ। ਸਦਾ-ਸਦਾ ਦੀ ਜ਼ਿੰਦਗੀ ਉਸਨੂੰ ਪ੍ਰਾਪਤ ਹੁੰਦੀ ਹੈ। ਜਿਹੜਾ ਅਸੀਂ ਕਰਮ ਕਰਦੇ ਹਾਂ ਨਾ, ਉਹ ਫਲ ਭੋਗਣ ਲਈ ਅਨੇਕ ਸਰੀਰ ਧਾਰਦਾ ਹੈ। ਜਦੋਂ ਇਹ ਸੂਖਸ਼ਮ ਸਰੀਰ ਨਿਕਲ ਕੇ ਦਰਗਾਹ ਵਿਚ ਜਾਂਦਾ ਹੈ, ਉਸ ਵੇਲੇ ਕੀਤੇ ਹੋਏ ਕਰਮ ਨਾਲ ਜਾਂਦੇ ਹਨ। ਉਹ ਸੱਚ ਦੀ ਦੁਨੀਆਂ ਹੈ, ਉਹ ਪ੍ਰਕਾਸ਼ ਦੀ ਦੁਨੀਆਂ ਹੈ। ਆਦਮੀ ਸਰੀਰ ਛੱਡ ਦਿੰਦਾ ਹੈ, ਉਸ ਵੇਲੇ ਇਸ ਗੱਲ ਦਾ ਭੇਤ ਖੁਲ੍ਹਦਾ ਹੈ। ਦਰਗਾਹ ਵਿਚ ਜਾ ਕੇ ਹੀ ਉਸਦੇ ਕੀਤੇ ਕਰਮਾਂ ਦਾ ਲੇਖਾ-ਜੋਖਾ ਹੁੰਦਾ ਹੈ; ਉਹਨੂੰ ਦਰਗਾਹ ਕਹਿੰਦੇ ਹਨ, ਸੱਚੀ ਕਚਹਿਰੀ ਕਹਿੰਦੇ ਹਨ। ਜਿਵੇਂ ਤੇਰੇ ਪਿਤਾ ਜੀ ਕਚਹਿਰੀ ਕਰਦੇ ਹਨ – ਸੱਚਿਆਂ ਨੂੰ ਇਨਾਮ ਦਿੰਦੇ ਹਨ ਅਤੇ ਝੂਠਿਆਂ ਨੂੰ ਦੰਡ ਦਿੰਦੇ ਹਨ; ਠੀਕ ਇਸੇ ਤਰ੍ਹਾਂ ਹੀ ਸੂਖਸ਼ਮ ਮੰਡਲਾਂ ਦੀ ਕਚਹਿਰੀ ਹੁੰਦੀ ਹੈ ਜਿਸਨੂੰ ਮੈਂ ਕਚਹਿਰੀ ਕਹਿੰਦਾ ਹਾਂ। ਸੰਸਾਰ ਵਿਚ ਜਿਨ੍ਹਾਂ ਨੇ ਸੇਵਾ ਕੀਤੀ ਹੁੰਦੀ ਹੈ, ਜਿਵੇਂ ਤੂੰ ਮੇਰੀ ਸੇਵਾ ਕਰ ਰਹੀ ਹੈਂ, ਉਨ੍ਹਾਂ ਦਾ ਦਰਗਾਹ ਵਿਚ ਆਦਰ ਹੁੰਦਾ ਹੈ ਅਤੇ ਉਨ੍ਹਾਂ ਨੂੰ ਥਾਂ ਮਿਲਦਾ ਹੈ। ਸਾਰੇ ਆਦਰ ਨਾਲ ਜੀ-ਜੀ ਕਹਿੰਦੇ ਹਨ –

***ਰੇ ਰੇ ਦਰਗਹ ਕਹੈ ਨ ਕੋਊ॥***
***ਆਉ ਬੈਠੁ ਆਦਰੁ ਸੁਭ ਦੇਊ॥ ਪੰਨਾ – 252***

ਅਰੇ-ਅਰੇ ਨਹੀਂ ਕੋਈ ਕਰਦਾ; ਸਭ ਕਹਿਣਗੇ – ਆਓ ਜੀ ਬੈਠੋ, ਧੰਨ ਹੋਂ, ਦੁਨੀਆਂ 'ਚ ਜਾ ਕੇ ਤੁਸੀਂ ਬਹੁਤ ਨੇਕ ਕੰਮ ਕਰਕੇ ਆਏ ਹੋਂ। ਜਿੰਨੀ ਦੁਨੀਆਂ ਵਿਚ ਨਿਰਮਾਣਤਾ ਹੋਵੇਗੀ, ਸਰੀਰ ਛੱਡਣ ਤੋਂ ਪਿਛੋਂ ਓਨਾਂ ਹੀ

ਦਰਗਾਹ ਵਿਚ ਉਚਾ ਜਾਵੇਗਾ। ਜਿੰਨਾਂ ਦੁਨੀਆਂ ਵਿਚ ਰਹਿ ਕੇ ਅਭਿਮਾਨ ਕਰੇਗਾ, ਓਨਾਂ ਹੀ ਨੀਵਾਂ ਰਹਿ ਜਾਵੇਗਾ। ਪਾਪਾਂ ਦੇ ਬੋਝ ਨਾਲ ਉਪਰ ਉਡਾਰੀਆਂ ਨਹੀਂ ਮਾਰਦਾ। ਇਸ ਦੇ ਵਿਪਰੀਤ ਹੇਠਲੇ ਮੰਡਲਾਂ ਵਿਚ ਨਿਘਰਦਾ ਜਾਂਦਾ ਹੈ ਅਤੇ ਉਥੇ ਆਪਣੇ ਕੀਤੇ ਹੋਏ ਕਰਮਾਂ ਦਾ ਫਲ ਪਾ ਕੇ 84 ਲੱਖ ਕਿਸਮ ਦੇ ਸਰੀਰ - ਭੂਤਾਂ-ਪ੍ਰੇਤਾਂ ਦੀ ਦੁਨੀਆਂ, ਬੇਅੰਤ ਕਿਸਮ ਦੀ ਦੁਨੀਆਂ ਵਿਚ ਦੁੱਖ ਭੋਗੇਗਾ। ਜਿਹੜੇ ਸੇਵਾ ਕਰਦੇ ਹਨ, ਪਿਆਰ ਕਰਦੇ ਹਨ, ਬੰਦਗੀ ਕਰਦੇ ਹਨ, ਨਿਰੰਕਾਰ ਨਾਲ ਪਿਆਰ ਕਰਦੇ ਹਨ, ਉਹ ਉਪਰਲੀਆਂ ਦਰਗਾਹਾਂ ਵਿਚ ਜਾਂਦੇ ਹਨ। ਇਸ ਦੇ ਵਿਪਰੀਤ ਜਿਹੜੇ ਦੂਸਰੇ ਨੇ - 'ਆਹ ਜਗ ਮਿੱਠਾ, ਅਗਲਾ ਕਿਨ ਡਿਠਾ' ਦੇ ਧਾਰਨੀ ਹੋ ਕੇ ਨਰਕਾਂ ਵਿਚ ਦੁਖ ਭੋਗਦੇ ਹਨ। ਕਬੂਤਰ ਆਉਂਦੈ, ਬੈਠ ਗਿਆ ਜਾ ਕੇ ਕਿਸੇ ਦਰਖਤ ਤੇ; ਜੇ ਉਹ ਬਿੱਲੀ ਨੂੰ ਦੇਖ ਲਵੇ ਤਾਂ ਅੱਖਾਂ ਬੰਦ ਕਰ ਲੈਂਦਾ ਹੈ, ਪਰ ਉਡਦਾ ਨਹੀਂ। ਸਾਧਸੰਗਤ ਜੀ! ਕਹਿੰਦਾ ਹੈ, ਮੈਨੂੰ ਤਾਂ ਬਿੱਲੀ ਦਿਸਦੀ ਨਹੀਂ। ਅੱਖਾਂ ਮੀਚਣ ਨਾਲ ਤਾਂ ਬਿੱਲੀ ਨੇ ਹਟਣਾ ਨਹੀਂ, ਉਹਨੇ ਤਾਂ ਆਉਣਾ ਹੀ ਆਉਣਾ ਹੈ।

ਜੇ ਇਹ ਕਹਿ ਦਿਓ ਕਿ 'ਆਹ ਜਗ ਮਿਠਾ ਅਗਲਾ ਕਿਨ ਡਿੱਠਾ', ਇੰਨਾਂ ਕਹਿਣ ਦੇ ਨਾਲ ਕੀਤੇ ਹੋਏ ਕਰਮਾਂ ਦੇ ਭੋਗਣ ਵਾਲੇ ਫਲ ਖਤਮ ਨਹੀਂ ਹੋਇਆ ਕਰਦੇ; ਉਹ ਤਾਂ ਲੇਖੇ ਦੇਣੇ ਹੀ ਪੈਂਦੇ ਹਨ। ਉਥੇ ਹੋਏਗਾ ਕੀ? ਫੇਰ ਪਛਤਾਉਣਾ ਪੈਂਦਾ ਹੈ, ਫੇਰ ਕੁਝ ਪੱਲੇ ਨਹੀਂ ਪੈਂਦਾ -

***ਧਾਰਨਾ - ਜ਼ਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,***
***ਫੇਰ ਤੇਰਾ ਕੋਈ ਨਾ ਬਣੇ - 2, 2***
***ਫੇਰ ਤੇਰਾ ਜੀ, ਕੋਈ ਨਾ ਬਣੇ - 2, 2***
***ਜ਼ਿੰਦੇ ਰੋਵੇਂਗੀ ਤੇ ਰੋ ਰੋ ਪਛੋਤਾਵੇਂਗੀ,....-2***

ਕਹਿਣ ਲੱਗੇ, "ਬੀਬਾ! ਉਥੇ ਕੀਤੇ ਕਰਮਾਂ ਦੇ ਲੇਖੇ ਹੁੰਦੇ ਹਨ। ਮਾੜੇ ਕੰਮਾਂ ਦੀ ਸਜ਼ਾ ਮਿਲਦੀ ਹੈ।" ਸੋ ਐਸ ਤਰ੍ਹਾਂ ਰੱਬ ਦੀ ਦਰਗਾਹ ਹੋਇਆ ਕਰਦੀ ਹੈ ਜਿਥੇ ਸੱਚੇ ਬੰਦੇ, ਸੱਚੇ ਹੋਣ ਕਰਕੇ ਮਾਣ ਪਾਉਂਦੇ ਹਨ ਅਤੇ ਪਾਪੀ ਬੰਦੇ, ਪਾਪੀ ਹੋਣ ਕਰਕੇ ਸਜ਼ਾਵਾਂ ਭੋਗਦੇ ਹਨ। ਇਸ ਸੰਸਾਰ ਦੇ ਅੰਦਰ ਆਦਮੀ ਐਸ਼ੋ-ਇਸ਼ਰਤ ਨਹੀਂ ਕਰਨ ਵਾਸਤੇ ਆਇਆ। **Eat drink and be merry for we shall have to die.** ਖਾਓ ਪੀਓ ਮੌਜ ਕਰੋ ਕਿਉਂਕਿ ਆਪਾਂ ਮਰ ਜਾਣੈ। ਇਹ ਸੋਚ ਬਹੁਤ ਹੀ ਗਲਤ ਹੈ। ਜੇਕਰ ਐਸਾ ਹੁੰਦਾ ਕਿ ਸਰੀਰ ਦੇ ਮਰ ਜਾਣ ਤੋਂ ਬਾਅਦ ਕੁਝ ਵੀ ਜਿਉਂਦਾ ਨਾ ਰਹਿੰਦਾ, ਤਾਂ ਤਾਂ ਇਹ ਅਸੂਲ ਕੁਝ ਮਾਇਨੇ ਰੱਖਦਾ। ਪਰ ਇਹਦੇ ਵਿਚ ਰਹਿਣ ਵਾਲਾ ਜੀਵ, ਸਰੀਰ ਮਰਨ ਤੋਂ ਬਾਦ ਮਰਦਾ ਹੀ ਨਹੀਂ। ਪਾਪ ਕਰਮਾਂ ਦੇ, ਭੋਗਾਂ ਦੇ ਉਹਦੇ ਉਤੇ ਦਾਗ ਲੱਗੇ ਹੁੰਦੇ ਹਨ ਅਤੇ ਬਹੁਤ ਡਰਾਉਣਾ ਲਗਦਾ ਹੈ -

***ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ।।***

*ਪੰਨਾ - 471*

*ਦਾਗ ਦੋਸ ਮੁਹਿ ਚਲਿਆ ਲਾਇ॥*
*ਦਰਗਹ ਬੈਸਣ ਨਾਹੀ ਜਾਇ॥* *ਪੰਨਾ - 662*

ਦਰਗਾਹ ਵਿਚ ਬੈਠਣ ਨੂੰ ਥਾਂ ਨਹੀਂ ਮਿਲਦਾ। ਜਿਵੇਂ ਕੋਹੜ ਹੋਇਆ ਹੁੰਦਾ ਹੈ, ਐਉਂ ਉਹਦੇ ਸੂਖਸ਼ਮ ਸਰੀਰ ਉਪਰ ਪਾਪਾਂ ਦੇ ਦਾਗ ਉਭਰੇ ਹੋਏ ਹੁੰਦੇ ਹਨ, ਫੇਰ ਪਛਤਾਉਣਾ ਪੈਂਦਾ ਹੈ। ਇਸ ਕੰਮ ਵਾਸਤੇ ਨਹੀਂ ਆਇਆ ਕਿ ਹੱਸ ਲਏ, ਖੇਲ੍ਹ ਲਏ, ਸੌਂ ਲਏ, ਦਿਨ ਲੰਘਾ ਲਿਆ। ਐਸ ਤਰ੍ਹਾਂ ਕਈ ਸਮੇਂ ਨੂੰ ਬਿਤਾਉਣ ਵਾਸਤੇ ਆਉਂਦੇ ਹਨ, ਭੋਗਾਂ ਵਿਚ ਪ੍ਰਵਿਰਤ ਹੋ ਕੇ ਸਮਾਂ ਲੰਘਾਉਂਦੇ ਹਨ ਪਰ ਸੂਝਵਾਨ, ਸਤਿਸੰਗ ਵਿਚ ਆਉਣ ਵਾਲਾ ਵਿਅਕਤੀ ਜਾਣਦਾ ਹੈ ਕਿ ਅਸੀਂ ਸਮੇਂ ਨੂੰ ਸਫਲ ਕਰਨ ਵਾਸਤੇ ਆਏ ਹਾਂ। ਅਸੀਂ ਵੀ ਅਜਿਹੀਆਂ ਬਹੁਤ ਜੂਨੀਆਂ ਵਿਚ ਸਮਾਂ ਲੰਘਾਇਆ ਹੈ -

*ਕਈ ਜਨਮ ਭਏ ਕੀਟ ਪਤੰਗਾ॥*
*ਕਈ ਜਨਮ ਗਜ ਮੀਨ ਕੁਰੰਗਾ॥*
*ਕਈ ਜਨਮ ਪੰਖੀ ਸਰਪ ਹੋਇਓ॥*
*ਕਈ ਜਨਮ ਹੈਵਰ ਬ੍ਰਿਖ ਜੋਇਓ॥*
*ਮਿਲੁ ਜਗਦੀਸ ਮਿਲਨ ਕੀ ਬਰੀਆ॥*
*ਚਿਰੰਕਾਲ ਇਹ ਦੇਹ ਸੰਜਰੀਆ॥* *ਪੰਨਾ - 176*

ਮਹਾਂਪੁਰਸ਼ ਦੱਸਦੇ ਹਨ ਕਿ ਦਰਖ਼ਤ ਵਗੈਰਾ ਆਪਾਂ ਬਣਦੇ ਹਾਂ ਅਤੇ ਹੋਰ ਅਨੇਕਾਂ ਸਰੀਰ ਧਾਰਨ ਕਰਦੇ ਹਾਂ, ਇਸ ਤਰ੍ਹਾਂ ਚਲਦੇ-ਚਲਦੇ ਅਸਾਨੂੰ ਮਨੁਖਾ ਦੇਹ ਪ੍ਰਾਪਤ ਹੋ ਗਈ ਹੈ। ਹੁਣ ਸਾਡੇ ਸਰੀਰ ਵਿਚ ਜਿਹੜੀ ਜਾਗ੍ਰਤ ਹੈ, ਚੇਤਨਤਾ ਹੈ, ਹੋਸ਼ ਹੈ ਇਹ ਬਾਕੀ ਸਾਰੀਆਂ ਜੂਨੀਆਂ ਨਾਲੋਂ ਬਹੁਤ ਵਧੀਕ ਹੈ। ਇਸ ਹੋਸ਼ ਦੇ ਸਹਾਰੇ ਅਸੀਂ ਇਸ ਸਰੀਰ ਦੇ ਨਾਲ ਕੰਮ-ਕਾਰ ਕਰਦੇ ਹਾਂ। ਹੁਣ ਇਹ ਸਰੀਰ ਜੋ ਸਾਨੂੰ ਮਿਲਿਆ ਹੈ, ਇਹ ਸਾਨੂੰ ਪ੍ਰਮੇਸ਼ਰ ਨੂੰ ਮਿਲਣ ਵਾਸਤੇ ਹੀ ਪ੍ਰਾਪਤ ਹੋਇਆ ਹੈ। ਜਨਮ ਮਰਨ ਦਾ ਚੱਕਰ ਜਿਹੜਾ ਸਾਡੇ ਗਲ ਪਿਆ ਹੈ, ਉਹ ਪ੍ਰਮੇਸ਼ਰ ਨੂੰ ਮਿਲ ਕੇ ਅਸੀਂ ਇਸੇ ਸਰੀਰ ਵਿਚ ਕੱਟਣਾ ਹੈ ਪਰ ਹੁੰਦਾ ਕੀ ਹੈ ਕਿ ਐਥੇ ਆ ਕੇ ਹੰਸ ਮੋਤੀ ਨਹੀਂ ਚੁਗਦਾ। ਮਾਨ ਸਰੋਵਰ ਝੀਲ ਤੋਂ ਉਡਾਰੀ ਮਾਰ ਕੇ ਆ ਗਿਆ। ਮੋਤੀ ਸਾਮ੍ਹਣੇ ਪਏ ਨੇ ਪਰ ਉਨ੍ਹਾਂ ਨੂੰ ਨਹੀਂ ਚੁਗ ਰਿਹਾ; ਉਸ ਦੀ ਥਾਂ ਤੇ ਥੋੜੇ ਪਾਣੀ ਵਿਚ ਖੜ੍ਹਾ ਹੋ ਕੇ ਡੱਡੀਆਂ ਫੜ-ਫੜ ਕੇ ਖਾ ਰਿਹਾ ਹੈ ਅਤੇ ਮਰੇ ਹੋਏ ਡੰਗਰਾਂ ਦੇ ਕਰੰਗਾਂ ਤੇ ਬੈਠ ਕੇ ਕਰੰਗਾਂ ਨੂੰ ਚੂੰਡ ਰਿਹਾ ਹੈ। ਹੈ ਨਾ ਅਜੀਬ ਗੱਲ! ਇਸ ਬਾਰੇ ਮਹਾਰਾਜ ਜੀ ਦਾ ਫੁਰਮਾਨ ਹੈ -

*ਧਾਰਨਾ - ਹੰਸ ਮੋਤੀ ਚੁਗਣ ਨੂੰ ਆਇਆ,*
*ਕਰੰਗਾਂ ਤੇ ਆ ਕੇ ਬਹਿ ਗਿਆ - 2, 2.*
*ਮੇਰੇ ਪਿਆਰੇ, ਕਰੰਗਾਂ ਤੇ ਆ ਕੇ ਬਹਿ ਗਿਆ -2, 2.*
*ਹੰਸ ਮੋਤੀ ਚੁਗਣ ਨੂੰ ਆਇਆ,..........-2*

*ਸਉ ਓਲਾਮੇ ਦਿਨੈ ਕੇ ਰਾਤੀ ਮਿਲਨਿ ਸਹੰਸ॥*

*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ।।*
*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ।।*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ ।।* *ਪੰਨਾ - 790*

ਅਜੀਬ ਬਾਤ ਹੈ। ਹੰਸ ਦਾ ਕੰਮ ਹੈ - ਮੋਤੀ ਚੁਗਣਾ, ਮੋਤੀ ਚੁਗਣ ਦੇ ਨਾਲ ਉਹਦੇ ਵਿਚ ਤਾਕਤ ਆਉਂਦੀ ਹੈ। ਬਾਰ੍ਹਾਂ-ਬਾਰ੍ਹਾਂ ਸੌ ਮੀਲ ਦੀ ਉਡਾਰੀ ਇਕੱਠੀ ਇਕ ਸਾਹ 'ਚ ਮਾਰਦੈ ਪਰ ਜੇ ਆ ਕੇ ਮਰੇ ਹੋਏ ਡੰਗਰਾਂ ਦੀ ਡੁਡਲੀ (ਜਿਥੇ ਮਰੇ ਹੋਏ ਡੰਗਰ ਸੁੱਟੇ ਜਾਂਦੇ ਹਨ) ਤੇ ਹੱਡੀਆਂ ਨਾਲੋਂ ਮਾਸ ਕੱਢ-ਕੱਢ ਕੇ ਖਾਵੇ, ਫੇਰ ਤਾਂ ਅਜੀਬ ਬਾਤ ਹੋਈ, ਫੇਰ ਉਹਨੂੰ ਹੰਸ ਨੀਂ ਕੋਈ ਕਹੇਗਾ- ਬਗਲਾ ਕਹੇਗਾ, ਇੱਲ੍ਹ ਕਹੇਗਾ ਜਾਂ ਗਿਲਝ ਕਹੇਗਾ। ਗਿਲਝ ਦਾ ਇਹ ਕੰਮ ਹੁੰਦਾ ਹੈ। ਆਇਆ ਤਾਂ ਸਿਫਤ ਸਲਾਹੁਣ ਵਾਸਤੇ, ਬੰਦਗੀ ਕਰਨ ਵਾਸਤੇ ਸੀ - ਅੰਮ੍ਰਿਤ ਵੇਲੇ ਉਠਣਾ, ਉਠ ਕੇ ਇਸ਼ਨਾਨ ਕਰਨਾ, ਨਾਮ ਜਪਣਾ ਤੇ ਨਾਮ ਦਾ ਰਸ ਮਾਨਣਾ। ਨਾਮ ਦੇ ਰਸ ਦੀ ਥਾਂ ਤੇ ਸ਼ਰਾਬ ਦੇ ਪਿਆਲੇ ਪੀਣੇ ਸ਼ੁਰੂ ਕਰ ਦਿਤੇ; ਸਿਫਤ ਸਲਾਹ ਦੀ ਥਾਂ ਤੇ, ਅਨੰਦ ਦੀ ਥਾਂ ਤੇ, ਹੱਡੀਆਂ ਚੂੰਡਣੀਆਂ ਸ਼ੁਰੂ ਕਰ ਦਿਤੀਆਂ। ਪਹਿਲਾਂ ਜਾਨਵਰ ਮਾਰਦੈ, ਫੇਰ ਪਸ਼ੂਆਂ ਵਾਂਗਣ ਹੱਡੀਆਂ ਚੂੰਡਦੈ, ਸ਼ਰਾਬਾਂ ਪੀਂਦੈ, ਨਿੰਦਿਆ ਕਰਦੈ, ਚੁਗਲੀ ਕਰਦੈ, ਈਰਖਾ ਕਰਦੈ, ਵਿਸ਼ੇ ਵਿਕਾਰਾਂ 'ਚ ਪੈਂਦੈ, ਭੋਗਾਂ ਦੇ ਕੁ-ਰਸਾਂ 'ਚ ਪੈਂਦੈ, ਕਾਮ ਭੋਗਾਂ 'ਚ ਪੈਂਦੈ। ਕਿੱਡਾ ਗਲਤ ਕੰਮ ਹੋ ਗਿਆ। ਆਇਆ ਤਾਂ ਕੋਈ ਹੋਰ ਕੰਮ ਕਰਨ ਵਾਸਤੇ ਸੀ।

ਕਹਿੰਦੇ, ਬੀਬਾ! ਮਨੁੱਖ ਦਾ ਕੰਮ ਜਿਹੜਾ ਐਥੇ ਹੈ, ਉਹ ਪ੍ਰਮੇਸ਼ਰ ਦਾ ਭਜਨ ਕਰਨਾ ਹੈ। ਭਜਨ ਦਾ ਨਹੀਂ ਪਤਾ ਲਗਦਾ ਜਦ ਤਾਂਈਂ ਗੁਰੂ ਨਹੀਂ ਧਾਰਦਾ। ਸੋ ਇਹ ਦੇਹ ਅਕਾਰਥ ਹੀ ਚਲੀ ਜਾਂਦੀ ਹੈ ਜੋ ਬੰਦਗੀ ਨਹੀਂ ਕਰਦਾ। ਮਹਾਰਾਜ ਜੀ ਫੁਰਮਾਉਂਦੇ ਨੇ ਕਿ ਇਹ ਤਾਂ ਮਨੁੱਖ ਦਾ ਸਰੀਰ ਹੈ ਹੀ ਭਜਨ ਕਰਨ ਵਾਸਤੇ -

***ਧਾਰਨਾ - ਏਹੋ ਤੇਰੀ ਵਾਰੀ ਐ, ਗੋਬਿੰਦ ਮਿਲਣੇ ਦੀ - 2, 2.***
***ਗੋਬਿੰਦ ਮਿਲਣੇ ਦੀ, ਏਹੋ ਤੇਰੀ ਵਾਰੀ ਐ - 2, 2.***
***ਏਹੋ ਤੇਰੀ ਵਾਰੀ ਐ, .............-2***

***ਭਈ ਪਰਾਪਤਿ ਮਾਨੁਖ ਦੇਹੁਰੀਆ ।।***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ।।***
***ਅਵਰਿ ਕਾਜ ਤੇਰੈ ਕਿਤੈ ਨ ਕਾਮ ।।***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ।।***
***ਸਰੰਜਾਮਿ ਲਾਗੁ ਭਵਜਲ ਤਰਨ ਕੈ ।।***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ।।*** ***ਪੰਨਾ - 12***

ਮਾਇਆ ਦੇ ਪਿਆਰ ਵਿਚ ਕਿੰਨੇ ਸਾਲ ਲੰਘ ਗਏ - ਗਿਣ ਕੇ ਦੇਖਿਓ,

ਆਪੇ ਹੀ ਗਿਣਿਓਂ ਕਿ ਕਿੰਨੇ ਭਜਨ 'ਚ ਲੰਘੇ ਨੇ ਤੇ ਕਿੰਨੇ ਲੰਘੇ ਨੇ – ਮਾਇਆ ਦੇ ਪਿਆਰ 'ਚ। ਮਹਾਰਾਜ ਕਹਿੰਦੇ, ਉਹ ਤਾਂ ਤੇਰੇ ਕਿਸੇ ਕੰਮ ਹੀ ਨਾ ਆਏ। ਹੁਣੇ ਸਾਡੀ ਗੱਲ ਮੰਨ ਲੈ, ਨਹੀਂ ਤਾਂ ਫੇਰ ਪਛਤਾਵੇਂਗਾ; ਫੇਰ ਕੀ ਫਾਇਦਾ? ***'ਅਵਰਿ ਕਾਜ ਤੇਰੈ ਕਿਤੈ ਨ ਕਾਮ।। ਮਿਲੁ ਸਾਧਸੰਗਤਿ ਭਜੁ ਕੇਵਲ ਨਾਮ।।'***

ਸੰਤਾਂ ਦੀ ਸੰਗਤ ਕਰ ਲੈ। ਉਨ੍ਹਾਂ ਦੀ ਸੰਗਤ ਤੋਂ ਬਗੈਰ ਨਾਮ ਨਹੀਂ ਜਪ ਹੋਣਾ ਕਿਉਂਕਿ ਸੰਤਾਂ ਦਾ ਕੰਮ ਹੀ ਨਾਮ ਜਪਣਾ ਤੇ ਸੰਸਾਰ ਨੂੰ ਜਪਾਉਣਾ ਹੁੰਦਾ ਹੈ, ਹੋਰ ਸੰਤਾਂ ਦਾ ਕੋਈ ਕੰਮ ਨਹੀਂ ਹੁੰਦਾ। ਕਿੱਡੀ ਵੱਡੀ ਪਦਵੀ ਦਿੰਦੇ ਨੇ ਮਹਾਰਾਜ –

***ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ***
***ਜੋ ਆਪਿ ਜਪੈ ਅਵਰਹ ਨਾਮੁ ਜਪਾਵੈ।। ਪੰਨਾ – 306***

ਐਡੀ ਵੱਡੀ ਬਾਤ ਮਹਾਰਾਜ ਨੇ ਕਹਿ ਦਿਤੀ! ਉਹ ਸੰਤਾਂ ਦਾ ਕੰਮ ਹੁੰਦੈ, ਉਨ੍ਹਾਂ ਦੇ ਨਾਲ ਮਿਲ ਕੇ ਨਾਮ ਜਪਿਆ ਜਾਂਦੈ –

***ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ।।***
***ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ।।***
***ਪੰਨਾ – 1373***

"ਸੋ ਬੀਬਾ! ਇਹ ਮਨੁੱਖ ਦੇਹੀ, ਘੋੜਿਆਂ ਤੇ ਛਾਲਾਂ ਮਾਰਨ ਵਾਸਤੇ ਨਹੀਂ ਪ੍ਰਾਪਤ ਹੋਈ। ਇਹ ਤਾਂ ਪ੍ਰਭੂ ਦਾ ਨਾਮ ਜਪਣ ਵਾਸਤੇ ਪ੍ਰਾਪਤ ਹੋਈ ਹੈ।" ਇਸ ਤਰ੍ਹਾਂ ਉਪਦੇਸ਼ ਦਿੰਦੇ ਨੇ –

***ਗੁਰ ਸੇਵਾ ਤੇ ਭਗਤਿ ਕਮਾਈ।।***
***ਤਬ ਇਹ ਮਾਨਸ ਦੇਹੀ ਪਾਈ।।***
***ਇਸ ਦੇਹੀ ਕਉ ਸਿਮਰਹਿ ਦੇਵ।।***
***ਸੋ ਦੇਹੀ ਭਜੁ ਹਰਿ ਕੀ ਸੇਵ।।***
***ਭਜਹੁ ਗੋਬਿੰਦ ਭੂਲਿ ਮਤ ਜਾਹੁ।।***
***ਮਾਨਸ ਜਨਮ ਕਾ ਏਹੀ ਲਾਹੁ।। ਪੰਨਾ – 1159***

ਆਹੀ ਲਾਹਾ ਹੈ; ਲਾਹੇ ਨੂੰ ਛੱਡ ਕੇ ਘਾਟੇ ਵਿਚ ਨਾ ਪੈ ਜਾਈਂ, ਘਾਟੇ ਦਾ ਵਪਾਰੀ ਬਣ ਕੇ ਨਾ ਜਾਈਂ, ਦੋਏ ਹੱਥ ਝਾੜ ਕੇ ਨਾ ਐਥੋਂ ਜਾਈਂ; ਲੱਦਿਆ ਹੋਇਆ ਜਾਵੇਂ ਤਾਂ ਹਰ ਥਾਂ ਦੇ ਉਤੇ –

***ਧੰਨਿ ਧੰਨਿ ਕਹੈ ਸਭੁ ਕੋਇ।।***
***ਮੁਖ ਊਜਲ ਹਰਿ ਦਰਗਹ ਸੋਇ।।***
***ਇਹੁ ਵਾਪਾਰੁ ਵਿਰਲਾ ਵਾਪਾਰੈ।।***
***ਨਾਨਕ ਤਾ ਕੈ ਸਦ ਬਲਿਹਾਰੈ।। ਪੰਨਾ – 283***

ਸੌ ਵਾਰੀ ਬਲਿਹਾਰ ਜਾਨੇ ਆਂ ਜਿਹੜਾ ਨਾਮ ਦਾ ਵਪਾਰ ਕਰਦੈ। ਸੋ ਉਚੀ-ਉਚੀ ਬੋਲ-ਬੋਲ ਕੇ ਸੰਤ ਦੱਸਦੇ ਨੇ ਕਿ ਅਸੀਂ ਪ੍ਰਮੇਸ਼ਰ ਦਾ ਭਜਨ ਕਰਨ ਆਏ ਆਂ –

*ਭਜਹੁ ਗੋਬਿੰਦ ਭੂਲਿ ਮਤ ਜਾਹੁ॥*
*ਮਾਨਸ ਜਨਮ ਕਾ ਏਹੀ ਲਾਹੁ॥*
*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*
*ਅਬ ਨ ਭਜਸਿ ਭਜਸਿ ਕਬ ਭਾਈ॥*
*ਆਵੈ ਅੰਤੁ ਨ ਭਜਿਆ ਜਾਈ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ॥*
*ਫਿਰਿ ਪਛੁਤਾਹੁ ਨ ਪਾਵਹੁ ਪਾਰ॥ ਪੰਨਾ - 1159*

*ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ॥*
*ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ॥*

*ਪੰਨਾ - 1428*

ਜੋ ਕੁਛ ਕਰਨੈਂ, ਹੁਣੇ ਕਰ ਲੈ - ਹੁਣ ਤੋਂ ਹੀ, **from this very moment.** ਵਾਹਿਗੁਰੂ-ਵਾਹਿਗੁਰੂ ਕਰਨ ਲਗ ਜਾਹ। ਨਹੀਂ ਤਾਂ ਗੁਰੂ ਸਾਹਿਬ ਕਹਿੰਦੇ ਨੇ ਕਿ ਅੰਨ੍ਹੇ ਆਦਮੀ **(blind man)**! ਹੁਣ ਕਿਉਂ ਰੋਂਦੈ ਤੂੰ? ਤੇਰੀ ਅੱਖ ਨੀਂ ਖੁਲ੍ਹੀ, ਤੈਨੂੰ ਜਾਗ ਨੀਂ ਆਈ? ਐਸ ਤਰ੍ਹਾਂ ਪੜ੍ਹ ਲਉ -

*ਧਾਰਨਾ - ਤੈਨੂੰ ਗੁਰੂ ਜਗਾਉਂਦੇ ਨੇ, ਗਾਫਲਾ,*
*ਤੈਨੂੰ ਜਾਗ ਨਾ ਆਈ - 2, 2.*

*ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ॥*
*ਜੋ ਤਨ ਉਪਜਿਆ ਸੰਗ ਹੀ ਸੋ ਭੀ ਸੰਗ ਨ ਹੋਇਆ॥*
*ਮਾਤ ਪਿਤਾ ਸੁਤ ਬੰਧ ਜਨ ਹਿਤੁ ਜਾ ਸਿਉ ਕੀਨਾ॥*
*ਜੀਉ ਛੂਟਿਓ ਜਬ ਦੇਹ ਤੇ ਡਾਰਿ ਅਗਨਿ ਮੈ ਦੀਨਾ॥*

*ਪੰਨਾ - 726*

ਕਹਿੰਦੇ, ਤੈਨੂੰ ਜਾਗ ਨਹੀਂ ਆਈ! ਐਨੀ ਗਾੜ੍ਹੀ ਨੀਂਦ ਤੂੰ ਸੌਂ ਰਿਹੈਂ; ਜਾਗ ਲੈ, ਤੂੰ ਜਾਗ ਲੈ। ਬੜੇ ਤਰੀਕਿਆਂ ਦੇ ਨਾਲ ਗੁਰੂ ਜਗਾਉਂਦੇ ਨੇ - ਚੋਭਾਂ ਵੀ ਮਾਰਦੇ ਨੇ, ਚੂੰਢੀਆਂ ਵੀ ਭਰਦੇ ਨੇ, ਪਰ ਮਜ਼ਾਲ ਐ - ਇਹਨੂੰ ਜਾਗ ਆਵੇ! ਐਹੋ ਜਿਹੇ ਬਚਨ ਵੀ ਕਹਿੰਦੇ ਨੇ -

*ਧਾਰਨਾ - ਕਾਹਨੂੰ ਜੰਮਣਾ ਸੀ, ਭਗਤੀ ਤੋਂ ਹੀਣਿਆਂ ਓਏ,*
*ਕਾਹਨੂੰ ਜੰਮਣਾ - 2, 4*

*ਜਿਨੀ ਐਸਾ ਹਰਿ ਨਾਮੁ ਨ ਚੇਤਿਓ*

*ਸੇ ਕਾਹੇ ਜਗਿ ਆਇ ਰਾਮ ਰਾਜੇ॥*
*ਇਹੁ ਮਾਣਸ ਜਨਮੁ ਦੁਲੰਭੁ ਹੈ*
*ਨਾਮ ਬਿਨਾ ਬਿਰਥਾ ਸਭੁ ਜਾਏ॥*
*ਹੁਣਿ ਵਤੈ ਹਰਿ ਨਾਮੁ ਨ ਬੀਜਿਓ*
*ਅਗੈ ਭੁਖਾ ਕਿਆ ਖਾਏ॥*
*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥*

*ਪੰਨਾ - 450*

ਸੋਚਦਾ ਨੀਂ ਕਿ ਕਾਲ ਨੇ ਅਵੱਸ਼ ਆ ਜਾਣਾ ਹੈ, ਇਹ ਕਿਸੇ ਦਾ ਰੋਕਿਆ ਰੁਕਦਾ ਨਹੀਂ। ਦਵਾਈਆਂ ਬੂਟੀਆਂ ਧਰੀਆਂ ਦੀਆਂ ਧਰੀਆਂ ਰਹਿ ਜਾਂਦੀਆਂ ਹਨ, ਨਬਜ਼ ਹਕੀਮ ਦੇ ਹੱਥ ਵਿਚ ਫੜੀ ਹੀ ਰਹਿ ਜਾਂਦੀ ਹੈ, ਪਲ ਵਿਚ ਜਿੰਦ ਪਰਾਈ ਹੋ ਜਾਂਦੀ ਹੈ, ਆਪਣਾ ਸਭ ਬੇਗਾਨਾ ਹੋ ਜਾਂਦਾ ਹੈ। ਜੋ ਸਾਰੀ ਜ਼ਿੰਦਗੀ ਦੇ ਅੰਦਰ ਛਲ, ਕਪਟ, ਪਾਪ ਕਰ ਕਰ ਕੇ ਜੋੜਿਆ ਹੈ, ਬਿਜ਼ਨਸਾਂ ਚਲਾਈਆਂ ਹਨ, ਸਾਥੀਆਂ ਨੂੰ ਧੋਖੇ ਦਿਤੇ ਹਨ, ਗਰੀਬਾਂ ਦੀ ਸਿਹਤ ਨਾਲ ਖੇਲ੍ਹ ਕੇ ਨਕਲੀ ਦਵਾਈਆਂ ਦਿਤੀਆਂ ਹਨ, **drug** ਲਿਆ-ਲਿਆ ਕੇ ਭੋਲੇ-ਭਾਲੇ ਨੌਜਵਾਨਾਂ ਦੀਆਂ ਸਿਹਤਾਂ ਬਰਬਾਦ ਕੀਤੀਆਂ ਹਨ, ਲੋਕਾਂ ਨੂੰ ਦੁਖ ਦੇ-ਦੇ ਕੇ ਰਿਸ਼ਵਤਾਂ ਲਈਆਂ ਹਨ, ਸਰਕਾਰੀ ਅਫਸਰ ਬਣ ਕੇ ਕ੍ਰੋੜਾਂ ਰੁਪਏ ਦੇ ਕਮਿਸ਼ਨ ਲੈ ਕੇ ਲਾਇਸੈਂਸ ਦਿਤੇ ਹਨ ਅਤੇ ਦੇਸ਼ ਦੀ ਕਿਸਮਤ ਨਾਲ ਖੇਲ੍ਹਦਾ ਰਿਹਾ ਹੈਂ, ਇਨਾਮ ਲੈਣ ਵਾਸਤੇ ਬਹੁਤ ਹੀ ਮਾੜੇ ਕੰਮ ਕੀਤੇ ਹਨ, ਸਕੂਲਾਂ ਵਿਚ, ਕਾਲਜਾਂ ਵਿਚ, ਦਾਖਲੇ ਦੇਣ ਵਾਸਤੇ ਵੱਡੀਆਂ-ਵੱਡੀਆਂ ਰਕਮਾਂ **donations** ਦੀਆਂ ਲਈਆਂ ਹਨ, ਗਰੀਬ ਵਿਦਿਆਰਥੀਆਂ ਦਾ ਹੱਕ ਮਾਰਿਆ ਹੈ; ਕੀ ਖੱਟਿਆ ਧਾਤਾਂ ਦੇ ਸਿੱਕੇ ਜਾਂ ਕਾਗਜ਼ਾਂ ਦੇ ਨੋਟਾਂ ਤੋਂ ਜਾਂ ਕੋਠੀਆਂ ਬਣਾਈਆਂ ਹਨ, **shop-cum-flat** ਬਣਾਏ ਹਨ, ਵਿਭਚਾਰ ਕੀਤੇ ਹਨ, ਧੋਖੇ ਦਿਤੇ ਹਨ -

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ॥*
*ਸੁਤ ਦਾਰਾ ਪਹਿ ਆਨਿ ਲੁਟਾਵੈ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥ ਪੰਨਾ - 656*

ਤੇਰੀ ਥਾਂ ਕਿਸੇ ਨੇ ਲੇਖਾ ਨਹੀਂ ਦੇਣਾ; ਆਪਣੀਆਂ ਕੀਤੀਆਂ ਆਪ ਭੁਗਤੇਂਗਾ। ਜੰਮਣ-ਮਰਣ ਵਿਚ ਕਿੰਨਾਂ ਦੁਖ ਪ੍ਰਾਪਤ ਹੋਵੇਗਾ। ਜਿਨ੍ਹਾਂ ਦਾ ਖੂਨ ਚੂਸਿਆ ਹੈ, ਮਾਸ ਖਾਧਾ ਹੈ, ਤਿਆਰ ਰਹਿ - ਉਹ ਵੀ ਤੇਰੇ ਨਾਲ ਐਵੇਂ ਵਰਤਣ ਵਾਸਤੇ ਤਿਆਰ ਹੋ ਰਹੇ ਹਨ। ਮੂਰਖਾ! ਵਾਹਿਗੁਰੂ ਦੀ ਦਰਗਾਹ ਵਿਚ ਵਿਸ਼ਵਾਸ਼ ਰੱਖ ਜਿਥੇ ਤੇਰੇ ਇਕ-ਇਕ ਕਰਮ ਦਾ ਲੇਖਾ ਹੋਵੇਗਾ ਅਤੇ ਤੂੰ ਲੇਖਾ ਦੇਣ ਵਾਸਤੇ ਬਹੁਤ ਤਕਲੀਫ਼ਾਂ, ਦੁਖ, ਸੰਕਟ ਸਹੇਂਗਾ -

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥*

***ਕਰਮੀ ਆਪੋ ਆਪਣੀ ਆਪੇ ਪਛੁਤਾਣੀ॥***
***ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ - 315***

ਮਹਾਂਪੁਰਸ਼ ਦਸਦੇ ਹਨ ਕਿ ਮੌਤ ਦਾ ਦੁੱਖ ਕਿੰਨਾ ਹੁੰਦਾ ਹੈ। ਅਨੁਮਾਨ ਹੈ ਕਿ ਇਕ ਹਜ਼ਾਰ ਬਿੱਛੂ ਇਕੱਠਾ ਲੜ ਜਾਵੇ ਜਾਂ ਚਾਰ ਸੌ ਤਲਵਾਰ ਇਕ ਫੱਟ ਉਤੇ ਵਾਰ-ਵਾਰ ਮਾਰੀ ਜਾਵੇ; ਐਨਾ ਦੁਖ ਹੁੰਦਾ ਹੈ - ਜਮਾਂ ਦੇ ਠੇਂਗੇ ਦਾ -

***ਕਬੀਰ ਜਮ ਕਾ ਠੇਂਗਾ ਬੁਰਾ ਹੈ ਓਹੁ ਨਹੀ ਸਹਿਆ ਜਾਇ॥***
***ਏਕੁ ਜੁ ਸਾਧੂ ਮੋਹਿ ਮਿਲਿਓ ਤਿਨਿ ਲੀਆ ਅੰਚਲਿ ਲਾਇ॥***

***ਪੰਨਾ - 1368***

ਬਚਾਇਆ ਕਿਸ ਨੇ ਦੁੱਖ ਤੋਂ? ਇਕ ਸਾਧੂ ਨੇ, ਜਿਸਨੇ ਆਪਣੇ ਲੜ ਲਾ ਲਿਆ, ਆਪਣੇ ਸ਼ੁਭ ਉਪਦੇਸ਼ ਦੇ ਕੇ ਸੱਚੇ ਮਾਰਗ ਉਪਰ ਚਲਾ ਦਿਤਾ, ਪ੍ਰਮੇਸ਼ਰ ਦਾ ਭਜਨ ਕਰਨ ਲਾ ਦਿਤਾ; ਨਾਮ ਜਪਾਇਆ, ਗਿਆਨ ਦਾ ਪ੍ਰਕਾਸ਼ ਹੋਇਆ, ਵਾਹਿਗੁਰੂ ਜੀ ਦੀ ਜੋਤ ਨੂੰ ਘਟ-ਘਟ ਵਿਚ ਦੇਖਿਆ, ਉਸ ਨੇ ਚਰਨੀਂ ਲਾ ਲਿਆ। ***'ਏਕੁ ਜੁ ਸਾਧੂ ਮੋਹਿ ਮਿਲਿਓ ਤਿਨਿ ਲੀਆ ਅੰਚਲਿ ਲਾਇ॥'*** ਮਨਮੁਖ ਨੂੰ ਵਾਰ-ਵਾਰ ਜੰਮਣਾ ਅਤੇ ਮਰਨਾ ਪੈਂਦਾ ਹੈ -

***ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ॥***
***ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ॥***

***ਪੰਨਾ - 947***

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੰਤ ਆਪ ਨਾਮ ਜਪ ਕੇ ਦੂਸਰਿਆਂ ਨੂੰ ਜਪਾਉਂਦੇ ਹਨ। ਉਨ੍ਹਾਂ ਦੇ ਨਾਲ ਮਿਲ ਕੇ ਨਾਮ ਜਪਿਆ ਜਾਂਦਾ ਹੈ - ***'ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ॥ ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ॥'***

ਉਂਝ ਵੀ ਤੁਸੀਂ ਵਿਚਾਰ ਕਰਕੇ ਦੇਖੋ ਤਾਂ ਜਿਸਦੇ ਨਾਲ ਮੇਲ-ਜੋਲ ਵਧ ਜਾਵੇਗਾ, ਉਸਦਾ ਅਸਰ ਸਾਡੇ ਮਨ ਉਪਰ ਸੁਭਾਵਿਕ ਹੀ ਪੈਣਾ ਸ਼ੁਰੂ ਹੋ ਜਾਵੇਗਾ। ਜੇ ਵਿਭਚਾਰੀ ਹੈ ਤਾਂ ਕਾਮੁਕ ਬਿਰਤੀ ਨੂੰ ਉਤੇਜਨਾ ਮਿਲਦੀ ਹੈ; ਜੇ ਚੋਰ ਹੈ ਤਾਂ ਚੋਰੀ ਦੇ ਖਿਆਲ ਮਨ ਨੂੰ ਆ ਘੇਰਦੇ ਹਨ; ਜੇ ਲੋਭੀ ਹੈ ਤਾਂ ਲੋਭ ਦਾ ਅਸਰ ਸਾਡੇ ਉਤੇ ਸੁਤਹ ਹੀ ਪੈਣਾ ਸ਼ੁਰੂ ਹੋ ਜਾਂਦਾ ਹੈ। ਫੁਰਮਾਨ ਹੈ -

***ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥***
***ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ॥***

***ਪੰਨਾ - 1369***

ਸਾਕਤ ਦੀ ਸੰਗਤ ਤੋਂ ਬਚਿਆ ਨਹੀਂ ਜਾ ਸਕਦਾ, ਉਸਦੇ ਖਿਆਲਾਂ ਨੇ ਜ਼ਰੂਰ ਹੀ ਅਸਰ ਕਰਨਾ ਹੈ। ਮਹਾਰਾਜ ਫੁਰਮਾਨ ਕਰਦੇ ਹਨ -

***ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰੁ।।***
***ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ।।***

***ਪੰਨਾ - 1369***

ਅਤੇ ਫੇਰ ਚੰਗੀ ਸੰਗਤ ਕਰਨ ਲਈ ਪ੍ਰੇਰਦੇ ਹਨ -

***ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ।।***
***ਸਾਕਤ ਸੰਗੁ ਨ ਕੀਜੀਐ ਜਾ ਤੇ ਹੋਇ ਬਿਨਾਹੁ।।***

***ਪੰਨਾ - 1369***

ਇਸ ਕਰਕੇ ਪੂਰੇ ਮਹਾਂਪੁਰਸ਼ਾਂ ਦੀ ਸੰਗਤ ਮਿਲਣ ਨਾਲ ਨਾਮ ਜਪਿਆ ਜਾਂਦਾ ਹੈ ਕਿਉਂਕਿ ਸੰਤ ਆਪ ਨਾਮ ਜਪਦੇ ਹਨ। ਬਹੁਤ ਸਾਰੇ ਪ੍ਰੇਮੀ ਜਦੋਂ ਗੁਰੂ ਮਹਾਰਾਜ ਜੀ ਦਾ ਹੁਕਮ ਸੁਣਦੇ ਹਨ ਕਿ ਸੰਤ ਨਾਮ ਜਪਾਉਂਦੇ ਹਨ ਤਾਂ ਇਕ ਤਰ੍ਹਾਂ ਦੀ ਉਨ੍ਹਾਂ ਦੀ ਚਿੰਤਕ ਸ਼ਕਤੀ ਵਿਚ allergy ਹੋ ਜਾਂਦੀ ਹੈ। ਉਨ੍ਹਾਂ ਦੇ ਮਨ ਵਿਚ ਆਉਂਦਾ ਹੈ ਕਿ ਗੁਰੂ ਮਹਾਰਾਜ ਸੰਤਾਂ ਦੀ ਕਿਉਂ ਮਹਾਨਤਾ ਵਰਣਨ ਕਰਦੇ ਹਨ। ਉਹ ਫਿਰ ਸੰਤ ਦਾ ਅਰਥ, ਅਨਰਥ ਦੀ ਸ਼ਕਲ ਵਿਚ ਪੇਸ਼ ਕਰਦੇ ਹਨ ਜਦੋਂ ਕਿ ਗੁਰੂ ਮਹਾਰਾਜ ਜੀ ਨੇ ਸਾਫ ਹੀ ਨਿਸ਼ਾਨੀ ਦੱਸੀ ਹੈ -

***ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ।।***
***ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ।। ਪੰਨਾ - 319***

ਹੋ ਸਕਦਾ ਹੈ ਉਨ੍ਹਾਂ ਦੇ ਸਾਮ੍ਹਣੇ ਭੇਖੀਆਂ, ਦੰਭੀਆਂ, ਲਾਲਚੀਆਂ ਦਾ ਤਸੱਬਰ ਆ ਜਾਂਦਾ ਹੋਵੇ ਅਤੇ ਉਹ ਸੰਤ ਪਦ ਤੋਂ ਹੀ ਨਾ-ਖੁਸ਼ ਹੋ ਜਾਂਦੇ ਹੋਣ। ਪਰ ਗੁਰੂ ਮਹਾਰਾਜ ਨੇ ਸਪਸ਼ਟ ਹੀ ਕਹਿ ਦਿਤਾ ਕਿ ਜਿਨ੍ਹਾਂ ਦਾ ਕੋਈ ਸਵਾਸ ਨਾਮ ਤੋਂ ਵਾਂਝਾ ਨਹੀਂ ਜਾਂਦਾ, ਉਹ ਸੰਤ ਹਨ, ਉਹ ਪ੍ਰਮੇਸ਼ਰ ਦੇ ਪਿਆਰੇ ਹੀ ਨਹੀਂ ਸਗਮਾਂ ਪ੍ਰਮੇਸ਼ਰ ਦਾ ਰੂਪ ਹੀ ਹਨ -

***ਜਿਨਾ ਨਾ ਵਿਸਰੈ ਨਾਮ ਸੇ ਕਿਨੇਹਿਆ।।***
***ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ।। ਪੰਨਾ - 397***

ਗੁਰੂ ਦਸ਼ਮੇਸ਼ ਪਿਤਾ ਜੀ ਦਾ ਫੁਰਮਾਨ ਹੈ -

***ਆਤਮ ਰਸ ਜਿਹ ਜਾਨਹੀ, ਸੋ ਹੈ ਖ਼ਾਲਸ ਦੇਵ।।***
***ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ।।***

***(ਸਰਬ ਲੋਹ ਗ੍ਰੰਥ 'ਚੋਂ)***

ਸੋ ਇਸ ਤਰ੍ਹਾਂ ਅਸਾਨੂੰ ਸਤਿ ਨੂੰ ਸਤਿ ਹੀ ਸਮਝਣਾ ਚਾਹੀਦਾ ਹੈ ਅਤੇ

ਗੁਰੂ ਮਹਾਰਾਜ ਜੀ ਦੇ ਫੁਰਮਾਨ ਉਤੇ ਕਿੰਤੂ ਕਰਨ ਨਾਲ ਅਸਾਡਾ ਰੂਹਾਨੀ ਤੌਰ ਉਪਰ ਬਹੁਤ ਵੱਡਾ ਨੁਕਸਾਨ ਹੋ ਜਾਂਦਾ ਹੈ। ਜੇਕਰ ਇਕ ਅਭੇਦ ਅਵਸਥਾ ਦੇ ਬ੍ਰਹਮਗਿਆਨੀ ਮਹਾਂਪੁਰਸ਼ ਉਪਰ ਇਕ ਤਰਕ ਕਰ ਦੇਈਏ ਤਾਂ ਛੇ ਕਲਾ ਵੈਰਾਗ ਦੀਆਂ ਨਸ਼ਟ ਹੋ ਜਾਂਦੀਆਂ ਹਨ, ਜੋ ਸਾਨੂੰ ਕਈ ਜਨਮਾਂ ਦੇ ਦੁਖ ਪ੍ਰਾਪਤ ਕਰਨ ਉਪਰੰਤ ਪ੍ਰਾਪਤ ਹੋਈਆਂ ਸਨ।

ਸੋ ਬੀਬਾ! ਇਹ ਮਨੁਖ ਦੇਹੀ, ਘੋੜਿਆਂ ਤੇ ਛਾਲਾਂ ਮਾਰਨ ਵਾਸਤੇ ਨਹੀਂ ਪ੍ਰਾਪਤ ਹੋਈ। ਇਸ ਤਰ੍ਹਾਂ ਉਪਦੇਸ਼ ਕਰਦੇ ਨੇ –

*ਗੁਰ ਸੇਵਾ ਤੇ ਭਗਤਿ ਕਮਾਈ॥*
*ਤਬ ਇਹ ਮਾਨਸ ਦੇਹੀ ਪਾਈ॥*
*ਇਸ ਦੇਹੀ ਕਉ ਸਿਮਰਹਿ ਦੇਵ॥*
*ਸੋ ਦੇਹੀ ਭਜੁ ਹਰਿ ਕੀ ਸੇਵ॥*
*ਭਜਹੁ ਗੋਬਿੰਦ ਭੂਲਿ ਮਤ ਜਾਹੁ॥*
*ਮਾਨਸ ਜਨਮ ਕਾ ਏਹੀ ਲਾਹੁ॥* *ਪੰਨਾ – 1159*

ਆਹੀ ਲਾਹਾ ਹੈ, ਲਾਹੇ ਨੂੰ ਛੱਡ ਕੇ ਘਾਟੇ ਵਿਚ ਨਾ ਪੈ ਜਾਈਂ। ਦੇਖੀਂ, ਘਾਟੇ ਦਾ ਵਪਾਰੀ ਬਣ ਕੇ, ਦੋਏ ਹੱਥ ਝਾੜ ਕੇ ਦਵਾਲੀਏ ਵਣਜਾਰੇ ਵਾਂਗ ਨਾ ਜਾਈਂ; ਨਾਮ ਦੀਆਂ ਗੂਣਾਂ ਭਰੀਆਂ ਨਾਲ ਲੈ ਕੇ ਜਾਈਂ। ਫੇਰ ਹਰ ਕੋਈ ਆਦਰ ਕਰੇਗਾ –

*ਲਾਦਿ ਖੇਪ ਸੰਤਹ ਸੰਗਿ ਚਾਲੁ॥*
*ਅਵਰ ਤਿਆਗਿ ਬਿਖਿਆ ਜੰਜਾਲ॥*
*ਧੰਨਿ ਧੰਨਿ ਕਹੈ ਸਭੁ ਕੋਇ॥*
*ਮੁਖ ਊਜਲ ਹਰਿ ਦਰਗਹ ਸੋਇ॥*
*ਇਹੁ ਵਾਪਾਰੁ ਵਿਰਲਾ ਵਾਪਾਰੈ॥*
*ਨਾਨਕ ਤਾ ਕੈ ਸਦ ਬਲਿਹਾਰੈ॥* *ਪੰਨਾ – 283*

ਸੌ ਵਾਰੀ ਬਲਿਹਾਰ ਜਾਂਦੇ ਹਾਂ –

ਸੋ ਉਚੀ-ਉਚੀ ਬੋਲ ਕੇ ਸੰਤ ਦੱਸਦੇ ਨੇ ਕਿ ਅਸੀਂ ਪ੍ਰਮੇਸ਼ਰ ਦਾ ਭਜਨ ਕਰਨ ਵਾਸਤੇ ਆਏ ਹਾਂ –

*ਜਬ ਲਗੁ ਜਰਾ ਰੋਗੁ ਨਹੀ ਆਇਆ॥*
*ਜਬ ਲਗੁ ਕਾਲਿ ਗ੍ਰਸੀ ਨਹੀ ਕਾਇਆ॥*
*ਜਬ ਲਗੁ ਬਿਕਲ ਭਈ ਨਹੀ ਬਾਨੀ॥*
*ਭਜਿ ਲੇਹਿ ਰੇ ਮਨ ਸਾਰਿਗਪਾਨੀ॥*
*ਅਬ ਨ ਭਜਸਿ ਭਜਸਿ ਕਬ ਭਾਈ॥*
*ਆਵੈ ਅੰਤੁ ਨ ਭਜਿਆ ਜਾਈ॥*
*ਜੋ ਕਿਛੁ ਕਰਹਿ ਸੋਈ ਅਬ ਸਾਰੁ॥*
*ਫਿਰਿ ਪਛੁਤਾਹੁ ਨ ਪਾਵਹੁ ਪਾਰੁ॥* *ਪੰਨਾ*

***- 1159***

ਜਮਾਂ ਦਾ ਠੇਂਗਾ (**Hunter**) ਬਹੁਤ ਹੀ ਬੁਰਾ ਹੈ, ਉਹ ਸਹਿਆ ਨਹੀਂ ਜਾਂਦਾ। ਕੀ ਤੁਸੀਂ ਗੁਰੂ ਦਾ ਹੁਕਮ ਨਾ ਮੰਨ ਕੇ ਜਮਾਂ ਦੇ ਬਾਰ-ਬਾਰ ਹੰਟਰ ਖਾਣੇ ਹਨ? ਵੱਡੇ ਤੋਂ ਵੱਡਾ ਵਲੀ ਪੁਰਸ਼ ਵੀ ਇਕੋ ਹੰਟਰ ਨਾਲ ਮੂਰਛਿਤ ਹੋ ਜਾਂਦਾ ਹੈ। ਜਮਾਂ ਨੂੰ ਦੇਖਦੇ ਸਾਰ ਬਾਹਰ ਗਿਆ ਸਾਹ ਅੰਦਰ ਆਉਣ ਦੀ ਹਿੰਮਤ ਨਹੀਂ ਕਰਦਾ। ਸਾਰੀ ਮਸ਼ੀਨਰੀ ਫੇਲ੍ਹ ਹੋ ਜਾਂਦੀ ਹੈ, ਅੱਖਾਂ ਇਕ ਥਾਂ ਖੜ੍ਹ ਜਾਂਦੀਆਂ ਹਨ, ਹੱਥ-ਪੈਰ ਹਿੱਲ ਨਹੀਂ ਸਕਦੇ। ਜਮਾਂ ਨੂੰ ਵੇਖਦੇ ਹੀ ਅਤਿ ਦੀ ਘਬਰਾਹਟ ਹੋ ਜਾਂਦੀ ਹੈ। ਕੀ ਗੁਰੂ ਮਹਾਰਾਜ ਦੀਆਂ ਗੁਰਬਾਣੀ ਰਾਹੀਂ ਦੱਸੀਆਂ ਇਨ੍ਹਾਂ ਸੱਚਿਆਈਆਂ ਨੂੰ ਇਹ ਕਹਿ ਕੇ ਟਾਲ ਰਿਹਾ ਹੈਂ ਕਿ ਗੁਰੂ ਮਹਾਰਾਜ ਜੀ ਭਿਆਨਕ ਬਾਣੀ ਰਾਹੀਂ ਸਾਨੂੰ ਸਿੱਧੇ ਰਸਤੇ ਪਾਉਣ ਲਈ ਕਹਿ ਰਹੇ ਹਨ ਜਿਵੇਂ ਬੱਚੇ ਨੂੰ ਕਹਿ ਦਿੰਦੇ ਨੇ ਕਿ ਅੰਦਰ ਹਨੇਰ੍ਹੇ ਵਿਚ ਨਾ ਜਾਈਂ, ਉਥੇ ਮਾਊਂ ਬੈਠਾ ਹੈ। ਹਰ ਵਾਰੀ ਮਨਮੁਖ ਰਹਿ ਕੇ, ਜੰਮਦਾ ਹੈ ਤੇ ਮਰ ਜਾਂਦਾ ਹੈ; ਕੀ ਹੋਈ ਤੇਰੀ ਜ਼ਿੰਦਗੀ? ਕੀ ਹੋਈ ਤੇਰੀ ਵਡਿਆਈ? ਐਵੇਂ ਅਹੰਕਾਰ ਦੇ ਅਸਰ ਹੇਠ ਆਇਆ, ਵੱਡਾ ਬਣਿਆ ਫਿਰਦਾ ਹੈਂ, ਬੇ-ਮਤਲਬੀਆਂ ਗੱਲਾਂ ਕਰਦਾ ਹੈਂ। ਕਾਲ ਵੱਡਿਆਂ-ਵੱਡਿਆਂ ਦੀ ਲਿਹਾਜ਼ ਨਹੀਂ ਕਰਦਾ-

***ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ,***
***ਛਤ੍ਰ ਹੀ ਕੀ ਛਾਇਆ, ਕਈ ਕੋਸ ਲੌ ਚਲਤ ਹੈਂ।।***
***ਬਡੇ ਬਡੇ ਰਾਜਨ ਤੇ ਦਾਬਤ ਫਿਰਤਿ ਦੇਸ,***
***ਬਡੇ ਬਡੇ ਭੂਪਨ ਕੇ ਦ੍ਰਪ ਕੋ ਦਲਤੁ ਹੈਂ।।***
***ਮਾਨ ਸੇ ਮਹੀਪ ਔ, ਦਿਲੀਪ ਕੇ ਸੇ ਛਤ੍ਰਧਾਰੀ,***
***ਬਡੋ ਅਭਿਮਾਨ ਭੁਜ ਦੰਡ ਕੋ ਕਰਤ ਹੈਂ।।***
***ਦਾਰਾ ਸੇ ਦਿਲੀਸਰ, ਦ੍ਰਜੋਧਨ ਸੇ ਮਾਨਧਾਰੀ,***
***ਭੋਗ ਭੋਗ ਭੂਮ, ਅੰਤ ਭੂੰਮ ਮੈ ਮਿਲਤ ਹੈਂ।।***
***ਕਬਿੱਤ (ਅਕਾਲਿ ਉਸਤਤਿ)***

ਜਦੋਂ ਜਮਦੂਤ ਆਉਂਦੇ ਨੇ, ਗਲ ਵਿਚ ਸੰਗਲ ਪਾ ਕੇ ਧੂੰਹਦੇ ਨੇ -

***ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ।।***

***ਪੰਨਾ - 464***

ਨਰਕਾਂ ਦੇ ਦੁਖ ਸਹਿ ਕੇ, ਅਨੇਕ ਜੂਨੀਆਂ ਵਿਚੋਂ ਘੁੰਮ ਕੇ ਫੇਰ ਮਨੁੱਖ ਬਣਦਾ ਹੈ। ਜਿਵੇਂ ਹਲਟ ਦੀਆਂ ਟਿੰਡਾਂ ਖੂਹ ਵਿਚ ਵਾਰ-ਵਾਰ ਚੱਕਰ ਲਾਉਂਦੀਆਂ ਹਨ, ਐਵੇਂ ਜਿਵੇਂ ਸਾਡਾ ਜੀਵ-ਆਤਮਾ ਜੰਮਣ-ਮਰਨ ਦੇ ਚੱਕਰ ਵਿਚ ਘੁਮੇਟਣੀਆਂ ਖਾਂਦਾ ਹੈ -

***ਮਨਮੁਖਿ ਆਵੈ ਮਨਮੁਖਿ ਜਾਵੈ।।***
***ਮਨਮੁਖਿ ਫਿਰਿ ਫਿਰਿ ਚੋਟਾ ਖਾਵੈ।।***
***ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ।।***

***ਪੰਨਾ - 1073***

ਗੁਰਮੁਖ ਨੂੰ ਇਹ ਘਟਨਾਵਾਂ ਨਹੀਂ ਵਾਪਰਦੀਆਂ। ਗੁਰਮੁਖ ਨੇ ਨਾਮ ਜਪਿਆ ਹੁੰਦਾ ਹੈ - ਸੰਸਾਰ ਤੇ ਆ ਕੇ, ਵਾਹਿਗੁਰੂ ਦੀ ਦੁਨੀਆਂ ਦੀ ਸੇਵਾ ਕੀਤੀ ਹੁੰਦੀ ਹੈ; ਉਹ ਵੱਡੇ ਸ਼ਾਹਾਂ ਵਾਂਗ ਮਾਣ ਤੇ ਇੱਜ਼ਤ ਨਾਲ ਪਰਲੋਕ ਨੂੰ ਜਾਂਦੇ ਹਨ। ਸਾਰੇ ਪਰਲੋਕਾਂ ਵਿਚ ਉਸਦੇ ਲੰਘਣ ਸਮੇਂ ਜੈ-ਜੈਕਾਰ ਹੁੰਦੀ ਹੈ ਅਤੇ ਦਰਗਾਹ ਵਿਚ ਜਾ ਕੇ ਮਾਣ ਪ੍ਰਾਪਤ ਕਰਦੇ ਹਨ। ਪਰ ਮਨਮੁਖਾਂ ਨੂੰ ਜਾਗ ਹੀ ਨਹੀਂ ਆਉਂਦੀ ਅਤੇ ਨਾ ਹੀ ਆਪਣੇ ਥਾਂ ਤੋਂ ਸਰਕਦੇ ਹਨ। ਉਚੀ-ਉਚੀ ਬੋਲ ਕੇ ਚਾਰੇ ਵੇਦ, ਛੇਈ ਸ਼ਾਸ਼ਤਰ, ਸਤਾਈ ਸਿਮ੍ਰਤੀਆਂ, ਅਨੇਕਾਂ ਮਹਾਂਪੁਰਸ਼, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਇਨ੍ਹਾਂ ਮਾਇਆ ਦੇ ਅਸਰ ਵਿਚ ਗ੍ਰਸਿਆਂ ਅੰਨ੍ਹਿਆਂ ਤੇ ਬੋਲਿਆਂ ਨੂੰ ਸੱਚ ਦੀ ਮਤਿ ਦਿੰਦੇ ਹਨ ਪਰ ਕੀ ਮਜ਼ਾਲ, ਇਨ੍ਹਾਂ ਦਾ ਚਿਤ ਫਿਰੇ -

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥***
***ਪੰਨਾ - 1378***

ਉਚੀ-ਉਚੀ ਲਾਊਡ ਸਪੀਕਰ ਲਾ ਕੇ ਕੀਰਤਨ ਕੀਤਾ ਜਾਂਦਾ ਹੈ, ਖੋਲ੍ਹ-ਖੋਲ੍ਹ ਕੇ ਵਿਆਖਿਆ ਕੀਤੀ ਜਾਂਦੀ ਹੈ, ਆਪ ਹੀ ਕੀਰਤਨ ਕਰਦੇ ਹਨ, ਆਪ ਹੀ ਕਥਾਵਾਂ ਕਰਦੇ ਹਨ, ਆਪੇ ਭੇਖ ਧਾਰ ਕੇ ਸ਼੍ਰੇਸ਼ਟ ਪੁਰਸ਼ ਬਣਦੇ ਹਨ; ਪਰ ਟਟੋਲੋ ਆਪਣੇ ਦਿਲ ਨੂੰ ਕਿ ਕੀ ਤੁਸੀਂ ਨਿੰਦਿਆ ਕਰਨੀ ਛੱਡ ਦਿਤੀ, ਚੁਗਲੀ ਕਰਨੀ ਛੱਡ ਦਿਤੀ, ਵੈਰ ਕਰਨਾ ਛੱਡ ਦਿਤਾ, ਵਿਰੋਧ ਦੇ ਜੀਵਨ ਵਿਚੋਂ ਤਾਂ ਨਹੀਂ ਲੰਘ ਰਹੇ, ਲੋਭ ਵਿਚ ਕੁੱਤੇ ਦੀ ਤਰ੍ਹਾਂ ਪੂੰਛ ਤਾਂ ਨਹੀਂ ਮਾਰ ਰਹੇ? ਕਹਿੰਦੇ, "ਨਹੀਂ।" ਜਿਵੇਂ ਕੁੱਤੇ ਦੀ ਪੂੰਛ ਬਾਰ੍ਹਾਂ ਸਾਲ ਬਾਅਦ ਨਾਲੀ ਵਿਚੋਂ ਕੱਢੀਏ ਤਾਂ ਉਥੇ ਦੀ ਉਥੇ ਹੀ ਰਹਿੰਦੀ ਹੈ। ਪਤਾ ਨਹੀਂ ਕੀ ਹੋ ਗਿਆ ਮਨੁੱਖ ਨੂੰ? ਕਹਿੰਦਾ ਹੈ ਮੈਂ ਸਾਰਿਆਂ ਦਾ ਸਰਦਾਰ ਹਾਂ; ਸੁਆਹ ਸਰਦਾਰ ਹੈਂ? ਸਰਦਾਰ ਤਾਂ ਤਾਂਹੀ ਤੂੰ ਹੈਂ ਜੇ ਬੰਦਗੀ ਕਰੇਂ, ਤੇਰੇ ਵਿਚ ਇਨਸਾਨੀਅਤ ਆ ਜਾਵੇ। ਭਲਾ ਸੋਚੋ ਤਾਂ ਸਹੀ, ਗਧੇ ਨੂੰ ਕੋਈ ਇਹ ਨਹੀਂ ਕਹਿੰਦਾ ਕਿ ਗਧਾ ਬਣ ਜਾ। ਕੁੱਤੇ ਨੂੰ ਕੋਈ ਨਹੀਂ ਕਹਿੰਦਾ - ਤੂੰ ਕੁੱਤਾ ਬਣ; ਪਰ ਇਨਸਾਨ ਨੂੰ ਕਹਿੰਦੇ ਹਨ ਕਿ ਭਾਈ ਸਾਹਿਬ ਜੀ! ਤੁਸੀਂ ਇਨਸਾਨਾਂ ਵਾਲੀ ਗੱਲ ਕਰੋ; ਪਸ਼ੂਆਂ ਵਾਲੀ ਗੱਲ ਨਾ ਕਰੋ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਕਰਤੂਤਿ ਪਸੂ ਕੀ ਮਾਨਸ ਜਾਤਿ॥***
***ਲੋਕ ਪਚਾਰਾ ਕਰੈ ਦਿਨੁ ਰਾਤਿ॥*** ***ਪੰਨਾ - 267***

ਕਰਤੂਤਾਂ ਪਸ਼ੂਆਂ ਵਾਲੀਆਂ ਕਰਦਾ ਹੈ ਤੇ ਜਾਤ ਮਨੁੱਖ ਦੀ ਹੈ। ਪਸ਼ੂ ਮਨੁੱਖ ਨੂੰ ਕਹਿੰਦੇ ਹਨ ਕਿ ਪਿਆਰਿਆ! ਤੂੰ ਪਸ਼ੂਆਂ ਵਾਲੇ ਕੰਮ ਨਾ ਕਰ। ਸੋ ਐਸ ਤਰ੍ਹਾਂ, ਜਾਗਦੇ ਨਹੀਂ ਹਨ। ਬਥੇਰੇ ਸੰਤਾਂ ਦੇ ਵਖਿਆਨ ਸੁਣਦੇ ਹਨ, ਪਰ ਕੀ ਮਜ਼ਾਲ ਐ ਕਿ ਇਕ ਪਲ ਲਈ ਤਾਂ ਜਾਗ ਲੈਣ, ਕਦੇ ਹੋਸ਼ ਤਾਂ ਆ ਜਾਵੇ; ਠਗਮੂਰੀ ਦੇ ਨਸ਼ੇ ਦੇ **influence** ਹੇਠ ਨਸ਼ੇ ਦੇ ਅਧੀਨ ਰਹਿੰਦੇ ਹਨ।

ਸਾਧਸੰਗਤ ਜੀ! ਭਾਈ ਤ੍ਰਿਲੋਕਾ ਜੀ, ਭਾਈ ਭਗੀਰਥ ਜੀ ਦੇ ਲੜਕੇ, ਪੂਰਨ ਬ੍ਰਹਮ ਦੀ ਅਵਸਥਾ ਨੂੰ ਮਾਨਣ ਵਾਲੇ ਬ੍ਰਹਮਗਿਆਨੀ ਸਨ। ਆਪ ਬੜੇ ਹੀ ਪਿਆਰ ਨਾਲ, ਜਦੋਂ ਹੋਸ਼ ਆਉਂਦੀ ਹੈ ਤਾਂ ਰਾਜਕੁਮਾਰੀ ਦੀ ਸੇਵਾ ਦੇਖ ਕੇ ਪ੍ਰਸੰਨ ਹੁੰਦੇ ਹਨ। ਉਹਦਾ ਔਗੁਣ ਨਹੀਂ ਤੱਕਦੇ ਕਿ ਇਸ ਅੱਲੜ ਕੁੜੀ ਨੇ ਤੀਰ ਮਾਰ ਕੇ ਮੇਰਾ ਮਾਨਸ ਜਨਮ ਖਤਮ ਕਰ ਦਿਤਾ; ਜਾਂ ਤਾਂ ਮੈਂ ਇਹਨੂੰ ਕੋਈ ਸਰਾਪ ਦੇਵਾਂ ਜਿਸ ਕਰਕੇ ਇਹ ਜਨਮਾਂ-ਜਨਮਾਂਤਰਾਂ ਤਕ ਅਤੇ ਪਰਲੋਂ ਤਕ ਨਰਕਾਂ ਵਿਚ ਸੜਦੀ ਰਹੇ ਜਾਂ ਇਹਨੂੰ ਕੋਈ ਦੁਰ-ਬਚਨ ਕਹਿ ਦੇਵਾਂ, ਫਿੱਕਾ ਹੀ ਬੋਲ ਦੇਵਾਂ। ਇਸ ਦੇ ਵਿਪਰੀਤ ਉਸ ਅੱਲੜ ਲੜਕੀ ਨੂੰ ਪ੍ਰਮੇਸ਼ਰ ਨਾਲ ਜੋੜਨ ਦੀ ਮਨਸਾ ਨਾਲ ਲੋਚਦੇ ਹਨ ਕਿ ਇਹਦਾ ਭਲਾ ਹੋ ਜਾਵੇ, ਇਹ ਜੰਮਣ-ਮਰਣ ਦੇ ਚੱਕਰ ਵਿਚੋਂ ਨਿਕਲ ਜਾਵੇ। ਸੰਤ ਚੰਦਨ ਵਾਂਗ ਹੋਇਆ ਕਰਦੇ ਹਨ। ਚੰਦਨ ਨੂੰ ਕੱਟਣ ਵਾਲਾ ਜੋ ਕੁਹਾੜਾ ਹੈ, ਉਸ ਵਿਚ ਵੀ ਆਪਣੀ ਸੁਗੰਧੀ ਭਰ ਦਿੰਦਾ ਹੈ - ਇਹ ਹੈ ਸੰਤਾਂ ਦਾ ਵਰਤਾਰਾ। ਸੰਤਾਂ ਵਾਸਤੇ ਸਾਰਾ ਸੰਸਾਰ ਵਾਹਿਗੁਰੂ ਦਾ ਹੀ ਰੂਪ ਹੋਇਆ ਕਰਦਾ ਹੈ। ਉਨ੍ਹਾਂ ਵਾਸਤੇ ਕੋਈ ਵੈਰੀ ਨਹੀਂ ਹੁੰਦਾ। ਉਨ੍ਹਾਂ ਨੇ ਸਭ ਤੋਂ ਵੱਡੇ ਵੈਰੀ ਨੂੰ ਜਿਤ ਲਿਆ ਹੁੰਦਾ ਹੈ -

***ਮਨ ਰਿਪੁ ਜੀਤੇ ਸਭ ਰਿਪੁ ਜੀਤੇ॥***
***ਮਨ ਰਿਪੁ ਜੀਤੇ ਸਭੁ ਰਿਪੁ ਜੀਤੇ॥ (ਬੈਰਾਗ ਸ਼ਤਕ)***

ਜੇ ਮਨ ਵੈਰੀ ਜੀਉਂਦਾ ਹੈ ਤਾਂ ਸਾਰੇ ਵੈਰੀ ਹੀ ਜੀਉਂਦੇ ਹਨ; ਜਦੋਂ ਮਨ ਵੈਰੀ ਨੂੰ ਜਿਤ ਲਿਆ ਤਾਂ ਸਾਰੇ ਦੁਸ਼ਮਣਾਂ ਨੂੰ ਜਿੱਤ ਲਿਆ, ਸਾਰਾ ਸੰਸਾਰ ਹੀ ਜਿੱਤ ਲਿਆ। ਇਸ ਕਰਕੇ ਸੰਤਾਂ ਦਾ ਕੋਈ ਵੈਰੀ ਨਹੀਂ ਹੁੰਦਾ। ਜੇ ਹੁੰਦੈ ਤਾਂ ਮਨ ਹੀ ਹੁੰਦੈ ਪਰ ਇਹ ਜਦੋਂ ਮਿੱਤਰ ਬਣ ਜਾਂਦਾ ਹੈ ਤਾਂ ਸਹਾਇਤਾ ਵੀ ਬਹੁਤ ਕਰਦਾ ਹੈ -

***ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥***
***ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥ ਪੰਨਾ - 342***

***ਧਾਰਨਾ - ਵੈਰੀ ਮਿਤਰ ਨੂੰ ਸਮਾਨ ਸਾਧੂ ਜਾਣਦੇ***
***ਸਭਨੀਂ ਘਟੀਂ ਰਾਮ ਦੇਖਦੇ - 2, 2.***
***ਮੇਰੇ ਪਿਆਰੇ, ਸਭਨੀਂ ਘਟੀਂ ਰਾਮ ਦੇਖਦੇ- 2, 2***
***ਵੈਰੀ ਮਿਤਰ ਨੂੰ ਸਮਾਨ ਸਾਧੂ ਜਾਣਦੇ,......2***

ਇਕੋ ਬਿਰਤੀ, ਸਮਾਨ ਬਿਰਤੀ 'ਚ ਰਹਿੰਦੇ ਹਨ - ਧਰਤੀ ਵਾਲੀ ਬਿਰਤੀ ਹੈ, ਅਗਨਿ ਵਾਲੀ ਬਿਰਤੀ ਹੈ, ਹਵਾ ਵਾਲੀ ਬਿਰਤੀ ਹੈ, ਪਾਣੀ ਵਾਲੀ ਬਿਰਤੀ ਹੈ, ਅਕਾਸ਼ ਵਾਲੀ ਬਿਰਤੀ ਹੈ।

***ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥***

***ਪੰਨਾ - 1018***

ਜੇ ਧਰਤੀ ਦੇ ਉਤੇ ਚੰਦਨ ਨਾਲ ਲਿਪਾਈ ਕਰ ਦਿਓ ਤਾਂ ਉਹਦੇ ਨਾਲ ਉਹਦੀ ਕੋਈ ਪ੍ਰੀਤ ਨਹੀਂ ਹੈ -

***ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ।।***

***ਪੰਨਾ - 1018***

ਵਿਸ਼ਟਾ ਕਰ ਦਿਓ - ਧਰਤੀ ਉਤੇ, ਪਿਸ਼ਾਬ ਕਰ ਦਿਓ, ਉਹਦੇ ਨਾਲ ਉਹ ਗੁੱਸੇ ਨਹੀਂ ਹੁੰਦੀ। ਸੰਤਾਂ ਦਾ ਸੁਭਾਅ ਦਸਦੇ ਨੇ -

***ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ।।***
***ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ।।***
***ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ।।***
***ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ।।***

***ਪੰਨਾ - 1018***

ਸੋ ਧਰਤੀ ਦਾ, ਹਵਾ ਦਾ, ਅੱਗ ਦਾ ਇਹ ਸੁਭਾਅ ਲੈਂਦੇ ਨੇ। ਅਗਨ ਦੇ ਵਿਚ ਕੁਛ ਪਾ ਦਿਉ, ਉਹਨੂੰ ਭਸਮ ਕਰ ਦਿੰਦੀ ਐ; ਪਾਣੀ ਸਾਰਿਆਂ ਨੂੰ ਸੁਰਜੀਤੀ ਦੇ ਦਿੰਦੈ, ਹਵਾ ਸਾਰਿਆਂ ਨੂੰ ਠੰਢ ਦਿੰਦੀ ਐ, ਅਕਾਸ਼ ਸਾਰਿਆਂ ਨੂੰ ਵਧਣ-ਫੁੱਲਣ ਦਾ ਮੌਕਾ ਦਿੰਦੈ। ਸੋ -

***ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ।।***
***ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ।।*** ***ਪੰਨਾ - 392***

ਉਨ੍ਹਾਂ ਦੀ ਦ੍ਰਿਸ਼ਟੀ ਵਿਚ ਪੱਕਾ ਸਮਾਇਆ ਹੁੰਦਾ ਹੈ ਕਿ ਐਥੇ ਜੋ ਵੀ ਦ੍ਰਿਸ਼ਟਮਾਨ ਹੈ, ਇਹ ਸਾਰਾ ਵਾਹਿਗੁਰੂ ਹੀ ਹੈ ਅਤੇ ਸਾਰਾ ਹੀ ਆਤਮ ਪਸਾਰਾ ਹੈ -

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ।।***
***ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ।।***

***ਪੰਨਾ - 846***

ਇਥੇ ਹੋਰ ਕੋਈ ਨਹੀਂ, ਕੇਵਲ ਵਾਹਿਗੁਰੂ ਜੀ ਹੀ ਆਪਣੀ ਮਹਿਮਾ ਵਿਚ ਆਪ ਹੀ ਸਰਗੁਣ-ਨਿਰਗੁਣ ਰੂਪ ਧਾਰ ਕੇ ਆਪਣਾ ਖੇਲ੍ਹ ਕਰ ਰਹੇ ਹਨ। ਅਗਿਆਨੀਆਂ ਦੇ ਮਨਾਂ ਵਿਚ ਇਹ ਹੁੰਦਾ ਹੈ ਕਿ ਮੈਂ ਹੋਰ ਹਾਂ, ਉਹ ਹੋਰ ਹੈ; ਅੰਨ੍ਹਿਆਂ ਦਾ ਤੇ ਸੁਜਾਖਿਆਂ ਦਾ ਫਰਕ ਹੋਇਆ ਕਰਦਾ ਹੈ। ਸੋ ਦੋਹਾਂ ਦੀ ਦ੍ਰਿਸ਼ਟੀ 'ਚ, ਵਰਤੋਂ 'ਚ, ਵਿਹਾਰ 'ਚ ਫਰਕ ਹੋਇਆ ਕਰਦਾ ਹੈ। ਬੰਦੇ ਓਹੀ ਹੁੰਦੇ ਨੇ, ਉਵੇਂ ਹੀ ਸੌਂਦੇ ਨੇ, ਉਵੇਂ ਹੀ ਭੋਜਨ ਖਾਂਦੇ ਨੇ, ਉਵੇਂ ਹੀ ਬਾਲ-ਬੱਚਿਆਂ ਵਿਚ ਰਹਿੰਦੇ ਨੇ, ਉਵੇਂ ਜਿਵੇਂ ਹੀ ਮਿੱਤਰਾਂ ਨਾਲ ਬੋਲਦੇ ਨੇ, ਲੇਕਿਨ ਸੁਭਾਅ 'ਚ ਫਰਕ ਹੋਇਆ ਕਰਦਾ ਹੈ। ਮਨਮੁਖ ਦਾ ਜਿਹੜਾ ਸੁਭਾਅ ਹੈ, ਉਹ ਨਿਰਾ ਅੰਧਕਾਰ ਦਾ ਹੁੰਦਾ ਹੈ; ਗੁਰਮੁਖ ਦਾ ਜੋ ਸੁਭਾਅ ਹੈ, ਉਹ

ਗਿਆਨ ਦੇ ਪ੍ਰਕਾਸ਼ ਵਿਚ ਰਹਿੰਦਾ ਹੈ। ਕਿੰਨਾਂ ਫਰਕ ਐ - ਇਕ ਮਿਸਾਲ ਨਾਲ ਸਮਝ 'ਚ ਆ ਜਾਏਗਾ -

ਅਨੰਦਪੁਰ ਸਾਹਿਬ ਵਿਚ ਬਹੁਤ ਭਿਆਨਕ ਯੁੱਧ ਮਚਿਆ ਹੋਇਆ ਹੈ, ਮਾਰਾ-ਵਿਕਾਰਾ ਹੋ ਰਿਹਾ ਹੈ, ਫੌਜਾਂ ਬਹੁਤ ਜ਼ੋਰ ਨਾਲ ਲੜ ਰਹੀਆਂ ਹਨ, ਸੂਰਮਿਆਂ ਦੀਆਂ ਲੋਥਾਂ ਧੜਾ-ਧੜ ਧਰਤੀ ਤੇ ਗਿਰ ਰਹੀਆਂ ਹਨ, ਅੱਧੀਆਂ ਦੇ ਕਰੀਬ ਫੌਜਾਂ ਮਰ ਚੁਕੀਆਂ ਹਨ। ਰੋਪੜ ਦੇ ਰਹਿਣ ਵਾਲਾ, ਇਕ ਮੁਗਲ ਖਾਨ ਜਰਨੈਲ - ਇਹਨੇ ਪਾਨ ਦਾ ਬੀੜਾ ਰੱਖਿਆ ਕਿ ਕੋਈ ਅੱਜ ਨਿਤਰੇ, ਜੋ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਿੰਦਾ ਫੜ ਕੇ ਲਿਆਵੇ ਜਾਂ ਸ਼ਹੀਦ ਕਰੇ। ਉਸ ਵੇਲੇ ਵੱਡੇ-ਵੱਡੇ ਜੋਧਿਆਂ ਨੇ ਨੀਵੀਆਂ ਪਾ ਲਈਆਂ ਅਤੇ ਇਸ ਮੁਗਲ ਖਾਨ ਨੇ ਆਪ ਹੀ ਪਾਨ ਦਾ ਬੀੜਾ ਚੁਕਿਆ ਅਤੇ ਗਰਜਵੀਂ ਆਵਾਜ਼ ਵਿਚ ਕਿਹਾ ਕਿ ਜਾਂ ਤਾਂ ਮੈਂ ਆਪ ਜੰਗ ਵਿਚ ਮਾਰਿਆ ਜਾਵਾਂਗਾ ਜਾਂ ਗੁਰੂ ਗੋਬਿੰਦ ਸਿੰਘ ਜੀ ਨੂੰ ਪਕੜੇ ਬਗੈਰ ਵਾਪਸ ਨਹੀਂ ਆਵਾਂਗਾ।

ਫੌਜ ਦੀ ਜਥੇਬੰਦੀ ਕਰਕੇ ਵਿਸਥਾਰ ਪੂਰਵਕ ਸਕੀਮ ਬਣਾ ਲਈ ਅਤੇ ਥਾਂ-ਥਾਂ ਤੇ ਹੱਲੇ ਕਰਨ ਦੀਆਂ ਸਕੀਮਾਂ ਕਰਕੇ, ਮਾਰ ਲਓ-ਮਾਰ ਲਓ ਕਰਕੇ ਸਾਰੀ ਫੌਜ ਚੜ੍ਹਾ ਦਿਤੀ ਕਿ ਅੱਜ ਫੈਸਲਾ-ਕੁੰਨ ਲੜਾਈ ਕਰਨੀ ਹੈ। ਸੋ ਮਾਰੂ ਯੁੱਧ ਸ਼ੁਰੂ ਹੋ ਗਿਆ। ਕਦੇ ਮੁਗਲਾਂ ਦੀਆਂ ਫੌਜਾਂ ਵਧਦੀਆਂ ਹਨ ਅਤੇ ਕਦੇ ਖਾਲਸਾ ਫੌਜ ਦੇ ਸਿਰਲੱਥ ਸੂਰਮੇ ਫੌਜ ਨੂੰ ਐਉਂ ਪਿਛੇ ਹਟਾ ਦਿੰਦੇ ਹਨ ਜਿਵੇਂ ਧੁੰਧ ਦੇ ਬੱਦਲਾਂ ਨੂੰ ਥੋੜੀ ਜਿਹੀ ਹਵਾ ਚਲਣ ਤੇ ਹੀ ਉਡ ਜਾਣਾ ਪੈਂਦਾ ਹੈ। ਇਸ ਤਰ੍ਹਾਂ ਯੁੱਧ ਕਰਦਿਆਂ ਸੂਰਜ ਦੇਖਦਾ-ਦੇਖਦਾ ਥੱਕ ਕੇ ਪਹਾੜੀਆਂ ਦੇ ਓਹਲੇ ਅਲੋਪ ਹੋ ਗਿਆ। ਬਿਗਲ ਵੱਜ ਗਿਆ, ਜ਼ਖਮੀਆਂ ਨੂੰ ਚੁੱਕਣ ਲਈ ਪਾਲਕੀਆਂ ਵਾਲੇ ਸੇਵਾਦਾਰ ਨਿ-ਸ਼ਸ਼ਤਰੇ ਹੋ ਕੇ ਯੁੱਧ ਦੇ ਮੈਦਾਨ ਵਿਚ ਆ ਗਏ। ਜ਼ਖਮੀਆਂ ਨੂੰ ਸੰਭਾਲਦੇ ਹਨ ਅਤੇ ਵੈਦਕ ਸਹਾਇਤਾ ਲਈ ਪਿਛੇ ਲੈ ਜਾਂਦੇ ਹਨ। ਫੱਟ ਬੰਨ੍ਹੇ ਜਾਂਦੇ ਹਨ, ਜ਼ਖਮ ਸਿਉਂਤੇ ਜਾਂਦੇ ਹਨ।

ਦੂਸਰੇ ਦਿਨ ਇਸ ਤੋਂ ਵੀ ਭਿਆਨਕ ਯੁੱਧ ਫੇਰ ਹੋ ਗਿਆ। ਇਤਿਹਾਸ ਵਿਚ ਇਹ ਜੁੱਧ ਆਪਣੀ ਮਹਾਨਤਾ ਆਪ ਹੀ ਰੱਖਦੇ ਹਨ। ਇਕ ਪਾਸੇ ਧਰਮ ਦੀ ਰਾਖੀ ਲਈ ਜੂਝਣ ਵਾਲੇ ਪਰਵਾਨੇ, ਮਾਨਵੀ ਹੱਕਾਂ ਦੇ ਰਾਖੇ; ਦੂਸਰੇ ਪਾਸੇ ਜਾਬਰ ਫੌਜਾਂ, ਜੋ ਦੂਸਰਿਆਂ ਦੇ ਹੱਕ ਨੂੰ ਹੜੱਪ ਕਰਨਾ ਚਾਹੁੰਦੀਆਂ ਹਨ। ਅੱਜ ਯੁੱਧ ਦੀ ਸਮਾਪਤੀ ਪਿਛੋਂ ਗੁਰੂ ਮਹਾਰਾਜ ਜੀ ਨੇ ਖਾਲਸੇ ਦੇ ਜਥੇਦਾਰਾਂ ਨੂੰ ਬੁਲਾ ਕੇ ਪੁਛਿਆ ਕਿ ਅੱਜ ਯੁੱਧ ਦਾ ਕੀ ਹਾਲ ਰਿਹਾ? ਕਿਉਂਕਿ ਅੱਜ ਦੂਰ-ਦੂਰ ਜਥੇ ਜਾ ਕੇ ਚਾਰੇ ਪਾਸੇ ਲੜ ਰਹੇ ਸਨ। ਉਸ ਵੇਲੇ ਅਚਾਨਕ ਸ਼ਕਾਇਤ ਹੋ ਗਈ, ਕੁਝ ਸਿੰਘ ਕਹਿਣ ਲੱਗੇ, "ਆਪ ਦੀ ਕ੍ਰਿਪਾ ਦੇ ਨਾਲ ਯੁੱਧ ਤਾਂ ਠੀਕ ਰਿਹਾ। ਬਹੁਤ ਹੀ ਪਰਵਾਨੇ ਵੱਧ ਤੋਂ ਵੱਧ ਸ਼ਮਾਂ (ਲਾਟ) ਤੇ ਚੜ੍ਹ-ਚੜ੍ਹ ਕੇ ਕੁਰਬਾਨੀਆਂ ਦੇ ਰਹੇ ਸਨ ਪਰ ਯੁੱਧ ਦੇ ਅੰਦਰ ਸਿੱਖ ਦੇ ਰੂਪ ਵਿਚ ਪਾਣੀ ਪਿਲਾ ਰਹੇ ਭਾਈ ਘਨਈਏ ਦੇ ਕਿਰਦਾਰ ਉਪਰ ਸਾਨੂੰ ਸ਼ੱਕ ਪੈਂਦਾ ਹੈ ਕਿ ਕਿਤੇ ਉਹ ਦੁਸ਼ਮਨ ਫੌਜਾਂ ਦਾ ਜਾਸੂਸ ਨਾ ਹੋਵੇ, ਸੀ.ਆਈ.ਡੀ. ਨਾ ਹੋਵੇ।" ਮਹਾਰਾਜ ਜੀ ਕਹਿੰਦੇ, "ਕਿਉਂ?" ਕਹਿੰਦੇ, "ਪਾਤਸ਼ਾਹ! ਇਹ ਪਾਣੀ ਦੀ ਮਸ਼ਕ ਲਿਆਉਂਦਾ ਸੀ।

ਜੋ ਵੀ ਗਿਰਿਆ ਹੋਇਆ, ਫੱਟੜ ਹੋਇਆ ਹੋਇਆ ਜਵਾਨ ਪਾਣੀ ਕਹਿ ਕੇ ਅਵਾਜ਼ ਮਾਰਦਾ ਸੀ, ਇਹ ਉਸੇ ਪਾਸੇ ਨੂੰ ਨੱਠ ਜਾਂਦਾ ਸੀ ਤੇ ਪਾਣੀ ਪਿਲਾ ਦਿੰਦਾ ਸੀ; ਮੁਗਲਾਂ ਨੂੰ ਵੀ ਪਾਣੀ ਪਲਾਉਂਦਾ ਸੀ ਅਤੇ ਅਸੀਂ ਪਿਆਸੇ ਰਹਿ ਜਾਂਦੇ ਸੀ; ਉਹ ਪਾਣੀ ਪੀ ਕੇ ਹੋਸ਼ ਵਿਚ ਆ ਕੇ ਫੇਰ ਲੜਨ ਲਗ ਜਾਂਦੇ ਸਨ।"

ਉਨ੍ਹਾਂ ਦਾ ਭਰਮ ਦੂਰ ਕਰਨ ਵਾਸਤੇ ਮਹਾਰਾਜ ਜੀ ਨੇ ਕਿਹਾ ਕਿ ਭਾਈ ਘਨਈਏ ਨੂੰ ਪੇਸ਼ ਕਰੋ।

ਡੇਰੇ ਪਤਾ ਕਰਿਆ, ਉਥੋਂ ਪਤਾ ਲਗਿਆ ਕਿ ਭਾਈ ਘਨਈਆ ਤਾਂ ਅਜੇ ਮੈਦਾਨੇ ਜੰਗ ਵਿਚੋਂ ਹੀ ਨਹੀਂ ਆਏ। ਰਾਤ ਦੇ ਦਸ ਵੱਜੇ ਹੋਏ ਨੇ। ਮੈਦਾਨੇ ਜੰਗ ਵਿਚ ਗਏ, ਪਾਲਕੀਆਂ ਵਾਲੇ ਆਪੋ-ਆਪਣੇ ਫੱਟੜਾਂ ਨੂੰ ਪਛਾਣ ਕੇ ਪਾਲਕੀਆਂ ਨਾਲ ਪਿਛੇ ਹੈਡ ਕੁਆਰਟਰਾਂ ਵਿਚ ਲਿਜਾਂਦੇ ਹਨ, ਮੈਦਾਨੇ ਜੰਗ ਵਿਚ ਸਾਂ-ਸਾਂ ਦੀ ਆਵਾਜ਼ ਆ ਰਹੀ ਸੀ ਪਰ ਇਕ ਬਹੁਤ ਹੀ ਮਧੁਰ ਆਵਾਜ਼ - 'ਤੂੰਹੀਂ-ਤੂੰਹੀਂ-ਤੂੰਹੀਂ ਮੋਹਿਨਾ; ਵਾਹਿਗੁਰੂ ਤੂੰਹੀਂ, ਵਾਹਿਗੁਰੂ ਤੂੰਹੀਂ' - ਹੋਰ ਕੋਈ ਅਵਾਜ਼ ਨਹੀਂ ਸੀ ਆ ਰਹੀ। ਬਿਨਾਂ ਵਿਤਕਰੇ ਤੋਂ ਪਾਣੀ ਪਿਲਾ ਰਹੇ ਸਨ। ਜਿਸ ਵਕਤ ਕੋਲ ਗਏ, ਹੈਰਾਨ ਹੋ ਗਏ ਕਿ ਉਹ ਮੁਗਲ ਖਾਨ ਜਰਨੈਲ ਜਿਸ ਨੂੰ ਸਿੰਘ ਮਾਰ ਕੇ ਸੁੱਟ ਗਏ ਸੀ, ਉਹਦਾ ਸਿਰ ਪੱਟ ਤੇ ਰੱਖ ਕੇ, ਦੰਦਲ ਖੋਲ੍ਹ ਕੇ ਮੂੰਹ ਵਿਚ ਪਾਣੀ ਪਾ ਰਿਹਾ ਸੀ। ਪਾਣੀ ਦੀ ਘੁੱਟ ਅੰਦਰ ਗਈ, ਮੁਗਲ ਖਾਨ ਜਰਨੈਲ ਦੀ ਹੋਸ਼ ਪਰਤੀ ਅਤੇ ਕਹਿਣ ਲੱਗਿਆ -

"ਕੌਣ?"

"ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਅਧਨਾ ਜਿਹਾ ਸਿੱਖ, ਗਰੀਬ ਜਿਹਾ ਸਿੱਖ, ਪਾਣੀ ਪਿਲਾਉਣ ਵਾਲਾ ਸਿੱਖ।"

"ਤੂੰ ਪਛਾਣ ਕੇ ਪਾਣੀ ਪਿਲਾ ਰਿਹੈਂ?"

"ਹਾਂ।"

"ਮੈਂ ਕੌਣ ਹਾਂ, ਤੂੰ ਜਾਣਦੈਂ?"

ਬਹੁਤ ਹੀ ਮਧੁਰ ਮਿੱਠੀ ਅਵਾਜ਼ ਵਿਚ ਉਤਰ ਆਇਆ, "ਪ੍ਰਮੇਸ਼ਰ ਦੀ ਜੋਤ; ਕੋਈ ਹੋਰ ਨਹੀਂ ਤੂੰ, ਮੇਰੇ ਗੁਰੂ ਦਸਵੇਂ ਪਾਤਸ਼ਾਹ ਦਾ ਸਰੂਪ।"

"ਮੈਂ ਤਾਂ ਉਹ ਜਰਨੈਲ ਹਾਂ ਜੋ ਇਨ੍ਹਾਂ ਨੂੰ ਫੜਨ ਆਇਆ ਸੀ।"

"ਠੀਕ ਹੈ, ਪਰ ਮੈਨੂੰ ਤਾਂ ਇਹ ਸਾਰਾ ਕੁਝ ਆਪਣੇ ਗੁਰੂ ਦਾ ਕੌਤਕ ਹੀ ਲਗ ਰਿਹਾ ਹੈ; ਪਤਾ ਨਹੀਂ ਉਹ ਕਿਹੜੇ ਰੰਗਾਂ ਵਿਚ ਖੇਡ ਰਹੇ ਹਨ।"

ਬ੍ਰਹਮਗਿਆਨੀ ਭਾਈ ਘਨਈਏ ਦੇ ਹੱਥਾਂ ਦਾ ਪਾਣੀ ਨਿਰਾ ਪਾਣੀ ਹੀ ਨਹੀਂ ਸੀ, ਉਹ ਨਾਮ ਦੀ ਕਰੰਟ ਨਾਲ ਭਰਿਆ ਹੋਇਆ ਨਿਰਾ ਅੰਮ੍ਰਿਤ ਹੀ ਸੀ ਜਿਸਨੇ ਹੋਸ਼ ਵਿਚ ਲਿਆ ਦਿਤਾ।

ਪੁਛਿਆ, "ਤੈਨੂੰ ਵੈਰੀ, ਵੈਰੀ ਨਹੀਂ ਲਗਦਾ?"

ਉਸਨੇ ਕਿਹਾ, "ਮੇਰੇ ਗੁਰੂ ਦਾ ਫੁਰਮਾਨ ਹੈ ਕਿ ਐਥੇ ਪ੍ਰਮੇਸ਼ਰ ਦੀ ਜ਼ਾਤ ਤੋਂ ਬਿਨਾਂ ਕੋਈ ਹੋਰ ਹੈ ਹੀ ਨਹੀਂ; ਕੀਹਦੇ ਨਾਲ ਵੈਰ ਕੀਤਾ ਜਾਵੇ, ਕਿਸਨੂੰ ਵੈਰੀ ਆਖਿਆ ਜਾਵੇ? ਵੈਰੀ ਤੇ ਮਿੱਤਰ ਦੀ ਪ੍ਰੀਭਾਸ਼ਾ ਸਾਡੇ ਅੰਦਰੋਂ ਖਤਮ ਹੋ ਚੁੱਕੀ ਹੈ। ਮੈਨੂੰ ਤਾਂ ਆਪਣੇ ਗੁਰੂ ਤੋਂ ਬਗੈਰ ਹੋਰ ਨਜ਼ਰ ਆਉਣਾ ਹੀ ਬੰਦ ਹੋ ਗਿਆ ਹੈ। ਇਸ ਕਰਕੇ ਮੈਂ, ਕਿਸੇ ਹੋਰ ਨੂੰ ਨਹੀਂ ਪਾਣੀ ਪਿਲਾ ਰਿਹਾ; ਮੈਂ ਤਾਂ ਆਪਣੇ ਗੁਰੂ ਨੂੰ ਪਾਣੀ ਪਿਲਾ ਰਿਹਾ ਹਾਂ।"

ਭਾਈ ਘਨਈਏ ਦੇ ਹੱਥਾਂ ਨਾਲ ਛੂਹਿਆ ਹੋਇਆ ਪਾਣੀ, ਮੁਗਲ ਖਾਨ ਦੇ ਅੰਦਰ ਪਿਆਰ ਪੈਦਾ ਕਰ ਗਿਆ ਤੇ ਉਹਦੇ ਅੰਦਰ ਪਿਆਰ ਪਿਆਲਾ ਛਲਕਣ ਲਗਾ ਕਿ ਗੁਰੂ ਗੋਬਿੰਦ ਸਿੰਘ ਜੀ ਐਨੇ ਉਚੇ ਪੈਗੰਬਰ ਨੇ ਜਿਨ੍ਹਾਂ ਦੇ ਅੰਦਰ, ਮਾਰਨ ਆਇਆਂ ਲਈ ਵੀ ਪਿਆਰ ਹੈ? ਉਹ ਵੈਰਾਗੀ ਹੋ ਕੇ ਉਠ ਗਿਆ। ਐਨੇ ਨੂੰ ਸਿੰਘ ਆ ਗਏ, ਉਨ੍ਹਾਂ ਨੇ ਭਾਈ ਘਨਈਏ ਦੀ ਮਸ਼ਕ ਵਗਾਹ ਮਾਰੀ ਅਤੇ ਕਿਹਾ ਕਿ ਤੂੰ ਕਿਸਨੂੰ ਪਾਣੀ ਪਿਲਾ ਰਿਹਾ ਹੈਂ?

ਗੁਰੂ ਦਸ਼ਮੇਸ਼ ਪਿਤਾ ਜੀ ਦੇ ਪਾਸ ਲੈ ਜਾਂਦੇ ਨੇ, "ਪਾਤਸ਼ਾਹ! ਇਹ ਉਸ ਜਰਨੈਲ ਨੂੰ ਪਾਣੀ ਪਿਲਾ ਰਿਹਾ ਸੀ ਜਿਹੜਾ ਅੱਜ ਸਾਰੇ ਯੁੱਧ ਦਾ ਇੰਚਾਰਜ਼ ਸੀ, ਜਿਸਨੂੰ ਅਸੀਂ ਮਾਰ ਕੇ ਸੁੱਟ ਆਏ ਸੀ। ਉਹ ਕੱਲ ਦੇ ਯੁੱਧ ਵਾਸਤੇ ਫੇਰ ਤਿਆਰ ਹੋ ਕੇ ਸਖਤ ਲੜਾਈ ਲੜੇਗਾ।"

ਮਹਾਰਾਜ ਜੀ ਘਟ-ਘਟ ਦੇ ਜਾਨਣਹਾਰ ਫੁਰਮਾਉਣ ਲੱਗੇ ਕਿ ਘਨਈਆ! ਸ਼ਕਾਇਤ ਹੈ ਤੇਰੀ। ਤੂੰ ਮੁਗਲਾਂ ਨੂੰ ਪਾਣੀ ਪਿਲਾਉਂਦੈ? ਜੇ ਅਸੀਂ ਕਹੀਏ ਕਿ ਮੁਸਲਮਾਨਾਂ ਨੂੰ ਪਾਣੀ ਪਿਲਾਉਂਨੈ, ਇਹ ਕਹਿਣਾ ਇਕ ਬਹੁਤ ਵੱਡੀ ਗਲਤੀ ਹੈ ਕਿਉਂਕਿ ਸਮੁੱਚੀ ਜਾਤੀ ਕੋਈ ਵੀ ਬੁਰੀ ਨਹੀਂ ਹੋਇਆ ਕਰਦੀ। ਮੁਸਲਮਾਨਾਂ ਦੀਆਂ ਕੀਤੀਆਂ ਕੁਰਬਾਨੀਆਂ ਵੀ ਕਿਸੇ ਤਰ੍ਹਾਂ ਘੱਟ ਨਹੀਂ। '**A friend in need is a friend indeed.**' ਜਿੰਨਾਂ ਮੁਸਲਮਾਨਾਂ ਨੇ ਕੰਮ ਕਰਿਐ - ਅਤਿ ਦੇ ਔਖੇ ਮੌਕੇ ਦੇ ਉਤੇ; ਉਹ ਕਿਸ ਤਰ੍ਹਾਂ ਮਾੜੇ ਹੋ ਸਕਦੇ ਹਨ। ਜੇ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਭਾਈ ਮਰਦਾਨਾ ਜੀ ਪਰਿਵਾਰ ਦਾ ਹਿਤ ਛੱਡ ਕੇ ਚਾਰੇ ਉਦਾਸੀਆਂ ਵਿਚ ਨਾਲ ਰਹੇ, ਬਾਲ ਬੱਚਿਆਂ ਵਲੋਂ ਬੇਪਰਵਾਹ ਹੋ ਗਏ; ਉਹਦੀ ਕਮਾਈ ਘੱਟ ਨਹੀਂ ਸੀ। ਉਹ ਬਾਲ-ਬੱਚੇਦਾਰ ਸੀ, ਗਰੀਬ ਬੱਚਾ ਸੀ, ਉਹਨੂੰ ਵੀ ਸ਼ਿਕਵੇ, ਮਿਹਣੇ ਵੱਧ ਮਿਲਦੇ ਸੀ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਜਦੋਂ ਪਾਉਂਟੇ ਸਾਹਿਬ ਦੀ ਲੜਾਈ ਲੜੀ ਤਾਂ ਬੁੱਧੂਸ਼ਾਹ ਨੇ ਵੀ ਆਪਣੇ ਬੱਚੇ ਸ਼ਹੀਦ ਕਰਾਏ। ਬੇਅੰਤ ਮਿਸਾਲਾਂ ਨੇ - ਅਨੰਦਪੁਰ ਸਾਹਿਬ ਦੀਆਂ, ਮਾਛੀਵਾੜੇ ਸਾਹਿਬ ਦੀਆਂ, ਤੇ ਉਸ ਤੋਂ ਅਗਾਹਾਂ ਜਦੋਂ ਮਹਾਰਾਜ ਰਾਏ ਕੋਟ ਚਲੇ ਜਾਂਦੇ ਨੇ - ਰਾਏ ਕੱਲੇ ਦੇ ਪਾਸ।

ਸੋ ਅਸੀਂ ਜੇ ਬੇ-ਵਿਚਾਰੇ ਕਹਿ ਦੇਈਏ ਕਿ ਮੁਸਲਮਾਨ ਮਾੜੇ ਸਨ; ਇਹ ਬੜੀ ਭਾਰੀ ਬੇ-ਇਨਸਾਫੀ ਹੈ। ਹਰ ਕੌਮ ਵਿਚ ਮਾੜੇ ਬੰਦੇ ਹੋਇਆ ਕਰਦੇ ਹਨ। ਸਾਰੀ ਕੌਮ ਕਦੇ ਵੀ ਮਾੜੀ ਨਹੀਂ ਹੋਇਆ ਕਰਦੀ।

ਸਾਧਸੰਗਤ ਜੀ! ਇਕ ਗੱਲ ਦੱਸਾਂ, ਬੇਨਤੀ ਕਰਾਂ ਕਿ ਮਹਾਰਾਜ ਜੀ

ਨੇ ਜਿਹੜੀ ਇਹ ਗੱਲ ਕਹੀ, ਪਤਾ ਨਹੀਂ ਕੀਹਨੇ ਲਿਖ ਦਿਤੀ। ਜਾਣ ਕੇ ਚਲਾਕੀਆਂ ਕਰ ਦਿੰਦੇ ਨੇ, ਜਿਨ੍ਹਾਂ ਦੇ ਹੱਥਾਂ 'ਚ ਇਤਿਹਾਸ ਆ ਜਾਏ। ਉਹਦੇ ਵਿਚ ਲਿਖਿਆ ਹੋਇਆ ਹੈ ਕਿ ਬਾਂਹ ਨੂੰ ਲਾਲ੍ਹਾ ਲਾ ਕੇ ਤਿਲਾਂ 'ਚ ਪਾ ਦਿਉ; ਜਿੰਨੇ ਤਿਲ ਲਗ ਜਾਣ, ਜੇ ਐਨੀਆਂ ਕਸਮਾਂ ਮੁਸਲਮਾਨ ਖਾਵੇ ਤਾਂ ਵੀ ਇਤਬਾਰ ਨਾ ਕਰੋ। 'ਮੁਸਲਮਾਨ' ਲਿਖਿਆ ਹੋਇਆ ਹੈ - ਮੂਹਰੇ। ਉਹ ਉਚਾਰਿਆ ਹੈ ਉਥੇ, ਜਿਥੇ ਇਹ ਗੱਲ ਗੁਰੂ ਦਸ਼ਮੇਸ਼ ਪਿਤਾ ਦੇ ਮੁਖ ਤੋਂ ਕਹਾਈ ਲਿਖੀ ਹੈ ਪਰ ਹਾਲਾਤ ਇਸ ਤੋਂ ਬਿਲਕੁਲ ਵਿਪਰੀਤ ਹਨ। ਸਰਸਾ ਦਰਿਆ ਲੰਘਦੇ ਸਾਰ ਹੀ ਮਹਾਰਾਜ ਨਿਹੰਗ ਖਾਨ ਦੇ ਕਿਲੇ, ਕੋਟਲੇ ਵਿਚ ਜਾਂਦੇ ਹਨ ਅਤੇ ਭਾਈ ਬਚਿੱਤਰ ਸਿੰਘ ਨੂੰ ਨਿਹੰਗ ਖਾਨ ਦੇ ਹਵਾਲੇ ਕਰਕੇ, ਜ਼ਖਮਾਂ ਤੇ ਮਲ੍ਹਮ-ਪੱਟੀ ਲਾਉਣ ਲਈ ਕਹਿੰਦੇ ਹਨ।

ਫੇਰ ਮਹਾਰਾਜ ਜੀ ਉਸ ਤੋਂ ਅਗਾਹਾਂ ਗਨੀ ਖਾਂ, ਨਬੀ ਖਾਂ ਕੋਲ ਕਿਉਂ ਜਾਂਦੇ? ਉਨ੍ਹਾਂ ਦੇ ਘਰ ਕਿਉਂ ਜਾਂਦੇ? ਉਸ ਮੌਕੇ ਸਾਰਾ ਪਿੰਡ ਦਲੇਰ ਖਾਂ ਦੀ ਕਮਾਂਡ ਵਿਚ ਘੇਰਿਆ ਹੋਇਆ ਸੀ। ਉਨ੍ਹਾਂ ਨੂੰ ਤਾਂ ਬੜਾ ਭਾਰਾ ਮੌਕਾ ਸੀ- ਇਨਾਮ ਲੈਣ ਦਾ। ਲੱਖਾਂ ਰੁਪਏ ਉਨ੍ਹਾਂ ਨੂੰ ਮਿਲਣੇ ਸੀ ਜੇ ਉਹ ਦੱਸ ਦਿੰਦੇ ਕਿ ਗੁਰੂ ਦਸਵੇਂ ਪਾਤਸ਼ਾਹ ਸਾਡੇ ਘਰ ਨੇ।

ਸੋ ਕਿੱਡੀ ਵੱਡੀ ਗਲਤਫਹਿਮੀ ਇਤਿਹਾਸ ਵਾਲਿਆਂ ਨੇ ਪਾ ਦਿਤੀ। ਦਰਅਸਲ ਗੱਲ ਇਹ ਹੁੰਦੀ ਹੈ ਕਿ ਜਿਹੜੇ ਸ਼ਾਸ਼ਕ ਹੁੰਦੇ ਨੇ, ਰਾਜੇ ਹੁੰਦੇ ਨੇ- ਚਾਹੇ ਆਪਣੈ, ਚਾਹੇ ਬਿਗਾਨੈ; ਦੁਨੀਆਂ 'ਚ ਕੋਈ ਕੋਈ ਰਾਜ ਹੈ; ਇਹਦਾ ਸਮਝੌਤਾ ਓਨਾਂ ਚਿਰ ਚਲਦੈ, ਜਿੰਨਾਂ ਚਿਰ ਤਾਕਤ ਹੋਵੇ। ਜਦੋਂ ਤਾਕਤ ਘਟ ਜਾਵੇ, ਸਮਝੌਤੇ ਨੂੰ ਔਹ ਮਾਰਦੇ ਨੇ - ਵਗਾਹ ਕੇ। ਰਾਜ (**state**) ਨੂੰ ਬਚਨ ਦੀ ਕਦਰ ਨਹੀਂ ਹੁੰਦੀ; **interest** ਹੁੰਦੈ ਆਪਣਾ। ਉਹ ਰਾਜ ਬੇਵਕੂਫ ਹੈ, ਜਿਹੜਾ ਕਿਸੇ ਬਚਨ ਤੇ ਚਲਦੈ। ਰਾਜੇ ਹਮੇਸ਼ਾ ਹਿਤ ਤੇ ਚਲਿਆ ਕਰਦੇ ਹਨ, **state** ਹਿਤ ਦੀ ਹੁੰਦੀ ਹੈ; ਬਚਨ ਇਹਦੇ ਮੂਹਰੇ ਕੁਛ ਨਹੀਂ ਹੁੰਦਾ, ਲੋਕਾਂ ਨੂੰ ਬੇਵਕੂਫ ਬਣਾਉਣ ਦੀਆਂ ਗੱਲਾਂ ਹੋਇਆ ਕਰਦੀਆਂ ਨੇ।

***"ਕੋਈ ਕਿਸੇ ਕਾ ਦੀਆ ਨ ਲੈ ਹੈ,***
***ਜੋ ਲੈ ਹੈ ਨਿਜ ਬਲ ਸੇ ਲੈ ਹੈ।"***

ਤਾਕਤ ਹੋਵੇ, ਸੰਗਠਨ ਹੋਵੇ ਤਾਂ ਕੁਛ ਮਿਲਿਆ ਕਰਦੈ, ਨਹੀਂ ਨੀਂ ਮਿਲਿਆ ਕਰਦਾ। ਸੋ ਇਸ ਤਰ੍ਹਾਂ ਦੇ ਨਾਲ ਮਾੜੇ ਨਹੀਂ ਹੁੰਦੇ ਮੁਸਲਮਾਨ; ਇਹ ਸੋਚਣਾ ਹੀ ਬੁਰੀ ਬਾਤ ਹੈ। ਬਾਬਾ ਫਰੀਦ ਕੌਣ ਸੀ? ਭਾਈ ਮਰਦਾਨਾ ਜੀ ਕੌਣ ਸੀ? ਸੋ ਐਸੀਆਂ ਗੱਲਾਂ ਸੋਚਣੀਆਂ ਹੀ ਬੁਰੀਆਂ ਹੋਇਆ ਕਰਦੀਆਂ ਹਨ।

ਸੋ ਗੁਰੂ ਮਹਾਰਾਜ ਜੀ ਨੇ ਫੁਰਮਾਇਆ ਕਿ -

"ਤੂੰ ਮੁਗਲਾਂ ਦੀ ਫੌਜ ਨੂੰ ਪਾਣੀ ਪਿਲਾਇਐ?"

"ਨਹੀਂ ਮਹਾਰਾਜ।"

"ਫੇਰ ਪਹਾੜੀ ਫੌਜ ਨੂੰ ਪਾਣੀ ਪਿਲਾਇਐ?"

"ਨਹੀਂ ਮਹਾਰਾਜ।"

"ਫੇਰ ਖਾਲਸਾ ਫੌਜ ਨੂੰ ਪਿਲਾਇਐ?"

"ਨਹੀਂ ਮਹਾਰਾਜ।"

"ਫੇਰ ਤੂੰ ਕਿਹਨੂੰ ਪਾਣੀ ਪਿਲਾਇਐ?"

"ਪਾਤਸ਼ਾਹ! ਕੋਈ ਸਮਾਂ ਸੀ ਜਦ ਮੈਂ ਤੇਰੀ ਛਤਰ-ਛਾਇਆ ਹੇਠ ਨਹੀਂ ਆਇਆ ਸੀ? ਮੈਨੂੰ ਵੈਰੀ ਵੀ ਦਿਸਦੇ ਸਨ, ਮਿੱਤਰ ਵੀ ਦਿਸਦੇ ਸਨ, ਆਪਣੇ ਵੀ ਤੇ ਬੇਗਾਨੇ ਵੀ ਦਿਸਦੇ ਸਨ ਪਰ ਜਦੋਂ ਤੋਂ ਆਪ ਨੇ ਮੇਰੇ ਅੰਨ੍ਹੇ ਨੇਤਰਾਂ ਵਿਚ ਗਿਆਨ ਦਾ ਸੁਰਮਾ ਪਾ ਦਿਤਾ, ਹੁਣ ਤਾਂ ਮੈਨੂੰ ਤੁਹਾਡੇ ਤੋਂ ਬਗੈਰ ਸੰਸਾਰ ਅੰਦਰ ਕੋਈ ਦਿਸਦਾ ਹੀ ਨਹੀਂ, ਉਸ ਵੇਲੇ ਤੋਂ ਦੂਜਾ ਦਿਸਣਾ ਹਟ ਗਿਆ। ਮੈਂ ਤਾਂ ਤੈਨੂੰ ਹੀ ਤੇਰੇ ਪਿਆਰ ਵਿਚ ਪਾਣੀ ਪਿਲਾਇਐ। ਮੈਂ ਕੀ ਜਾਣਾ - ਮੁਗਲ ਕੌਣ ਹੈ, ਜਾਂ ਹੋਰ ਕੌਣ ਨੇ? ਮੈਨੂੰ ਤਾਂ ਪਾਤਸ਼ਾਹ! ਤੇਰੇ ਬਗੈਰ ਹੋਰ ਦਿਸਣਾ ਹੀ ਬੰਦ ਹੋ ਗਿਆ ਹੈ -

*ਸਭ ਮਹਿ ਰਹੇ ਬਿਰਾਜ ਸਮਾਨਾ॥*
*ਸਤ੍ਰ ਮਿਤ੍ਰ ਕੋ ਜਾਇ ਨ ਜਾਨਾ॥*
*ਸਭ ਥਲ ਤੁਮਰੋ ਰੂਪ ਨਿਹਾਰੋ॥*
*ਭੇਦ ਭਿੰਨ ਕੋ ਨਹੀਂ ਬਿਚਾਰੋ॥*
*ਮੋ ਕੋ ਤੋ ਇਸ ਹੀ ਦ੍ਰਿਸਟਾਵੈ॥*
*ਤੁਮ ਬਿਨ ਦੂਸਰ ਨਦਰ ਨ ਆਵੈ॥*
*ਸ੍ਰੀ ਸੂ. ਪ੍ਰ. ਗ੍ਰੰਥ, ਪੰਨਾ - 5809*

*"ਤੈਨੂੰ ਪਿਆ ਪਿਲਾਵਾਂ ਪਾਣੀ, ਸਿਰ ਮੇਰੇ ਦੇ ਸਾਈਂ*
*"ਤੁਰਕ ਅਤੁਰਕ ਨ ਦਿਸਦਾ ਮੈਨੂੰ, ਤੂੰ ਸਾਰੇ ਦਿਸ ਆਈਂ।*
*"ਪਿਆਰੇ ਦੇ ਇਕ ਪਿਆਰ ਪ੍ਰੋਤਾ, ਉਸਦੀ ਸੇਵ ਕਰਾਵਾਂ;*
*"ਉਸ ਨੂੰ ਦੇਖਾਂ, ਉਸ ਨੂੰ ਸੇਵਾਂ, ਪਾਣੀ ਉਨੂੰ ਪਿਲਾਵਾਂ।"*
*ਹੱਸੇ ਤੇ ਗਲ ਲਾਇਆ ਪਜਾਰਾ, ਡੱਬੀ ਹੱਥ ਫੜਾਈ :-*
*"ਪਾਣੀ ਨਾਲ ਮਲ੍ਹਮ ਬੀ ਰੱਖੀਂ, ਲੋੜ ਪਈ ਤੇ ਲਾਈਂ"*
*(ਕਲਗੀਧਰ ਚਮਤਕਾਰ) ਪੰਨਾ - 746*

*ਧਾਰਨਾ - ਗੁਰਾਂ ਨੇ ਮੇਰੇ ਓ, ਨੈਣ ਖੋਲ੍ਹ 'ਤੇ - 2, 2*
*ਮੈਨੂੰ ਸਾਰੀਆਂ ਘਟਾਂ ਦੇ ਵਿਚ ਦਿਸਿਆ - 2, 2*
*ਮੈਨੂੰ ਸਾਰੀਆਂ ਘਟਾਂ ਦੇ ਵਿਚ*
*ਤੂੰਹੀਓਂ ਦਿਸਿਆ, ਨੈਣ ਖੋਲ੍ਹ 'ਤੇ,*

***ਗੁਰਹਿ ਦਿਖਾਇਓ ਲੋਇਨਾ।।***
***ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ।।*** ***ਪੰਨਾ - 407***

ਕਿਉਂਕਿ ਇਕੋ ਹੀ ਨਜ਼ਰ ਆ ਰਿਹੈ ਸਾਧਸੰਗਤ ਜੀ ਸਾਰੇ। ਸੋ ਉਪਦੇਸ਼ ਦੇ ਰਹੇ ਨੇ - ਕਿਉਂਕਿ ਵੈਰੀ ਮਿਤਰ ਸਮਾਨ ਹੋਇਆ ਕਰਦੇ ਨੇ - ਸੰਤਾਂ ਨੂੰ। ਸੰਤਾਂ ਦਾ ਕੋਈ ਵੈਰੀ ਨਹੀਂ ਹੋਇਆ ਕਰਦਾ; ਜੇ ਹੁੰਦੈ ਤਾਂ ਮਨ ਹੁੰਦੈ - ਆਪਣਾ; ਸੰਸਾਰ ਵਿਚ ਕੋਈ ਨਹੀਂ ਵੈਰੀ ਹੁੰਦਾ-

***ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ।।***

***ਪੰਨਾ - 957***

ਜਦੋਂ ਵਾਹਿਗੁਰੂ ਜੀ ਨਾਲ ਬਣ ਗਈ, ਫੇਰ ਸੱਜਣ ਹੀ ਹੋਇਆ ਕਰਦੇ ਨੇ ਸਾਰੇ।

ਸੋ ਭਾਈ ਤਿਲੋਕਾ ਜੀ ਪੂਰੀ ਅਪਣੱਤ ਨਾਲ ਅਤੇ ਹਾਰਦਿਕ ਪਿਆਰ ਨਾਲ ਰਾਜਕੁਮਾਰੀ ਵਲ ਦੇਖੇ। ਅੰਦਰ ਪੂਰੀ ਤਰ੍ਹਾਂ ਉਤਸ਼ਾਹ ਹੈ ਕਿ ਇਸ ਲੜਕੀ ਦਾ ਕੁਛ ਭਲਾ ਹੋ ਜਾਵੇ ਕਿਉਂਕਿ ਆਪ ਨੂੰ ਪਤਾ ਹੈ ਕਿ ਮੇਰੀ ਉਮਰ ਦੀ ਡੋਰ ਛੇਤੀਂ ਹੀ ਟੁੱਟਣ ਵਾਲੀ ਹੈ। ਰਾਜਕੁਮਾਰੀ ਨੇ ਜੋ ਪਿਆਰ ਦੀ ਭਾਵਨਾ ਅਤੇ ਸੇਵਾ ਦੀ ਲਗਨ ਵਿਖਾਈ ਹੈ, ਉਸ ਤੋਂ ਪ੍ਰਸੰਨ ਹੋ ਕੇ ਚਾਹੁੰਦੇ ਹਨ ਕਿ ਉਸਦੇ ਜਨਮ-ਮਰਨ ਦਾ ਕੇਵਲ ਚੱਕਰ ਹੀ ਨਾ ਕੱਟਿਆ ਜਾਵੇ, ਸਗਮਾਂ ਇਸ ਨੂੰ ਇਕ ਪਰਵਾਣ ਹੋਈ ਰੂਹ ਦੇ ਦਰਜੇ ਤਕ ਗੁਰੂ ਦੀ ਮਦਦ ਨਾਲ ਪਹੁੰਚਾ ਦਿਤਾ ਜਾਵੇ। ਦੋਹਾਂ ਦੀ ਸਰੀਰਕ ਉਮਰ ਬਰਾਬਰ ਦੀ ਹੈ, ਦੋਹਾਂ ਦੇ ਚਿਹਰੇ ਤੋਂ ਨੂਰ ਝਰਦਾ ਹੈ। ਭਾਈ ਤਿਲੋਕਾ ਜੀ ਦੇ ਨੈਣਾਂ ਦੀ ਮਸਤੀ ਅਤੇ ਨਾਮ ਦੀ ਸ਼ਕਤੀ ਉਨ੍ਹਾਂ ਦੀ ਖਿੱਚ ਨੂੰ ਮੈਗਨਿਟ ਵਾਂਗੂੰ ਪ੍ਰਗਟ ਕਰ ਰਹੀ ਹੈ। ਇਕ ਵਾਰੀ ਉਨ੍ਹਾਂ ਦੇ ਨੈਣਾਂ ਤੇ ਝਾਤ ਪਿਆਂ, ਵੇਖਣ ਵਾਲੇ ਦੇ ਅੰਦਰ ਇਕ ਮਿੱਠਾ ਧੱਕਾ ਲਗਦਾ ਹੈ ਅਤੇ ਅਜਿਹੀ ਖਿੱਚ ਪੈਦਾ ਹੁੰਦੀ ਹੈ ਕਿ ਇਹ ਚਿਹਰਾ ਅੱਖਾਂ ਤੋਂ ਓਹਲੇ ਨਾ ਹੋਵੇ। ਆਪ ਪੂਰਨ ਬ੍ਰਹਮਗਿਆਨ ਅਵਸਥਾ ਦੇ ਮਹਾਂਪੁਰਸ਼, ਭਾਵੇਂ ਉਮਰ ਦੇ ਹਿਸਾਬ ਨਾਲ ਸਰੀਰ ਅਜੇ ਭਰ ਜਵਾਨੀ ਵਿਚ ਪੈਰ ਰੱਖ ਰਿਹਾ ਹੈ, ਪਰ ਅੰਦਰਲੇ ਗਿਆਨ ਦੀ ਪ੍ਰਾਪਤੀ ਵਿਚ ਉਹ ਗੁਰੂ ਨਾਨਕ ਪਾਤਸ਼ਾਹ ਨਾਲ ਅਭੇਦ ਅਵਸਥਾ ਦੇ ਪ੍ਰਤੀਕ ਹਨ। ਓਧਰਲੇ ਪਾਸੇ ਲੜਕੀ ਰਾਜੇ ਦੀ ਹੈ, ਲੇਕਿਨ ਬਿਲਕੁਲ ਅੱਲ੍ਹੜ ਤੇ ਅਣਜਾਣ ਹੈ ਜੋ ਰੂਹਾਨੀਅਤ ਦੇ 'ੳ, ਅ' ਵੀ ਤੋਂ ਪੂਰੀ ਤਰ੍ਹਾਂ ਅਗਿਆਤ ਹੈ; ਉਸਨੂੰ ਨਹੀਂ ਪਤਾ ਕਿ ਸੰਤਾਂ ਦੇ ਕੀ ਕਰਮ ਹੋਇਆ ਕਰਦੇ ਹਨ। ਉਸਨੇ ਮਾਤਾ-ਪਿਤਾ ਦੇ ਪਿਆਰ ਦਾ ਹੀ ਰਸ ਮਾਣਿਆ ਹੋਇਆ ਹੈ ਪਰ ਜੋ ਪਿਆਰ ਤੇ ਦਰਦ ਦੀ ਅਵਸਥਾ ਹੁਣ ਅਨੁਭਵ ਕਰ ਰਹੀ ਹੈ, ਉਹਦੇ ਵਿਚ ਵਿਲੱਖਣਤਾ ਹੈ। ਉਹ ਧੁਰ ਅੰਦਰ ਖਿੱਚ ਪਾ ਰਿਹਾ ਹੈ। ਜ਼ਿੰਦਗੀ ਦੇ ਵਿਚ ਪਹਿਲੀ ਵਾਰੀ ਉਸਨੂੰ ਇਸ ਪਿਆਰ ਦਾ ਅਨੁਭਵ ਹੋਇਆ ਹੈ। ਇਸ ਪਿਆਰ ਵਿਚ ਕੋਈ ਐਸੀ ਅਲੌਕਿਕ ਖਿੱਚ ਹੈ ਜੋ ਅੰਦਰ ਸ਼ਾਂਤੀ ਪ੍ਰਦਾਨ ਕਰਦੀ ਜਾਂਦੀ ਹੈ ਅਤੇ ਇਕ ਪਿਰਮ ਰਸ ਆਪਣੇ ਆਪ ਹੀ ਪੈਦਾ ਹੋ ਰਿਹਾ

ਹੈ, ਜਿਸਦਾ ਰਸ ਉਸਨੇ ਕਦੇ ਵੀ ਨਹੀਂ ਮਾਣਿਆ ਸੀ। ਇਸ ਪ੍ਰੇਮ ਰਸ ਵਿਚ ਪਵਿੱਤਰ ਖਿੱਚ ਹੈ; ਕੋਈ ਨਿੱਜੀ ਹਿਤ ਨਹੀਂ ਹੈ, ਕੋਈ ਮੰਦ ਵਾਸ਼ਨਾ ਨਹੀਂ ਹੈ। ਇਹ ਨਿਰਮਲ ਪਿਆਰ ਹੈ ਜਿਹੜਾ ਆਮ-ਤੌਰ ਤੇ ਗੁਰੂਆਂ, ਪੀਰਾਂ, ਪੈਗੰਬਰਾਂ ਤੇ ਸੰਤਾਂ ਨਾਲ ਹੋ ਜਾਇਆ ਕਰਦਾ ਹੈ। ਇਹ ਪਿਆਰ ਜੇ ਹਿਰਦੇ ਵਿਚ ਉਤਪੰਨ ਹੋ ਜਾਵੇ ਤਾਂ ਜਪਾਂ ਤਪਾਂ ਦੀਆਂ ਕਠਿਨ ਘਾਲਨਾਵਾਂ ਦੇ ਉਤੋਂ ਦੀ ਉਲਾਂਘ ਭਰ ਕੇ ਲੰਘ ਜਾਇਆ ਕਰਦਾ ਹੈ। ਇਸ ਪਿਆਰ ਬਾਰੇ ਗੁਰੂ ਦਸ਼ਮੇਸ਼ ਪਿਤਾ ਜੀ ਦਾ ਫੁਰਮਾਨ ਹੈ -

***ਸਾਚ ਕਹੌਂ ਸੁਨ ਲੇਹੁ ਸਭੈ***
***ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ।।***

***ਤ੍ਵਪ੍ਰਸਾਦਿ ਸ੍ਵਯੇ***

ਵਾਹਿਗੁਰੂ ਜੀ ਦੇ ਸਰੂਪ ਨੂੰ ਰੂਪ, ਰੰਗ, ਰੇਖ, ਭੇਖ ਦੀ ਅਣਹੋਂਦ ਕਰਕੇ ਅਸੀਂ ਜਾਣ ਨਹੀਂ ਸਕਦੇ, ਪਰ ਉਸਦੀ ਹੋਂਦ ਨੂੰ ਅਸੀਂ ਅਨੁਭਵ ਰਾਹੀਂ ਮਹਿਸੂਸ ਕਰ ਸਕਦੇ ਹਾਂ। ਓਹਦੀਆਂ ਤਿੰਨ ਨਿਸ਼ਾਨੀਆਂ ਬਹੁਤ ਹੀ ਪ੍ਰਬਲ ਹਨ - ਇਕ ਤਾਂ ਹੈ ਖੇੜਾ ਹੀ ਖੇੜਾ, ਅਨੰਦ ਹੀ ਅਨੰਦ; ਬਿਨਾਂ ਹੀ ਕਿਸੇ ਕਾਰਨ ਤੋਂ ਝੁੰਮਣੀਆਂ ਆਉਣੀਆਂ, ਚਿਹਰੇ ਤੇ ਨਿਖਾਰ ਆ ਜਾਣਾ। ਅੰਦਰਲਾ ਅਨੰਦ ਸਰੀਰ ਦੀਆਂ ਹਰਕਤਾਂ, ਮਿੱਠੀ ਬੋਲ-ਚਾਲ, ਮਿਲਣੀਆਂ ਤੋਂ ਪ੍ਰਗਟ ਹੋ ਜਾਇਆ ਕਰਦਾ ਹੈ। ਦੂਸਰਾ - ਸਰੀਰ ਦੇ ਅੰਦਰ ਇਕ ਐਸਾ ਰਸ ਭਰ ਜਾਣਾ ਜਿਸ ਨਾਲ ਸਾਰਾ ਸਰੀਰ ਪ੍ਰਮ ਪਵਿੱਤਰ ਹੋ ਜਾਇਆ ਕਰਦਾ ਹੈ ਅਤੇ ਉਸ ਰਸ ਦੇ ਚਸ਼ਮੇ ਦੇ ਪ੍ਰਬਲ ਵੇਗ ਵਿਚੋਂ ਅਨੰਦ ਦੀਆਂ ਝਰਨ੍ਹਾਟਾਂ ਉਠਦੀਆਂ ਹਨ। ਤੀਸਰਾ - ਅੰਦਰ ਪਿਆਰ ਦੀ ਖਿੱਚ ਐਨੀ ਪ੍ਰਬਲ ਹੋ ਜਾਣੀ ਕਿ ਸਾਰੀ ਸ੍ਰਿਸ਼ਟੀ ਵਿਚ ਕੋਈ ਵੀ ਦੋਖੀ, ਵੈਰੀ, ਬਿਗਾਨਾ ਨਜ਼ਰ ਨਾ ਆਉਣਾ। ਇਥੋਂ ਤਕ ਕਿ ਪਿਆਰ ਹੀ ਪਿਆਰ ਸਰੀਰ ਵਿਚ ਭਰ ਜਾਂਦਾ ਹੈ ਅਤੇ ਪਸ਼ੂਆਂ, ਪੰਛੀਆਂ, ਬੂਟਿਆਂ, ਫੁੱਲਾਂ, ਪਹਾੜਾਂ, ਦਰਿਆਵਾਂ, ਝਰਨਿਆਂ, ਛਿਪਦੇ ਸੂਰਜ ਦੇ ਦ੍ਰਿਸ਼ਾਂ, ਚੜ੍ਹਦੇ ਚੰਦ ਦੀ ਮਿੱਠੀ ਚਾਂਦਨੀ ਨਾਲ ਪਿਆਰ ਦੀ ਝਰਨਾਹਟ ਜਾ ਰਲਦੀ ਹੈ ਅਤੇ ਇਹ ਸਾਰੇ ਆਪਣੇ ਹੀ ਲਗਦੇ ਹਨ। ਸਾਰਾ ਬ੍ਰਹਿਮੰਡ- ਜਿਧਰ ਵੀ ਨਿਗ੍ਹਾ ਜਾਂਦੀ ਹੈ, ਸੋਚ ਜਾਂਦੀ ਹੈ, ਹੋਸ਼ ਜਾਂਦੀ ਹੈ, ਉਹ ਪਿਆਰ ਹੀ ਪਿਆਰ ਨਜ਼ਰ ਆਉਂਦਾ ਹੈ ਕਿਉਂਕਿ ਵਾਹਿਗੁਰੂ ਜੀ ਆਪ ਹੀ ਪਿਆਰ ਦਾ ਸਰੂਪ ਹਨ -

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।।***

***(ਜਾਪੁ ਸਾਹਿਬ)***

ਇਹ ਨਿਰਮਲ ਪਿਆਰ ਹੋਇਆ ਕਰਦਾ ਹੈ। ਇਸਦੇ ਵਿਪਰੀਤ ਕਾਮੁਕ ਖਿੱਚਾਂ, ਤਰੰਗਾਂ, ਪਿਆਰ ਦਾ ਭੁਲੇਖਾ ਪਾਉਂਦੀਆਂ ਹਨ ਅਤੇ ਭੋਗਾਂ ਦੀ ਰੁਚੀ ਮਨ ਵਿਚ ਬੇਚੈਨੀ ਪੈਦਾ ਕਰਦੀ ਹੈ। ਇਹ ਪਿਆਰ ਨਹੀਂ ਹੋਇਆ ਕਰਦਾ, ਇਹ ਇਕ ਅਤਿ ਭੱਦਾ ਜਜ਼ਬਾ ਹੈ ਜਿਸਨੂੰ ਗਲਤੀ ਨਾਲ ਆਦਮੀ ਪਿਆਰ ਕਹਿ ਦਿੰਦਾ ਹੈ। ਪਿਆਰ ਤਾਂ ਇਕ ਐਸੀ ਕਰੰਟ ਹੈ; ਇਹ ਸਰੀਰ ਵਿਚ ਪੈਦਾ ਹੋ ਜਾਂਦੀ ਹੈ ਤਾਂ ਮੱਲੋ-ਮੱਲੀ ਉਚੀਆਂ ਉਡਾਰੀਆਂ ਦੇ ਵਿਚ ਪ੍ਰਵੇਸ਼ ਕਰਨ ਨੂੰ ਜੀਅ ਕਰਦਾ ਹੈ। ਇਹ ਵਲਵਲੇ ਦੇ ਦੇਸ਼ ਵਿਚ, ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਾਉਂਦੀਆਂ ਹਨ ਅਤੇ ਪਿਆਰੀਆਂ ਝੂੰਮਾਂ ਮਹਿਸੂਸ

ਹੁੰਦੀਆਂ ਹਨ ਜਿਵੇਂ ਡਾ. ਭਾਈ ਵੀਰ ਸਿੰਘ ਜੀ ਨੇ ਅੰਕਿਤ ਕੀਤਾ ਹੈ –

*ਜਿਨ੍ਹਾਂ ਉਚਜਾਈਆਂ ਉਤੋਂ 'ਬੁੱਧੀ' ਖੰਭ ਸਾੜ ਢੱਠੀ,*
*ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।*
*ਪਜਾਲੇ ਅਣਡਿੱਠੇ ਨਾਲ, ਬੁੱਲ੍ਹ ਲੱਗ ਜਾਣ ਓਥੇ,*
*ਰਸ ਤੇ ਸਰੂਰ ਚੜ੍ਹੇ, ਝੂੰਮਾਂ ਆਉਣ ਪਜਾਰੀਆਂ।*
*'ਗਜਾਨੀ' ਸਾਨੂੰ ਹੋੜਦਾ ਤੇ "ਵਹਿਮੀ ਢੋਲਾ" ਆਖਦਾ ਏ,*
*"ਮਾਰੇ ਗਏ ਜਿਨ੍ਹਾਂ ਲਾਈਆਂ ਬੁੱਧੋਂ ਪਾਰ ਤਾਰੀਆਂ।"*
*"ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿਚ,*
*'ਵਲਵਲੇ ਦੇ ਦੇਸ਼' ਸਾਡੀਆਂ ਲੱਗ ਗਈਆਂ ਯਾਰੀਆਂ।"*

ਅਨੁਭਵ ਜਾਗਦਾ ਹੈ ਅਤੇ ਮੱਲੋ-ਮੱਲੀ ਭਾਵਨਾ ਬੁੱਲ੍ਹਾਂ ਤੇ ਆ ਕੇ, ਪ੍ਰਗਟ ਹੋ ਕੇ ਸਾਰੇ ਸੰਸਾਰ ਨੂੰ ਕਲਾਵੇ ਵਿਚ ਲੈਣ ਨੂੰ ਜੀਅ ਕਰਦਾ ਹੈ ਅਤੇ ਕਹਿ ਹੋ ਜਾਂਦਾ ਹੈ –

*ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ।।* *ਪੰਨਾ – 97*

ਜਾਂ ਇਹ ਵੀ ਅਨੁਭਵ ਜਾਗ ਪੈਂਦਾ ਹੈ ਕਿ ਐਥੇ ਤੂੰ ਹੀ ਤੂੰ ਹੈਂ, ਤੂੰ ਹੀ ਤੂੰ ਹੈਂ; ਮੇਰੀ ਮੈਂ ਵੀ ਤੂੰ ਹੈਂ, ਮੇਰੀ 'ਮੇਰੀ' ਵੀ ਤੂੰ ਹੈਂ, ਮੇਰਾ ਸਭ ਕੁਛ ਤੂੰ ਹੈਂ; ਤੂੰ 'ਮੈਂ' ਹੈਂ, 'ਮੈਂ' ਤੂੰ ਹਾਂ – ਇਹ ਪਿਆਰ ਹੀ ਹੈ ਜੋ ਗਿਆਨ ਦੀ ਖੁਸ਼ਕੀ ਤੋਂ ਦੂਰ ਰੱਖ ਕੇ ਪ੍ਰਤੱਖ ਅਨੁਭਵ ਬਖਸ਼ਦਾ ਹੈ।

ਸੋ ਇਸ ਪਿਆਰ ਦਾ ਵਾਸੀ ਸੀ – ਭਾਈ ਤਿਲੋਕਾ ਜੀ, ਜੋ ਐਨੇ ਫੱਟੜ ਹੋ ਚੁੱਕੇ ਹਨ ਕਿ ਮੁੜ ਜੀਵਨ ਆ ਜਾਣ ਦੀ ਕੋਈ ਵਿਵਸਥਾ ਨਹੀਂ ਹੈ। ਤਾਂ ਵੀ ਅੰਦਰਲੇ ਪਿਆਰ ਵਿਚ ਰੱਤੇ ਇਸ ਰਾਜਕੁਮਾਰੀ ਦਾ ਭਲਾ ਹੀ ਨਹੀਂ ਲੋਚਦੇ ਸਗਮਾਂ ਇਸਨੂੰ ਪ੍ਰਭੂ ਰੂਪ ਬਣਾ ਦੇਣਾ ਲੋਚਦੇ ਹਨ। ਦੂਜੇ ਪਾਸੇ ਇਹ ਰਾਜਕੁਮਾਰੀ ਹੈ ਜਿਸ ਨੇ ਅਜੇ ਮਾਤਰੀ-ਪਿਤਰੀ ਪਿਆਰ ਤੋਂ ਬਿਨਾਂ ਕਿਸੇ ਹੋਰ ਪਿਆਰ ਦਾ ਅਨੁਭਵ ਨਹੀਂ ਕੀਤਾ। ਉਸ ਵਿਚ ਕੋਈ ਵਾਸ਼ਨਾ ਨਹੀਂ ਹੈ, ਕੇਵਲ ਇਕ ਦਰਦ ਹੈ ਕਿ ਇਹ ਪ੍ਰਦੇਸੀ ਜੋ ਮੇਰੇ ਹੱਥੋਂ ਫੱਟੜ ਹੋ ਗਿਆ ਹੈ, ਇਹ ਮੁੜ ਕੇ ਜੀਵਨ ਮਾਣੇ ਤੇ ਮੈਂ ਆਪਣੇ ਕੀਤੇ ਕਸੂਰ ਦੇ ਬਦਲੇ ਇਸ ਦੀ ਟਹਿਲਣ ਬਣਾਂ। ਇਸਨੂੰ ਹਰ ਤਰ੍ਹਾਂ ਸਾਰੀ ਜ਼ਿੰਦਗੀ ਵਿਚ ਸੁਖ ਦੇਵਾਂ ਅਤੇ ਇਹ ਮੈਨੂੰ ਕਹੇ ਕਿ ਮੈਂ ਅਜੇ ਤਕ ਤੈਨੂੰ ਮਾਫ ਨਹੀਂ ਕੀਤਾ ਤੇ ਮੈਂ ਆਪਣੇ ਇਸ ਕਸੂਰ ਦੇ ਬਦਲੇ ਆਪਣੇ ਆਪ ਨੂੰ ਬੰਧਨ ਵਿਚ ਪਾ ਲਵਾਂ। ਦੋਹਾਂ ਦੀਆਂ ਸੋਚਾਂ ਹਨ ਪਰ ਇਕ ਦੋਹਾਂ ਵਿਚ ਸਾਂਝੀ ਹੈ – ਉਹ ਹੈ ਸਾਂਝੀ 'ਦਰਦ।'

ਵਾਹਿਗੁਰੂ ਜੀ ਨਿਰਵੈਰ ਹੈ, ਉਸ ਦੇ ਸੰਤ ਵੀ ਨਿਰਵੈਰ ਹੋਇਆ ਕਰਦੇ ਹਨ; ਵਾਹਿਗੁਰੂ ਜੀ ਅਤਿ ਨਿਰਮਲ ਹੈ, ਉਸਦੇ ਸੰਤ ਵੀ ਨਿਰਮਲ ਹੋਇਆ ਕਰਦੇ ਹਨ। ਉਨ੍ਹਾਂ ਨਿਰਮਲਾਂ ਨੂੰ ਦੇਖ ਕੇ ਪਾਪਾਂ ਦੀਆਂ ਮੈਲਾਂ **wash** (ਧੋ) ਹੋ ਜਾਇਆ ਕਰਦੀਆਂ ਹਨ। ਬਲਿਹਾਰ ਹਾਂ ਐਸੇ ਸੰਤ ਵਿਅਕਤੀ ਤੋਂ, ਜਿਨ੍ਹਾਂ

ਨੇ ਆਸਰੀ ਸੰਪ੍ਰਦਾ ਦੇ ਘਿਨਾਉਣੇ ਜਜ਼ਬਿਆਂ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀ ਨੂੰ ਪੀਹ ਕੇ ਪਾਊਡਰ ਬਣਾ ਦਿਤਾ ਹੈ ਅਤੇ ਹਵਾ ਦੇ ਵਿਚ ਉਡਾ ਦਿਤਾ ਹੈ -

***ਧਾਰਨਾ - ਤੂੰ ਨਿਰਵੈਰ.....ਸੰਤ ਤੇਰੇ ਨਿਰਮਲ - 2, 4***

***ਤੂੰ ਨਿਰਵੈਰੁ ਸੰਤ ਤੇਰੇ ਨਿਰਮਲ।।***
***ਜਿਨ ਦੇਖੇ ਸਭ ਉਤਰਹਿ ਕਲਮਲ।। ਪੰਨਾ - 108***

ਵਾਹਿਗੁਰੂ ਨਿਰਵੈਰ ਹੈ ਤੇ ਉਹਦੇ ਪਿਆਰੇ ਜਿਹੜੇ ਨੇ, ਉਹ ਬਿਲਕੁਲ ਨਿਰਮਲ ਤੇ ਨਿਰਵੈਰ ਹੁੰਦੇ ਹਨ, ਸਭ ਕਿਸਮ ਦੀਆਂ ਮੈਲਾਂ ਤੋਂ ਰਹਿਤ ਹੁੰਦੇ ਹਨ -

***ਹਉ ਬਲਿਹਾਰੀ ਸੰਤਨ ਤੇਰੇ............।। ਪੰਨਾ - 108***

ਕਿਹੜੇ ਸੰਤਾਂ ਦੇ? ਜਿਨ੍ਹਾਂ ਨੇ -

***...............ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ।।***

***ਪੰਨਾ - 108***

ਸਾਰੇ ਪੀਹ ਦਿਤੇ - ***'ਤੂੰ ਨਿਰਵੈਰੁ ਸੰਤ ਤੇਰੇ ਨਿਰਮਲ।। ਜਿਨ ਦੇਖੇ ਸਭ ਉਤਰਹਿ ਕਲਮਲ।।'*** ਦਰਸ਼ਨ ਕਰਦੇ ਹੀ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਸੋ ਉਸ ਬੀਬੀ ਨੇ ਪੂਰਨ ਅਭੇਦ ਅਵਸਥਾ ਦੇ ਗੁਰਮੁਖ ਦਾ, ਨਿਰਵੈਰ ਦਾ, ਨਿਰੇ ਪਿਆਰ ਦਾ ਦਰਸ਼ਨ ਕਰਿਆ, ਜਿਨ੍ਹਾਂ ਦੇ ਚਿਤ ਵਿਚ ਟਿਕਾਉ ਹੀ ਟਿਕਾਉ ਹੈ, ਕੋਈ ਕਾਹਲਾ-ਪੁਣ ਨਹੀਂ, ਕੋਈ ਆਪਣੇ ਪਿਛੋਕੜ ਦੀ ਗੱਲ ਨਹੀਂ ਕਰਦੇ ਅਤੇ ਨਾ ਹੀ ਕਹਿੰਦੇ ਹਨ ਕਿ ਸਾਡੇ ਘਰ ਸਨੇਹਾ ਭੇਜ ਦਿਓ, ਮੇਰੇ ਪਿਤਾ ਦਾ ਆਹ ਨਾਉਂ ਹੈ। ਕੋਈ ਬਾਤ ਨਹੀਂ ਕਰਦੇ ਕਿ ਮੈਂ ਇਕਲੌਤਾ ਪੁੱਤਰ ਹਾਂ, ਮੇਰੇ ਪਿਤਾ ਨੂੰ ਜ਼ਰੂਰ ਬੁਲਾ ਲਓ; ਨਾ ਹੀ ਇਹ ਸੂਹ ਦਿੰਦੇ ਹਨ ਕਿ ਸਾਡੇ ਸਤਿਸੰਗੀ ਐਥੇ ਨੇੜੇ ਹੀ ਰਹਿੰਦੇ ਹਨ, ਉਨ੍ਹਾਂ ਨੂੰ ਖਬਰ ਕਰ ਦਿਓ; ਕੋਈ ਬਾਤ ਨਹੀਂ ਕਰਦੇ, ਕੋਈ ਫੁਰਨਾ ਨਹੀਂ ਕਰਦੇ, ਅੰਦਰੋਂ ਪੂਰੀ ਤਰ੍ਹਾਂ ਨਾਲ ਚੇਤਨ ਹਨ। ਕੋਈ ਘਬਰਾਹਟ ਚਿਹਰੇ ਉਤੇ ਨਹੀਂ। ਅੰਦਰਲੀ ਨਿਰਮਲਤਾ, ਸੁੱਚਤਾ ਅਤੇ ਪਿਆਰ ਦਾ ਵੇਗ ਚਿਹਰੇ ਉਤੇ ਪ੍ਰਭਾਵਸ਼ਾਲੀ ਕਿਰਨਾਂ ਦੇ ਰੂਪ ਵਿਚ ਪ੍ਰਗਟ ਹੁੰਦਾ ਹੈ। ਸੁੱਚਤਾ ਦੀਆਂ, ਨਾਮ ਦੀ ਕਮਾਈ ਦੀਆਂ, ਪਿਆਰ ਦੀਆਂ ਕਿਰਨਾਂ ਬਖੇਰ ਰਹੀ ਹੈ। ਥੋੜੇ ਜਿਹੇ ਦਿਨਾਂ 'ਚ ਸੇਵਾ ਕਰਕੇ, ਹਫਤਾ-ਡੇਢ ਹਫਤਾ ਹੋ ਗਿਆ, ਰਾਜਕੁਮਾਰੀ ਨੇ ਮਹਿਸੂਸ ਕੀਤਾ ਕਿ ਇਹ ਅਤਿ ਦੀਆਂ ਖਿੱਚਾਂ ਪਾਉਣ ਵਾਲਾ ਨੌਜਵਾਨ ਨਿਰਾ ਹੀ ਪਿਆਰ ਦਾ ਮੁਜੱਸਮਾ ਘਰ ਵਿਚ ਆ ਗਿਆ। ਸੰਤਾਂ ਦਾ ਜੀਵਨ ਨਿਰੋਲ ਪਿਆਰ ਦਾ ਜੀਵਨ ਹੋਇਆ ਕਰਦਾ ਹੈ। ਉਨ੍ਹਾਂ ਵਿਚ ਕੋਈ ਹੋਰ ਮਾੜੀ ਅੰਸ ਨਾ ਹੋਣ ਕਰਕੇ ਉਹ ਪ੍ਰੇਮ ਪਵਿੱਤਰ ਹੋਇਆ ਕਰਦੇ ਹਨ। ਵਾਹਿਗੁਰੂ ਜੀ ਵੀ ਨਿਰਾ ਪਿਆਰ ਹੀ ਹੈ। **God is love, love is God.** ਲੇਕਿਨ ਜਿਹੜਾ **love** ਹੈ **-God,** ਉਹ ਚੇਤਨ ਹੈ। ਚੇਤਨ ਹੋਣ

ਕਰਕੇ ਉਹਦਾ ਇਕ ਕਰਿਸ਼ਮਾ **love** ਹੈ; ਸਾਰਾ ਹੀ ਨਹੀਂ **love**, ਜੇ ਕਹੀਏ। ਉਹਦੇ ਵਿਚ ਸਤਿ ਵੀ ਹੈ, ਚਿਤ ਵੀ ਹੈ, ਅਨੰਦ ਵੀ ਹੈ, ਪਿਆਰ ਵੀ ਹੈ – ***'ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ।।'***

ਰਾਜਕੁਮਾਰੀ ਨੇ ਜ਼ਿੰਦਗੀ ਵਿਚ ਪਹਿਲੀ ਵਾਰ ਅਨੁਭਵ ਕੀਤਾ ਕਿ ਭਾਈ ਤਿਲੋਕਾ ਨਿਰੇ ਪਿਆਰ ਦੀ ਮੂਰਤ ਹੈ, ਅਪਣੱਤ ਦਾ ਵਜੂਦ ਹੈ। ਜਦ ਦੇਖਦੀ ਹੈ ਤਾਂ ਐਉਂ ਲਗਦਾ ਹੈ ਕਿ ਮੇਰਾ ਆਪਣਾ ਆਪ ਹੀ ਹੈ। ਨਿਰਸੰਕੋਚ ਹੋ ਕੇ ਦਿਨ ਰਾਤ ਉਸ ਦੀ ਸੇਵਾ ਕਰਦੀ ਹੈ। ਪਲੰਘ ਦੇ ਪਾਸ ਕੁਰਸੀ ਡਾਹ ਕੇ ਬੈਠੀ ਰਹਿੰਦੀ ਹੈ। ਉਸਨੂੰ ਕਦੇ ਵੀ ਇਹ ਮਹਿਸੂਸ ਨਹੀਂ ਹੁੰਦਾ ਕਿ ਇਹ ਕੋਈ ਓਪਰਾ ਆਦਮੀ ਪਲੰਘ ਤੇ ਪਿਆ ਹੈ; ਗੈਰ ਪ੍ਰਤੀਤ ਨਹੀਂ ਦਿੰਦਾ, ਆਪਣਾ ਆਪ ਹੀ ਲਗਦਾ ਹੈ। ਤਕਲੀਫ ਹੈ – ਜ਼ਖਮ ਦੇ ਅੰਦਰ। ਉਨ੍ਹਾਂ ਦਿਨਾਂ ਵਿਚ **pain killer** ਦਵਾਈਆਂ ਨਹੀਂ ਸੀ ਹੁੰਦੀਆਂ ਪਰ ਆਪਣੇ ਬ੍ਰਹਮਅਨੰਦ ਦੇ ਅੰਦਰ ਲੀਨ ਹੋਣ ਕਰਕੇ ਪੀੜਾ ਨੂੰ ਅੰਦਰ ਹੀ ਜਰ ਰਹੇ ਹਨ। ਚਿਹਰੇ ਉਤੇ ਕੋਈ ਨਿਸ਼ਾਨੀ ਪੀੜਾ ਦੀ ਆਉਣ ਨਹੀਂ ਦਿੰਦੇ। ਜਦੋਂ ਵੀ ਨੇਤਰ ਖੁਲ੍ਹਦੇ ਹਨ ਤਾਂ ਨਾਲ ਹੀ, ਬਹੁਤ ਹੀ ਦਿਲ ਖਿੱਚਵੀਂ ਮੁਸਕਾਨ ਬੁਲ੍ਹਾਂ ਉਪਰ ਆਉਂਦੀ ਹੈ। ਇਕ ਸੀਤਲਤਾ ਦਾ ਪ੍ਰਗਟਾਅ ਹੁੰਦਾ ਹੈ। ਮਹਾਰਾਜ ਜੀ ਕਹਿੰਦੇ ਹਨ ਕਿ ਜੇ ਦੁਨੀਆਂ ਵਿਚ ਕੋਈ ਸੀਤਲ ਚੀਜ਼ ਹੈ ਤਾਂ ਉਹ ਕੇਵਲ ਪ੍ਰਮੇਸ਼ਰ ਦੇ ਪਿਆਰੇ ਹਨ –

***ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਵਨ ਚੰਦਨਹ।। ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ।।***

***ਪੰਨਾ – 1357***

ਸੰਤ ਜਿਹੜੇ ਹੁੰਦੇ ਹਨ ਉਨ੍ਹਾਂ ਦਾ ਸੁਭਾਅ ਅਤਿ ਦਾ ਸੀਤਲ ਹੁੰਦਾ ਹੈ। ਬੇਅੰਤ ਮਿਸਾਲਾਂ ਪਹਿਲਾਂ ਵੀ ਕੀਰਤਨ ਪ੍ਰੋਗਰਾਮਾਂ ਵਿਚ ਸੰਗਤ ਨਾਲ ਸਾਂਝੀਆਂ ਕੀਤੀਆਂ ਹਨ ਜਿਵੇਂ ਕਿ ਬਾਬਾ ਜਵਾਲਾ ਸਿੰਘ ਜੀ ਹਰਖੋਵਾਲ, ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਦੀਆਂ –

***ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ।।*** ***ਪੰਨਾ – 1373***

ਕ੍ਰੋੜਾਂ ਹੀ ਅਸੰਤ ਮਿਲ ਜਾਣ ਤਾਂ ਵੀ ਸੰਤ-ਪੁਣਾ ਨਹੀਂ ਛੱਡਦੇ।

ਬਾਬਾ ਬੀਰ ਸਿੰਘ ਜੀ ਉਪਰ ਗੁਰੂ ਮਾਰੀਆਂ ਫੌਜਾਂ ਨੇ ਲਾਹੌਰ ਤੋਂ ਤੋਪਖਾਨੇ ਸਮੇਤ ਤਕਰੀਬਨ ਇਕ ਲੱਖ ਫੌਜ ਨਾਲ ਚੜ੍ਹਾਈ ਕਰ ਦਿਤੀ। ਬਾਬਾ ਜੀ ਨੂੰ ਜਦੋਂ ਪਤਾ ਲੱਗਿਆ ਤਾਂ ਆਪ ਨੌਰੰਗਾਬਾਦ ਛੱਡ ਕੇ ਬਿਆਸਾ ਦੇ ਕੰਢੇ ਪਹੁੰਚ ਗਏ। ਉਸ ਥਾਂ ਆਪ ਨੇ ਕਿਹਾ ਕਿ ਪਿਆਰੀ ਸਾਧਸੰਗਤ ਜੀ! ਅੱਜ ਸਾਡੇ ਵੀਰ ਲਾਹੌਰ ਤੋਂ ਲੱਖਾਂ ਦੀ ਤਾਦਾਦ ਵਿਚ ਤੋਪਾਂ, ਬੰਦੂਕਾਂ, ਨੇਜ਼ਿਆਂ, ਬਰਛਿਆਂ, ਤਲਵਾਰਾਂ ਨਾਲ ਭਿਆਨਕ ਸ਼ਕਲ ਧਾਰ ਕੇ ਮਾਰੋ-ਮਾਰ ਕਰਦੇ ਆ ਰਹੇ ਹਨ। ਅੱਜ ਵਾਹਿਗੁਰੂ ਜੀ ਨੇ ਐਸੇ ਹੀ ਰੂਪ ਵਿਚ ਦਰਸ਼ਨ ਦੇਣੇ ਹਨ।

ਬਾਬਾ ਜੀ ਪਾਸ 27000 ਸਿੰਘ ਸਨੱਦ-ਬੱਧ ਹਾਜ਼ਰ ਸਨ। ਉਨ੍ਹਾਂ ਨੇ

ਬੇਨਤੀ ਕੀਤੀ ਕਿ ਮਹਾਰਾਜ ਜੀ ਫੇਰ ਤਾਂ ਅਸੀਂ ਵੀ ਤਿਆਰ-ਬਰ-ਤਿਆਰ ਹੋ ਜਾਈਏ ਅਤੇ ਸੂਰਮਿਆਂ ਵਾਂਗੂੰ ਪੂਰੀ ਤਕੜਾਈ ਨਾਲ ਡੱਟ ਕੇ ਉਨ੍ਹਾਂ ਦਾ ਸਵਾਗਤ ਉਸੇ ਤਰ੍ਹਾਂ ਕਰੀਏ? ਤਾਂ ਬਾਬਾ ਜੀ ਨੇ ਕਿਹਾ, "ਨਹੀਂ ਭਾਈ! ਉਹ ਪ੍ਰਭੂ ਇਸੇ ਰੂਪ ਵਿਚ ਦਰਸ਼ਨ ਦੇਣ ਆ ਰਿਹਾ ਹੈ। ਆਪ ਨੇ ਉਨ੍ਹਾਂ ਦਾ ਸੰਗਤ ਦੇ ਰੂਪ ਵਿਚ ਸਤਿਕਾਰ ਕਰਨਾ ਹੈ। ਉਹ ਦੂਰੋਂ ਭੁੱਖੇ-ਪਿਆਸੇ ਇਥੇ ਪਹੁੰਚਣਗੇ, ਉਨ੍ਹਾਂ ਵਾਸਤੇ ਵੱਡਿਆਂ ਦੇਗਿਆਂ ਵਿਚ, ਕੜਾਹਿਆਂ ਵਿਚ ਦਾਲੇ, ਸਬਜ਼ੀ ਅਤੇ ਕੜਾਹ ਪ੍ਰਸ਼ਾਦ ਦਾ ਅਤੁੱਟ ਗੁਰੂ ਕਾ ਲੰਗਰ ਤਿਆਰ ਕਰੋ।" ਫੌਜਾਂ ਨੇੜੇ ਆ ਗਈਆਂ। ਬਾਬਾ ਜੀ ਨੇ ਹੁਕਮ ਕੀਤਾ ਕਿ ਕੀਰਤਨ ਸ਼ੁਰੂ ਕੀਤਾ ਜਾਵੇ। ਕੀਰਤਨ ਸਮਾਗਮ ਸ਼ੁਰੂ ਹੋ ਗਿਆ ਅਤੇ ਨਾਲ ਹੀ ਤੋਪਾਂ, ਗੋਲੀਆਂ ਦਾ ਮੀਂਹ ਵਰ੍ਹਨਾ ਸ਼ੁਰੂ ਹੋ ਗਿਆ। ਤੋਪਾਂ ਦੇ ਗੋਲੇ ਦੀਵਾਨ ਵਿਚ ਗਿਰਦੇ ਹਨ, ਜ਼ਖਮੀ ਹੋ ਰਹੇ ਹਨ। ਉਸ ਵੇਲੇ ਬਾਬਾ ਜੀ ਦੀਆਂ ਦੋਹਾਂ ਬਾਹਾਂ ਵਿਚ ਅਤੇ ਛਾਤੀ ਵਿਚ ਗੋਲੀਆਂ ਲਗੀਆਂ ਅਤੇ ਇਕ ਤੋਪ ਦੇ ਗੋਲੇ ਨਾਲ ਆਪ ਦਾ ਪੱਟ ਉਡ ਗਿਆ। ਉਸ ਵੇਲੇ ਮੁਖ ਸੇਵਾਦਾਰ ਭਾਈ ਜੋਧ ਸਿੰਘ ਨੇ ਬਹੁਤ ਹੀ ਵੈਰਾਗ ਨਾਲ ਬਾਬਾ ਜੀ ਪਾਸ ਆ ਕੇ ਕਿਹਾ ਕਿ ਮੈਂ ਇਹ ਦ੍ਰਿਸ਼ ਨਹੀਂ ਦੇਖ ਸਕਦਾ। ਆਪ ਦੇ ਪਵਿੱਤਰ ਸਰੀਰ ਵਿਚੋਂ ਖ਼ੂਨ ਦੀਆਂ ਧਾਰਾਂ ਚਲ ਰਹੀਆਂ ਹਨ। ਪਰ ਅਜਿਹੀ ਅਵਸਥਾ ਵਿਚ ਵੀ ਬਾਬਾ ਬੀਰ ਸਿੰਘ ਜੀ ਮੁਸਕਰਾਏ ਤੇ ਕਹਿਣ ਲੱਗੇ, "ਜੋਧ ਸਿੰਘਾ! ਮੇਰੇ ਨਾਲ ਐਨੀ ਦੇਰ ਰਹਿ ਕੇ ਵੀ ਨਹੀਂ ਸਮਝੇ? ਮੈਂ ਸਰੀਰ ਤਾਂ ਨਹੀਂ ਨਾ, ਮੈਂ ਨਿਰੀ ਜੋਤ ਹਾਂ - ਅਖੰਡ ਜੋਤੀ; ਇਸਨੂੰ ਨਾ ਤੋਪ ਉਡਾ ਸਕਦੀ ਹੈ, ਨਾ ਗੋਲੀਆਂ ਮਾਰ ਸਕਦੀਆਂ ਨੇ, ਨਾ ਅੱਗ ਜਾਲ ਸਕਦੀ ਹੈ ਅਤੇ ਨਾ ਪਾਣੀ ਡੋਬ ਸਕਦਾ ਹੈ। ਤੂੰ ਸਰੀਰਕ ਨਿਸ਼ਚੇ 'ਚੋਂ ਉਪਰ ਉਠ ਕੇ ਮੇਰੇ ਅਸਲੀ ਸਰੂਪ ਨੂੰ ਪਛਾਣ। ਇਹ ਇਕ ਵਾਹਿਗੁਰੂ ਜੀ ਵਲੋਂ ਖੇਲ੍ਹ ਹੋ ਰਿਹਾ ਹੈ; ਮੈਂ ਵੀ ਦੇਖ ਰਿਹਾ ਹਾਂ, ਤੂੰ ਵੀ ਦੇਖ। ਸਾਡਾ ਸਰੀਰ ਹੁਣ ਛੇਤੀਂ ਹੀ ਸ਼ਾਂਤ ਹੋ ਜਾਣਾ ਹੈ, ਇਸਨੂੰ ਜਲਪ੍ਰਵਾਹ ਕਰ ਦਿਓ। ਪਰ ਯਾਦ ਰੱਖਣਾ, ਜਦੋਂ ਤੁਹਾਡੇ ਵੀਰ ਤੁਹਾਡੇ ਪਾਸ ਆਉਣ ਤਾਂ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਬੇਨਤੀ ਕਰਨੀ ਕਿ ਸਾਰੇ ਪ੍ਰੇਮੀ ਬੈਠ ਕੇ ਲੰਗਰ ਛਕਣ; ਇਹ ਗੱਲ ਨਾ ਭੁੱਲਣੀ।

ਜਦੋਂ ਫੌਜਾਂ ਅੰਦਰ ਆ ਘੁਸੀਆਂ ਅਤੇ ਅਚਾਨਕ ਪ੍ਰੇਮੀਆਂ ਨੇ ਲੰਗਰ ਛਕਣ ਵਾਸਤੇ ਅਰਦਾਸ ਕੀਤੀ। ਕੋਈ ਮਾੜਾ ਸ਼ਬਦ ਉਨ੍ਹਾਂ ਵਾਸਤੇ ਨਾ ਵਰਤਿਆ ਤਾਂ ਬਹੁਤ ਸਾਰੇ ਫੌਜੀ ਅਫਸਰਾਂ ਦੇ ਹੰਝੂ ਵਹਿ ਰਹੇ ਸਨ ਕਿ ਇਕ ਸਾਧੂ ਨੂੰ ਬਿਨਾਂ ਕਿਸੇ ਕਸੂਰ ਦੇ ਤੋਪਾਂ ਨਾਲ ਉਡਾ ਦਿਤਾ। ਸੋ ਇਹ ਹੱਦ ਦਰਜੇ ਦੀ ਸੀਤਲਤਾਈ ਸੀ ਜੋ ਸਾਧੂਆਂ ਵਿਚ ਪ੍ਰਗਟ ਹੋ ਜਾਇਆ ਕਰਦੀ ਹੈ।

ਇਸੇ ਤਰ੍ਹਾਂ ਨਾਲ ਇਕ ਵਾਰੀ ਆਸਾਮ ਵਿਚ ਬਹੁਤ ਸਾਰੇ ਸਾਧੂ ਇਕੱਠੇ ਹੋਏ, ਤਾਂ ਉਥੇ ਵਿਚਾਰ ਚੱਲੀ ਕਿ ਅਜਕੱਲ ਸਾਧੂ ਬਹੁਤ ਛੇਤੀਂ ਮਨ ਦਾ ਸੰਤੁਲਨ ਵਿਗਾੜ ਲੈਂਦੇ ਹਨ ਅਤੇ ਕ੍ਰੋਧ ਵਸ ਹੋ ਜਾਂਦੇ ਹਨ। ਕੋਈ ਐਸਾ ਸੰਤ ਨਹੀਂ ਦੇਖਿਆ ਜਿਸ ਵਿਚ ਪੂਰਨ ਰੂਪ ਵਿਚ ਸੀਤਲਤਾਈ ਹੋਵੇ, ਤਾਂ ਇਕ ਨਾਗਾ ਸੰਪ੍ਰਦਾ ਦਾ ਸੰਤ ਕਹਿਣ ਲੱਗਿਆ ਕਿ ਮਹਾਂਪੁਰਸ਼ੋ! ਮੈਂ ਇਕ ਸੰਤ ਦੇ ਦਰਸ਼ਨ ਕੀਤੇ ਹਨ, ਉਹ ਪੰਜਾਬ ਵਿਚ ਇਕ ਆਸ਼ਰਮ, ਜਿਸਦਾ ਨਾਮ **ਹਰਖੋਵਾਲ** ਹੈ, ਵਿਚ ਰਹਿੰਦੇ ਹਨ। ਮੈਂ ਉਥੇ ਕੁਝ ਸਮਾਂ ਠਹਿਰ ਕੇ ਅਨੁਮਾਨ ਲਾਇਆ ਸੀ ਕਿ ਇਹ ਮਹਾਂਪੁਰਸ਼ ਪੂਰਨ ਬ੍ਰਹਮਗਿਆਨੀ ਹਨ ਅਤੇ ਸ਼ਾਂਤੀ ਦਾ ਸਰੂਪ ਹੀ ਹਨ। ਇਹ ਸੁਣ ਕੇ ਸਾਰੇ ਸੰਤ ਇਕੱਠੇ ਬੋਲ ਪਏ ਕਿ ਉਹ ਸ਼ਾਂਤੀ ਦਾ ਸਰੂਪ ਓਨਾਂ ਚਿਰ ਤੱਕ ਹੀ ਹਨ ਜਿੰਨੀ ਦੇਰ ਤਕ ਉਨ੍ਹਾਂ ਦਾ ਆਦਰ ਹੁੰਦਾ ਹੈ ਪਰ ਨਿਰਾਦਰ ਨੂੰ ਸਹਿਨ ਕਰਨ ਵਾਲਾ ਕੋਈ ਵਿਰਲਾ ਹੀ ਪੁਰਸ਼ ਸੰਸਾਰ ਵਿਚ ਹੋਵੇ ਤਾਂ ਹੋਵੇ, ਕਿਹਾ ਨਹੀਂ ਜਾ ਸਕਦਾ। ਅਖੀਰ ਕਾਫੀ ਚਿਰ ਇਸ ਗੱਲ ਉਪਰ ਚਰਚਾ ਹੋਣ ਉਪਰੰਤ ਇਕ ਸੰਨਿਆਸੀ ਨੇ ਕਿਹਾ ਕਿ ਮੈਂ ਦੇਖਦਾ ਹਾਂ ਕਿ ਜੇ ਸਚਮੁੱਚ ਉਹਦੇ ਵਿਚ ਸੀਤਲਤਾ ਹੋਈ। ਪਰ ਇਕ ਗੱਲ ਹੈ ਕਿ ਜੇ ਉਹ ਸੀਤਲ ਸੁਭਾਅ ਹੋਏ ਤਾਂ ਮੈਂ ਉਨ੍ਹਾਂ ਦੇ ਹੀ ਚਰਨਾਂ ਦਾ ਸੇਵਕ ਬਣ ਜਾਣਾ ਹੈ।

ਇਸ ਆਸ਼ੇ ਨੂੰ ਲੈ ਕੇ ਆਸਾਮ ਤੋਂ ਉਹ ਹਰਖੋਵਾਲ ਪਹੁੰਚਿਆ। ਮਨ

*ਜਿਨ੍ਹਾਂ ਉਚਜਾਈਆਂ ਉਤੋਂ 'ਬੁੱਧੀ' ਖੰਭ ਸਾੜ ਢੱਠੀ,*
*ਮੱਲੋ ਮੱਲੀ ਓਥੇ ਦਿਲ ਮਾਰਦਾ ਉਡਾਰੀਆਂ।*
*ਪਜਾਲੇ ਅਣਡਿੱਠੇ ਨਾਲ, ਬੁੱਲ੍ਹ ਲੱਗ ਜਾਣ ਓਥੇ,*
*ਰਸ ਤੇ ਸਰੂਰ ਚੜ੍ਹੇ, ਝੂੰਮਾਂ ਆਉਣ ਪਜਾਰੀਆਂ।*
*'ਗਜਾਨੀ' ਸਾਨੂੰ ਹੋੜਦਾ ਤੇ ''ਵਹਿਮੀ ਢੋਲਾ'' ਆਖਦਾ*
*ਏ,*
*''ਮਾਰੇ ਗਏ ਜਿਨ੍ਹਾਂ ਲਾਈਆਂ ਬੁੱਧੋਂ ਪਾਰ ਤਾਰੀਆਂ।''*
*''ਬੈਠ ਵੇ ਗਿਆਨੀ! ਬੁੱਧੀ ਮੰਡਲੇ ਦੀ ਕੈਦ ਵਿਚ,*
*'ਵਲਵਲੇ ਦੇ ਦੇਸ਼' ਸਾਡੀਆਂ ਲੱਗ ਗਈਆਂ ਯਾਰੀਆਂ।''*



# ਕਿਵ ਸਚਿਆਰਾ ਹੋਈਐ ?

ਸ਼ਾਨ.................................................................।

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ।।*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ।।*
*ਪੰਨਾ - 256*

*ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ।।*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ।।ਪੰਨਾ - 289*

(ਅੱਜ ਸੰਗਤ ਬਹੁਤ ਉਤਸ਼ਾਹ ਨਾਲ ਇਕੱਤਰ ਹੋਈ, ਦੀਵਾਨ ਵਿਚ **pin drop silence** ਸੀ। ਸਾਰਿਆਂ ਦੇ ਨੇਤਰ ਚਕੋਰਾਂ ਵਾਂਗੂੰ ਗੁਰੂ ਸਰੂਪ ਦੇ ਦਰਸ਼ਨ ਕਰ ਰਹੇ ਸਨ ਅਤੇ ਮਹਾਂਪੁਰਸ਼ਾਂ ਦੇ ਪ੍ਰਵਚਨ ਸੁਣਨ ਵਿਚ ਤੀਬਰ-ਤਰ ਜਗਿਆਸਾ ਧਾਰ ਕੇ ਗੰਭੀਰ ਵਿਚਾਰਾਂ ਸੁਣਨ ਲਈ ਤਿਆਰ ਹੋ ਕੇ ਆਏ ਪ੍ਰਤੀਤ ਦਿੰਦੇ ਸਨ। ਸਭਨਾਂ ਦੇ ਹਿਰਦੇ ਵਿਚ ਇਕ ਉਤਸ਼ਾਹ ਸੀ ਕਿ ਅਸੀਂ ਪਿਛਲੇ ਦੀਵਾਨ ਵਿਚ ਵਿਆਖਿਆ ਕੀਤੀ ਗਈ, ਅਧੂਰੀ ਵਿਚਾਰ ਨੂੰ ਹੋਰ ਅਗਾਹਾਂ ਜਾਣ ਕੇ ਆਪਣੇ ਜੀਵਨ ਨੂੰ ਪੱਥ ਪ੍ਰਦਰਸ਼ਨ ਕਰੀਏ। ਸ਼ਬਦ ਸ਼ੁਰੂ ਹੋਇਆ ਜੋ ਤਿੰਨ ਹਿੱਸਿਆਂ ਵਿਚ ਗਾਇਆ ਜਾਣ ਲਗਿਆ। ਪਹਿਲੇ ਹਿੱਸੇ ਵਿਚ ਬਾਬਾ ਜੀ ਆਪ ਬੋਲਦੇ ਸਨ, ਦੂਜੇ ਹਿੱਸੇ ਵਿਚ ਭਾਈ ਆਪਣੀ ਰਸਨਾ ਪਵਿੱਤਰ ਕਰਦੇ ਹਨ ਅਤੇ ਤੀਜੇ ਹਿੱਸੇ ਵਿਚ ਬੀਬੀਆਂ ਗੱਜ-ਬੱਜ ਕੇ ਪੂਰੇ ਥਰੋਟ ਨਾਲ ਗਾਉਂਦੀਆਂ ਸੀ। ਧਾਰਨਾ ਸਿੱਧੀ ਸੀ, ਸਭ ਦੀ ਸਮਝ ਵਿਚ ਆਉਂਦੀ ਸੀ।)

*ਧਾਰਨਾ - ਲਾਡ ਲਡਾਇਆ, ਤੇਰੇ ਭਰੋਸੇ ਮੈਂ - 2, 2.*
*ਤੇਰੇ ਭਰੋਸੇ, ਮੈਂ ਲਾਡ ਲਡਾਇਆ - 2, 2.*
*ਲਾਡ ਲਡਾਇਆ, ਤੇਰੇ ਭਰੋਸੇ ਮੈਂ - 2*

*ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ।।*
*ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ।।*
*ਸੁਹੇਲਾ ਕਹਨੁ ਕਹਾਵਨੁ।। ਤੇਰਾ ਬਿਖਮੁ ਭਾਵਨੁ।।*
*ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ।।*
*ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ।।*
*ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ।।*
*ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ।।*
*ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ।।*
*ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ।। ਪੰਨਾ*

*- 51-52*

***ਧਾਰਨਾ - ਹਰਿ ਕੇ ਸੇਵਕ ਜੋ ਹਰਿ ਭਾਏ,***
***ਤਿਨ ਕੀ ਕਥਾ ਨਿਰਾਰੀ ਰੇ - 2, 2.***
***ਤਿਨ ਕੀ ਕਥਾ ਨਿਰਾਰੀ ਰੇ - 4, 2.***
***ਹਰਿ ਕੇ ਸੇਵਕ ਜੋ ਹਰਿ ਭਾਏ, ........2.***

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ।। ਪੰਨਾ - 855***

ਸਾਧਸੰਗਤ ਜੀ! ਆਪਣੀਆਂ ਚਿਤ ਬਿਰਤੀਆਂ ਨੂੰ ਇਕਾਗਰ ਕਰਕੇ ਪਿਛਲੇ ਹਫਤੇ ਵਿਚ ਹੋਈ ਵਿਚਾਰ ਨੂੰ ਆਪਣੇ ਹਿਰਦੇ ਵਿਚ ਸਿਮਰਤ ਕਰੋ ਅਤੇ ਚਿਤ ਬਿਰਤੀਆਂ ਇਕਾਗਰ ਕਰਕੇ ਸ੍ਰਵਣ ਕਰੋ - ਨਿਰਾਰੀ ਕਥਾ, ਇਕ ਪ੍ਰਭੂ ਨੂੰ ਭਾਈ ਹੋਈ, ਪਰਵਾਣ ਰੂਹ ਵਲੋਂ ਹੋਈ। ਜਿਹੜੇ ਵਾਹਿਗੁਰੂ ਨੂੰ ਭਾਅ ਜਾਂਦੇ ਨੇ, ਪ੍ਰਵਾਨ ਹੋ ਜਾਂਦੇ ਹਨ। ਉਨ੍ਹਾਂ ਦੀਆਂ ਕਥਾਵਾਂ ਅਤੇ ਮਾਇਆ ਵਿਚ ਮੋਹੇ ਹੋਏ ਸਾਡੇ ਵਰਗੇ ਬੰਦਿਆਂ ਵਿਚ ਜ਼ਮੀਨ ਅਸਮਾਨ, ਰਾਤ ਅਤੇ ਦਿਨ ਦਾ ਫਰਕ ਹੋਇਆ ਕਰਦਾ ਹੈ। ਉਨ੍ਹਾਂ ਦੀ ਜੋ ਕਥਾ ਹੈ ਉਹ ਅਕਥ ਕਥਾ ਦੇ ਘੇਰੇ ਵਿਚ ਆ ਜਾਂਦੀ ਹੈ। ਸਾਡੀਆਂ ਜੋ ਜੀਵਨ ਦੀਆਂ ਘਟਨਾਵਾਂ ਹਨ ਉਹ ਆਮ ਘਟਨਾਵਾਂ ਹੋਣ ਕਰਕੇ ਮਾਇਆ ਦੇ ਮੰਡਲ ਵਿਚ ਘੁੰਮਣ-ਘੇਰੀਆਂ ਖਾਂਦੀਆਂ ਹਨ। ਉਹ ਕਿਸੇ ਨੂੰ ਪੱਥ ਪ੍ਰਦਰਸ਼ਨ ਨਹੀਂ ਕਰ ਸਕਦੀਆਂ। ਸਗੋਂ ਹਉਮੈ ਦੇ ਰੰਗ ਵਿਚ ਰੰਗੀਆਂ ਪ੍ਰਮੇਸ਼ਰ ਭੁਲਾਉਣ ਵਾਲਾ ਅਸਰ ਕਰਦੀਆਂ ਹਨ। ਉਹ ਕਥਾਵਾਂ ਭੁੱਲ ਜਾਂਦੀਆਂ ਹਨ ਜਿਨ੍ਹਾਂ ਦਾ ਚਿਰਾਗ ਬੁਝਦੇ ਸਾਰ ਸੰਸਾਰ ਉਤੋਂ ਨਾਮ ਨਿਸ਼ਾਨ ਮਿਟ ਜਾਂਦਾ ਹੈ ਅਤੇ ਉਸ ਦਾ ***'ਆਇਆ ਗਇਆ ਮੁਇਆ ਨਾਉ।।'*** ਹੋ ਜਾਇਆ ਕਰਦਾ ਹੈ। ਇਕ ਉਹ ਹਨ ਜਿਹੜੇ ਪ੍ਰਭੂ ਦੇ ਪਿਆਰ ਵਿਚ, ਅੰਧਕਾਰ ਤੋਂ ਰਹਿਤ ਪ੍ਰਕਾਸ਼ਮਈ ਜੀਵਨ ਚਰਿਤ੍ਰ ਸੰਸਾਰ ਵਿਚ ਉਕਰ ਜਾਂਦੇ ਹਨ। ਨਾ ਹੀ ਉਨ੍ਹਾਂ ਦਾ ਨਾਮ ਮਰਦਾ ਹੈ, ਉਹ ਅਮਰ ਅਵਸਥਾ ਵਿਚ ਰਹਿੰਦੇ ਹਨ ਅਤੇ ਲਾਈਟ ਹਾਊਸ ਵਾਂਗੂੰ ਭੁੱਲੇ ਭਟਕੇ ਜਹਾਜ਼ਾਂ ਰੂਪੀਂ ਸੰਸਾਰ ਨੂੰ ਚਾਨਣ ਮੁਨਾਰੇ ਦਾ ਕੰਮ ਦੇ ਕੇ ਉਨ੍ਹਾਂ ਦੀ ਜੀਵਨ ਨਈਆ ਨੂੰ ਕਿਨਾਰੇ ਉਤੇ ਪਹੁੰਚਾਉਣ ਦਾ ਜਤਨ ਕਰਦੇ ਹਨ। ਹਉਮੈ ਦਾ ਬੇੜ੍ਹਿਆ ਹੋਇਆ ਜੀਵ ਜੰਮਦਾ ਮਰਦਾ ਰਹਿੰਦਾ ਹੈ। ਉਹ ਕਰਮ ਭੋਗਣ ਆਉਂਦਾ ਹੈ ਅਤੇ ਕਰਮ ਭੋਗਣ ਉਪਰੰਤ ਦੋਸ਼ਾਂ ਦੇ ਦਾਗ ਮੂੰਹ ਉਪਰ ਲਾ ਕੇ ਆਪਣੀਆਂ ਕੀਤੀਆਂ ਕਰਤੂਤਾਂ ਤੋਂ ਸ਼ਰਮਿੰਦਾ ਹੋਣ ਲਈ ਸੱਚੀ ਦਰਗਾਹ ਵਿਚ ਧੂਹ ਕੇ ਲਿਜਾਇਆ ਜਾਂਦਾ ਹੈ ਪਰ ਇਸਦੇ ਵਿਪਰੀਤ ਜੋ ਪ੍ਰਮੇਸ਼ਰ ਦੇ ਦਰ ਤੇ ਭਾਅ ਜਾਂਦੇ ਹਨ, ਉਨ੍ਹਾਂ ਦੀ ਕਥਾ ਨਿਆਰੀ ਹੁੰਦੀ ਹੈ। ਉਹ ਸੰਸਾਰ ਵਿਚ ਸੰਸਾਰ ਦਾ ਭਲਾ ਕਰਨ ਵਾਸਤੇ ਸਪਸ਼ਟ ਮਿਸ਼ਨ ਦੇ ਕੇ ਭੇਜੇ ਜਾਂਦੇ ਹਨ। ਪਾਰਬ੍ਰਹਮ ਸਦਾ ਉਨ੍ਹਾਂ ਦੇ ਅੰਗ ਸੰਗ ਪ੍ਰਗਟ ਵਸਦਾ ਹੈ। ਉਨ੍ਹਾਂ ਦੀ ਅਤੇ ਉਨ੍ਹਾਂ ਦੇ ਸਿਧਾਂਤਾਂ ਦੀ ਕਦੇ ਮੌਤ ਨਹੀਂ ਹੁੰਦੀ; ਉਹ ਸਦਾ ਅਮਰ ਰਹਿੰਦੇ ਹਨ। ਜਿਹੜੇ ਭਾਏ ਨੇ -

***'ਹਰਿ ਕੇ ਸੇਵਕ ਜੋ ਹਰਿ ਭਾਏ'*** ਭਾਉਂਦਾ ਕੌਣ ਹੈ? ਜੋ ਹਰੀ

ਦਾ ਸੇਵਕ ਹੈ; ਜੋ ਉਤੋਂ-ਉਤੋਂ ਸੇਵਕ ਹੈ, ਅੰਦਰੋਂ ਸੇਵਕ ਨਹੀਂ ਬਣਿਆਂ, ਉਹ ਪ੍ਰਮੇਸ਼ਰ ਦੇ ਦਰ ਤੇ ਨਹੀਂ ਭਾਇਆ ਕਰਦਾ। ਸੰਸਾਰ ਦੇ ਵਿਚ ਉਹਦਾ ਨਾਉਂ ਉਚਾ ਹੋ ਜਾਂਦਾ ਹੈ, ਅਖ਼ਬਾਰਾਂ ਦੇ ਵਿਚ ਉਹਦੀਆਂ ਬਹੁਤ ਸਾਰੀਆਂ ਬਾਤਾਂ ਆਉਣਗੀਆਂ, ਲੋਕ ਕਥਾਵਾਂ ਦੇ ਵਿਚ ਬਾਤਾਂ ਆ ਜਾਣਗੀਆਂ, ਵੱਡੇ-ਵੱਡੇ **award** (ਇਨਾਮ) ਮਾਇਆ ਮੰਡਲ ਦੇ ਬੰਦੇ ਦੇਣਗੇ, ਬੜਾ ਆਦਰ-ਮਾਣ ਉਨ੍ਹਾਂ ਨੂੰ ਸੰਸਾਰ ਵਿਚ ਪ੍ਰਾਪਤ ਹੋ ਸਕਦਾ ਹੈ, ਉਨ੍ਹਾਂ ਦੇ ਵੱਡੇ-ਵੱਡੇ ਗੁਨਾਹ ਭੇਖ ਵਿਚ ਛੁਪ ਸਕਦੇ ਹਨ। ਕੀ ਫਾਇਦਾ ਹੈ ਮਾਇਆ ਦੇ ਮੰਡਲ ਦੀ ਵਡਿਆਈ ਹਾਸਿਲ ਕਰਕੇ, ਜੇ ਵਾਹਿਗੁਰੂ ਜੀ ਨੂੰ ਨਹੀਂ ਭਾਉਂਦਾ, ਅਜਿਹੇ ਪੁਰਖਾਂ ਦੀਆਂ ਕਥਾਵਾਂ ਨਿਆਰੀਆਂ ਨਹੀਂ ਹੋਣਗੀਆਂ। ਉਹੀ ਉਹਦੀ ਕਥਾ ਅੰਦਰ ਈਰਖਾ, ਨਿੰਦਿਆ, ਲੋਭ, ਅਭਿਮਾਨ, ਸ਼ੰਕਾ ਹੋਵੇਗਾ, ਕੁਝ ਲੈਣ ਦਾ ਸਾਹਸ ਹੋਏਗਾ, ਆਪਣੇ ਹਿੱਤਾਂ ਦੀ ਰਾਖੀ ਦੀ ਬਾਤ ਹੋਰ ਚਲੇਗੀ ਕਿਉਂਕਿ ਕਥਾ ਜਿਹੜੀ ਹੈ, ਉਹ ਨਿਆਰੀ ਨਹੀਂ ਹੈ, ਆਮ ਸਧਾਰਣ ਕਥਾ ਹੈ। ਲੱਖਾਂ ਅਜਿਹੇ ਬੰਦੇ ਸੰਸਾਰ ਵਿਚ ਆਏ, ਲੱਖਾਂ ਇਸ ਸੰਸਾਰ ਦੇ ਉਤੇ ਵੱਡੇ-ਵੱਡੇ ਨਾਮ ਪੈਦਾ ਕਰਕੇ ਸੰਸਾਰ ਤੋਂ ਵਿਦਾ ਹੋਏ ਪਰ ਗੁਰੂ ਮਹਾਰਾਜ ਦਸਦੇ ਹਨ-

***ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ।।***
***ਪੰਨਾ - 2***

ਇਕ ਪਾਸੇ ਸੰਸਾਰੀ ਸੋਚ ਵਾਲੇ ਹਨ ਜਿਹੜੇ ਸੰਸਾਰ ਤੋਂ ਅੱਗੇ ਦਰਗਾਹ ਦੀ ਬਾਤ ਤੇ ਵਿਸ਼ਵਾਸ਼ ਨਹੀਂ ਕਰਦੇ। ਦੂਜੇ ਪਾਸੇ ਪ੍ਰਭੂ ਦੇ ਪਿਆਰੇ ਆਪਣਾ ਜੀਵਨ ਦੂਸਰਿਆਂ ਦੇ ਕੰਮ ਵਿਚ ਲਾ ਦਿੰਦੇ ਹਨ। ਉਨ੍ਹਾਂ ਦੇ ਜੀਵਨ ਵਿਚ **extreme opposite angle** ਹੁੰਦੇ ਹਨ ਜੋ ਕਦੇ ਮੇਲ ਨਹੀਂ ਖਾਂਦੇ -

***ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ।।***
***ਪੰਨਾ - 145***

ਦੋਹਾਂ ਦਾ ਜੋੜ ਕਦੀ ਨਹੀਂ ਹੋਇਆ ਕਰਦਾ ਕਿਉਂਕਿ ਸੰਸਾਰੀ ਦਾ ਜੀਵਨ ਹੋਰ ਹੈ, ਓਹਦੀ ਸੋਚ ਹੋਰ ਹੈ; ਉਸਦਾ ਮੁਖ ਹਨ੍ਹੇਰੇ ਵਲ ਹੁੰਦਾ ਹੈ, ਹਨ੍ਹੇਰੇ ਵਲ ਚਲਦਾ ਡੁੱਬਦਾ ਹੈ -

***ਨਾਨਕ ਮਨਮੁਖਿ ਅੰਧੁ ਪਿਆਰੁ।। ਬਾਝੁ ਗੁਰੂ ਡੁਬਾ ਸੰਸਾਰੁ।।***
***ਪੰਨਾ - 138***

ਪਰ ਪ੍ਰਭੂ ਪਿਆਰਿਆਂ ਦਾ ਮੁੱਖ ਪ੍ਰਕਾਸ਼ ਵਲ ਹੁੰਦਾ ਹੈ, ਹਨ੍ਹੇਰੇ ਵਲ ਉਨ੍ਹਾਂ ਦੀ ਪਿੱਠ ਹੁੰਦੀ ਹੈ, ਉਹ ਪ੍ਰਕਾਸ਼ ਵਿਚ ਅਨੰਦ ਮਾਣਦੇ ਹਨ। ਦੋਹਾਂ ਦਾ ਮਾਰਗ ਅੱਡੋ ਅੱਡ ਹੈ, ਦੋਹਾਂ ਦੇ ਲਕਸ਼ ਅਡੋ-ਅੱਡ ਹਨ। ਇਕ ਦਾ ਲਕਸ਼ ਸੰਸਾਰ ਹੈ, ਸੰਸਾਰ ਦੀਆਂ ਪ੍ਰਾਪਤੀਆਂ - ਪੁੱਤਰ, ਪਰਿਵਾਰ, ਸੋਹਣੇ ਘਰ, ਸੋਹਣੀਆਂ ਸਵਾਰੀਆਂ, ਲੋਕਾਂ ਵਿਚ ਇੱਜ਼ਤ, ਅਖ਼ਬਾਰਾਂ ਵਿਚ ਨਾਮ ਆਵੇ ਅਤੇ ਦੁਨੀਆਂ ਵਿਚ ਆਪਣੀ ਮਾਇਆ ਕਰਕੇ, ਆਪਣੀ ਬੁੱਧੀ ਕਰਕੇ ਮਾਣ ਦੀ ਪ੍ਰਾਪਤੀ ਵਿਚ ਲੀਨ ਹੋਇਆ ਹੋਇਆ ਜੀਵਨ ਗੁਜ਼ਾਰੇ ਅਤੇ ਅੰਤ ਦੇ ਸਮੇਂ ਇਸ ਸੰਸਾਰ ਵਿਚੋਂ ਧੂਹ ਕੇ ਕੱਢਿਆ ਜਾਵੇ ਅਤੇ ਦਰਗਾਹ ਵਿਚ,

ਸੰਸਾਰ ਵਿਚ ਰਹਿੰਦਿਆਂ ਪਾਈਆਂ ਪਕੜਾਂ ਦੇ ਵਿਯੋਗ ਦਾ ਦੁਖ ਸਹੇ। ਦੂਸਰੇ ਪਾਸੇ ਦਾ ਜੀਵਨ ਹੈ ਕਿ ਸਾਰੇ ਪਵਿੱਤਰ ਕਰਮ ਅਪਣਾਅ ਕੇ, ਆਪਣੇ ਜੀਵਨ ਨੂੰ ਪ੍ਰਕਾਸ਼ ਵਿਚ ਰੱਖ ਕੇ ਸੰਸਾਰ ਦਾ ਭਲਾ ਕਰਦਾ ਬਤੀਤ ਕਰੇ ਅਤੇ ਸਾਰੇ ਪਰਉਪਕਾਰ ਦੇ ਕੰਮ ਕਰਦਾ ਇਸ ਵਿਸ਼ਵਾਸ਼ ਦਾ ਧਾਰਨੀ ਹੋਵੇ ਕਿ ਮੈਂ ਕੁਝ ਵੀ ਨਹੀਂ ਕਰ ਰਿਹਾ। ਇਹ ਤਾਂ ਵਾਹਿਗੁਰੂ ਦੀ ਕ੍ਰਿਪਾ ਹੈ, ਉਹ ਮੈਨੂੰ ਤੰਦਰੁਸਤੀ ਬਖਸ਼ ਕੇ, ਸੂਝ ਬਖਸ਼ ਕੇ ਪਰਉਪਕਾਰ ਦਾ ਜੀਵਨ ਬਿਤਵਾ ਰਿਹਾ ਹੈ, ਉਸਦੇ ਬਦਲੇ ਵਿਚ ਕੋਈ ਮੰਗ ਨਹੀਂ ਕਰਦਾ, ਦੁਖ-ਸੁਖ ਨੂੰ ਖਿੜੇ ਮੱਥੇ ਸਹਾਰਦਾ ਹੈ। ਅਜਿਹੀ ਭਾਵਨਾ -

***ਕਰਕੇ ਨੀਚ ਸਦਾਵਣਾ ਤਾਂ ਪ੍ਰਭੁ ਲੇਖੈ ਅੰਦਰ ਪਾਈ।।***

***ਭਾਈ ਗੁਰਦਾਸ ਜੀ, ਵਾਰ - 1/16***

ਕੋਈ **publicity** ਨਹੀਂ ਕਰਾਉਣੀ, ਕਿਸੇ ਥਾਂ ਤੋਂ ਕਿਸੇ **award** ਦੀ ਇਛਿਆ ਨਹੀਂ ਕਰਨੀ ਅਤੇ ਧੁਰ ਅੰਦਰੋਂ ਇਹ ਸਮਝਣਾ ਕਿ ਮੇਰੇ ਤੋਂ ਸਾਰਾ ਸੰਸਾਰ ਚੰਗਾ ਹੈ, ਮੈਂ ਹੀ ਸਭ ਤੋਂ ਪਿੱਛੇ ਹਾਂ -

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ।।***

***ਪੰਨਾ - 1364***

ਮੈਨੂੰ ਛੱਡ ਦਿਓ, ਮੇਰੇ ਤੋਂ ਬਗੈਰ ਸਾਰੇ ਹੀ ਚੰਗੇ ਹਨ। ਸਾਰਾ ਸੰਸਾਰ ਭਲਿਆਂ ਦਾ ਹੈ, ਆਪ ਸਭ ਤੋਂ ਬੁਰਿਆਂ ਦੀ ਲਾਇਨ ਵਿਚ ਖੜ੍ਹਨਾਂ ਮੰਨ ਲਿਆ। ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਐਸੀ ਸੱਚੀ ਸੋਝੀ ਵਾਲਾ ਜਗਿਆਸੂ ਅਸਾਡਾ ਪਿਆਰਾ ਮਿੱਤਰ ਹੈ ਕਿਉਂਕਿ ਉਸਨੇ ਜ਼ਿੰਦਗੀ ਦੇ ਅਸਲੀ ਭੇਤ ਨੂੰ ਸਮਝ ਲਿਆ ਹੈ -

***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ।।***
***ਪੰਨਾ - 1364***

ਜਿਹਨੇ ਇਹੋ ਜਿਹਾ ਜੀਵਨ ਅਮਲ ਵਿਚ ਲਿਆ ਕੇ ਬੁੱਝ ਲਿਆ ਕਿ - ***'ਹਮ ਨਹੀ ਚੰਗੇ ਬੁਰਾ ਨਹੀ ਕੋਇ।।'*** ਉਹ ਮਿੱਤਰ ਹੈ ਅਸਾਡਾ। ਇਹ ਇਕ ਰੇਖਾ ਹੈ ਜੋ ਸੰਸਾਰੀਆਂ ਨੂੰ ਪ੍ਰਭੂ ਪਿਆਰੇ ਤੋਂ ਵੱਖਰਾ ਕਰਦੀ ਹੈ। ਪ੍ਰਭੂ ਪਿਆਰੇ ਦਾ ਜੀਵਨ ਸੰਸਾਰ ਵਿਚੋਂ ਕੁਝ ਵੀ ਲੈਣ ਵਾਸਤੇ ਨਹੀਂ ਹੁੰਦਾ, ਦੇਣਾ ਹੀ ਦੇਣਾ ਹੁੰਦਾ ਹੈ -

***ਮਤਿ ਹੋਦੀ ਹੋਇ ਇਆਣਾ।। ਤਾਣ ਹੋਦੇ ਹੋਇ ਨਿਤਾਣਾ।।***
***ਅਣਹੋਦੇ ਆਪੁ ਵੰਡਾਏ।। ਕੋ ਐਸਾ ਭਗਤੁ ਸਦਾਏ।।***

***ਪੰਨਾ - 1384***

ਉਹ ਸੰਸਾਰ ਨੂੰ ਸਭ ਤੋਂ ਅਮੁੱਲ ਦਾਤ ਨਾਲ ਜੋੜਦਾ ਹੈ, ਉਹ ਹੈ ਦਾਤ 'ਨਾਮ', ਜਿਸਨੂੰ ਪ੍ਰਾਪਤ ਕਰਕੇ ਆਦਮੀ ਦਾ ਜੰਮਣ ਮਰਨ ਖਤਮ ਹੋ ਜਾਂਦਾ ਹੈ। ਸੰਸਾਰੀ

ਦਾ ਜੀਵਨ ਦੂਸਰੇ ਨੂੰ ਕਦੇ ਵੀ ਸੁਖ ਨਹੀਂ ਪਹੁੰਚਾਉਂਦਾ। ਉਹ ਆਪਣੇ ਵਾਸਤੇ ਹੀ ਸਦਾ ਜਿਉਂਦਾ ਹੈ। ਇਕ ਕਹਿੰਦਾ ਹੈ - ਤੇਰਾ ਹੀ ਤੇਰਾ; ਇਕ ਕਹਿੰਦਾ ਹੈ - ਮੇਰਾ ਹੀ ਮੇਰਾ, ਮੇਰਾ ਹੀ ਮੇਰਾ। ਦੂਜਾ ਕਹਿੰਦਾ ਹੈ ਨਹੀਂ ਪਾਤਸ਼ਾਹ! ਸਭ ਕੁਝ ਤੇਰਾ ਹੀ ਤੇਰਾ, ਤੇਰਾ ਹੀ ਤੇਰਾ। ਜੇ ਮੋਦੀਖਾਨੇ ਵਿਚ ਤੱਕੜੀ ਤੋਲ ਕੇ ਰਾਸ਼ਨ ਦਿੰਦਾ ਹੈ ਤਾਂ ਤੇਰਾਂ ਆਉਂਦੇ ਹੀ ਤੇਰਾਂ ਦੀ ਰੱਟ ਲੱਗ ਜਾਂਦੀ ਹੈ। ਜਿਸ ਸੱਚੇ ਪਾਤਸ਼ਾਹ ਦਾ ਇਹ ਭੰਡਾਰਾ ਹੈ, ਉਹ ਨਾਲ ਦੀ ਨਾਲ ਭਰੀ ਜਾਂਦਾ ਹੈ, ਜਦੋਂ ਸਾਲ ਦੇ ਅੰਤ ਵਿਚ ਲੇਖੇ ਪੱਤੇ ਜੋੜੇ ਜਾਂਦੇ ਹਨ, ਸੈਂਕੜੇ ਰੁਪਈਏ ਜੋ ਅੱਜ ਦੇ ਲੱਖਾਂ ਰੁਪਈਆਂ ਦੇ ਬਰਾਬਰ ਹਨ, ਵਾਧਾ ਨਿਕਲਦਾ ਹੈ। ਸੋ ਮੇਰੇ-ਮੇਰੇ ਵਿਚ ਘਾਟਾ ਹੈ, ਤੇਰੇ-ਤੇਰੇ ਵਿਚ ਵਾਧਾ ਹੈ। ਗੁਰਮੁਖ ਦੇ ਜੀਵਨ ਵਿਚ ਗੁਰਮੁਖ ਦੀ ਸੋਚ ਹੋਇਆ ਕਰਦੀ ਹੈ, ਹੇ ਪ੍ਰਭੂ! ਪੁੱਤਰ ਵੀ ਤੇਰੇ, ਸਰੀਰ ਵੀ ਤੇਰੇ, ਮਨ ਵੀ ਤੇਰਾ, ਪ੍ਰਾਣ ਵੀ ਤੇਰੇ, ਬੁੱਧੀ ਵੀ ਤੇਰੀ, ਅੰਤਸ਼ਕਰਣ ਵੀ ਤੇਰਾ। ਹੇ ਪ੍ਰਭੂ ਮੇਰੀ 'ਮੈਂ' ਵੀ ਤੇਰੀ। ਦੂਜਾ ਇਸ ਦੇ ਵਿਪਰੀਤ ਕਹਿੰਦਾ ਹੈ ਕਿ ਬੁੱਧੀ ਮੇਰੀ ਹੈ, ਘਰ ਮੇਰਾ ਹੈ, ਸਰੀਰ ਮੇਰਾ ਹੈ, ਜਾਇਦਾਦ ਮੇਰੀ ਹੈ, ਪਰਿਵਾਰ ਮੇਰਾ ਹੈ - ਕਿੰਨਾ ਫਰਕ ਹੈ ਦੋਹਾਂ ਦਾ। ਦੋਨੋਂ ਇਕ ਦੂਜੇ ਵਲ ਪਿੱਠ ਕਰੀਂ ਜਾਂਦੇ ਨੇ - ਇਕ ਚੜ੍ਹਦੇ ਵਲ ਨੂੰ ਤੇ ਦੂਜੇ ਛਿਪਦੇ ਵਲ ਨੂੰ ਜਾਂਦੇ ਹਨ, ਦੋਹਾਂ ਦੀਆਂ ਕਹਾਣੀਆਂ ਵਿਚ ਫਰਕ ਪੈ ਗਿਆ। ਸੋ ਸੰਸਾਰ ਦੀ ਕਹਾਣੀ ਜੋ ਹੈ, ਉਹ ਛਿਪਦੇ ਵਲ ਜਾਣ ਦੀ ਹੈ, ਹਨ੍ਹੇਰੇ ਵਲ ਨੂੰ ਤੁਰਿਆ ਜਾ ਰਿਹਾ ਹੈ। ਗੁਰਮੁਖ ਦੀ ਜੋ ਕਹਾਣੀ ਹੈ, ਉਹ ਚੜ੍ਹਦੇ ਵਲ ਨੂੰ ਤੁਰ ਰਹੀ ਹੈ, ਪ੍ਰਕਾਸ਼ ਵਲ ਨੂੰ ਜਾ ਰਿਹਾ ਹੈ। ਉਹ ਭਾਏ ਨੇ ਪ੍ਰਮੇਸ਼ਰ ਨੂੰ, ਉਨ੍ਹਾਂ ਦੀਆਂ ਕਥਾਵਾਂ ਨਿਆਰੀਆਂ ਨੇ। ਇਹ ਅੰਮ੍ਰਿਤ ਵੇਲੇ ਜਾਗਦੇ ਹਨ, ਕ੍ਰੋੜਾਂ ਸਾਲਾਂ ਦੀ ਵਿੱਥ ਭੁੱਲ ਕਰਕੇ ਪਈ ਹੋਈ ਨੂੰ, ਨਾਮ ਦੇ ਨਾਲ ਪਿਆਰ ਕਰਕੇ ਘਟਾਉਂਦੇ ਨੇ। ਦੋ ਵਜੇ ਤੜਕੇ ਜਹਾਜ਼ ਵਿਚ ਬੈਠ ਜਾਓ, ਉਹ ਪੱਛਮ ਵਲ ਨੂੰ ਜਾ ਰਿਹਾ ਹੈ, ਉਸ ਵਲ ਹਨ੍ਹੇਰਾ ਹੀ ਰਹੇਗਾ, ਸਾਰੇ ਰਸਤੇ ਚਾਨਣਾ ਆਉਣਾ ਹੀ ਨਹੀਂ। ਸਾਰੀ ਦੁਨੀਆਂ ਦਾ ਚੱਕਰ ਕੱਟ ਆਉਂਦਾ ਹੈ ਕਨਕੋਰਡ ਜਹਾਜ਼ ਹੈ ਜਿਹੜਾ ਬਹੁਤ ਤੇਜ਼ ਚਲਦਾ ਹੈ। ਚਾਰ ਘੰਟੇ 'ਚ ਪੈਰਿਸ ਤੋਂ ਨਿਊਯਾਰਕ ਪਹੁੰਚ ਜਾਂਦਾ ਹੈ, ਦੂਜੇ ਅੱਠ ਘੰਟੇ ਵਿਚ ਪਹੁੰਚਦੇ ਨੇ। ਇਹ ਸੂਰਜ ਨੂੰ ਆਪਣੇ ਨਾਲ ਰਲਣ ਨਹੀਂ ਦਿੰਦਾ - ਐਨਾ ਤੇਜ਼ ਹੈ। ਰਾਤ ਦੇ ੧੨ ਵਜੇ ਚਲਾ ਦਿਓ - ਹਨ੍ਹੇਰੇ ਵਲ ਨੂੰ, ਮੁੜ ਕੇ ਸੂਰਜ ਆਉਂਦਾ ਹੀ ਨਹੀਂ ਉਹਦੇ ਰਸਤੇ ਵਿਚ, ਕਿਉਂਕਿ ਉਹਦੀ **speed** (ਰਫਤਾਰ) ਐਨੀ ਹੈ। ਜੇ ਓਹੀ ਜਹਾਜ਼ ਸੂਰਜ ਵਲ ਨੂੰ ਚਲ ਪਵੇ ਤਾਂ ਦਿਨ ਹੀ ਰਹੇਗਾ, ਹਨ੍ਹੇਰਾ ਆਉਣਾ ਹੀ ਨਹੀਂ। ਸੋ ਇਸੇ ਤਰ੍ਹਾਂ ਜੋ ਜੀਵ ਆਤਮਾ ਹਨ੍ਹੇਰੇ ਵਲ ਨੂੰ ਚਲ ਪੈਂਦੀ ਹੈ, ਉਸ ਵਾਸਤੇ ਹਨ੍ਹੇਰਾ ਹੀ ਆਉਂਦਾ ਰਹੇਗਾ। ਉਹਦਾ ਸਾਰਾ ਜੀਵਨ ਹਨ੍ਹੇਰੇ ਵਿਚ, ਅੰਧਕਾਰ ਵਿਚ ਠੋਕਰਾਂ ਖਾਂਦੇ ਲੰਘ ਜਾਏਗਾ। ਜਿਹਨੇ ਪ੍ਰਕਾਸ਼ ਵਲ ਮੂੰਹ ਕਰ ਲਿਆ ਉਹਦੇ ਜੀਵਨ ਵਿਚ ਵਿਛੋੜੇ, ਠੋਕਰਾਂ, ਘਾਟੇ, ਨਿੰਦਿਆ ਨਹੀਂ ਹੈ। ਸੋ ਇਸ ਕਰਕੇ ਸਾਧਸੰਗਤ ਜੀ ਕਥਾਵਾਂ ਦਾ ਫਰਕ ਪੈਂਦਾ ਹੈ -

***ਹਰਿ ਕੇ ਸੇਵਕ ਜੋ ਹਰਿ ਭਾਏ ਤਿਨ ਕੀ ਕਥਾ ਨਿਰਾਰੀ ਰੇ।।***
***ਆਵਹਿ ਨ ਜਾਹਿ ਨ ਕਬਹੂ ਮਰਤੇ ਪਾਰਬ੍ਰਹਮ ਸੰਗਾਰੀ ਰੇ।।*** ***ਪੰਨਾ - 855***

ਉਹ ਨਾ ਕਦੇ ਆਉਂਦੇ ਨੇ - ਸੰਸਾਰ ਤੇ, ਨਾ ਕਦੇ ਜਾਂਦੇ ਨੇ, ਨਾ ਮਰਦੇ ਨੇ। ਦੂਜੇ ਪੁਰਸ਼ ਕਹਿੰਦੇ ਨੇ ਕਿ ਉਹ ਮਰਦੇ ਤਾਂ ਹੈਗੇ ਸਾਡੇ ਵਾਂਗਣ, ਉਨ੍ਹਾਂ ਦਾ ਸਰੀਰ ਵੀ ਜਲਾਇਆ ਜਾਂਦੈ? ਕਹਿੰਦੇ, ਨਹੀਂ। ਇਹ ਗੱਲ ਵੀ ਸਮਝਣ ਵਾਲੀ ਹੈ। ਉਨ੍ਹਾਂ ਦੇ ਜੀਵਨ ਦਾ ਸੈਂਟਰ ਕਿਤੇ ਹੋਰ ਹੈ, ਸਾਡੇ ਜੀਵਨ ਦਾ ਸੈਂਟਰ ਕਿਤੇ ਹੋਰ ਹੈ। ਜਿਵੇਂ ਮੈਂ ਪਹਿਲਾਂ ਬੇਨਤੀ ਕੀਤੀ ਹੈ ਕਿ ਅਸੀਂ ਹਨ੍ਹੇਰੇ ਵਿਚ ਜਿਉਂਦੇ ਹਾਂ, ਉਹ ਪ੍ਰਕਾਸ਼ ਵਿਚ ਜਿਉਂਦੇ ਨੇ। ਬਾਕੀ ਸਾਰਾ ਸੰਸਾਰ ਰਜੋ ਗੁਣ, ਸਤੋ ਗੁਣ, ਤਮੋ ਗੁਣ ਦੀ ਮਾਇਆ ਦਾ ਮੋਹਿਆ ਹੋਇਆ ਮੂਰਛਿਤ ਹੋ ਕੇ ਜੀਵਨ ਗੁਜ਼ਾਰ ਰਿਹਾ ਹੈ। ਪ੍ਰਭੂ ਦੇ ਪਿਆਰੇ ਤਿੰਨ ਗੁਣਾਂ ਤੋਂ ਅਤੀਤ ਹੋ ਕੇ ਸਦਾ ਜਾਗਦੇ ਹਨ, ਉਨ੍ਹਾਂ ਉਪਰ ਮਾਇਕ ਨੀਂਦ ਦਾ ਕੋਈ ਅਸਰ ਨਹੀਂ ਹੁੰਦਾ। ਉਨ੍ਹਾਂ ਦੇ ਨੇਤਰ, ਗੁਰੂ ਦੇ ਗਿਆਨ ਦੇ ਸੁਰਮੇ ਨੇ ਪ੍ਰਕਾਸ਼ਮਈ ਕਰ ਦਿਤੇ ਹੁੰਦੇ ਨੇ। ਸੋ ਐਸੇ ਪ੍ਰਕਾਸ਼ ਵਿਚ ਜੀਉਣ ਵਾਲਾ ਪ੍ਰੇਮੀ ੨੨ ਸਾਲ ਦਾ ਸੁੰਦਰ, ਸਡੌਲ ਸਰੀਰ ਵਾਲਾ, ਚੜ੍ਹਦੀ ਜਵਾਨੀ ਹੈ, ਚੇਹਰਾ ਲਾਲੀ ਨਾਲ ਭੱਖ-ਭੱਖ ਕਰਦਾ ਹੈ, ਰੂਹਾਨੀ ਸੁੰਦਰਤਾ ਦੀਆਂ ਕਿਰਨਾਂ ਮੁਖ ਤੋਂ ਝਰਦੀਆਂ ਨੇ, ਨੇਤਰਾਂ ਵਿਚ ਐਸੀ ਕਸ਼ਿਸ਼ ਹੈ, ਐਸੀ **megnetic eyes** ਨਾਮ ਐਨਰਜੀ ਨਾਲ ਰੱਤੀਆਂ ਹੋਈਆਂ ਹਨ, ਜੋ ਵੀ ਇਕ ਵਾਰ ਉਨ੍ਹਾਂ ਵਲ ਦੇਖਦਾ ਹੈ, ਉਹਦੇ ਅੰਦਰ ਓਹਦਾ ਸਰੂਪ ਵਸ ਜਾਂਦਾ ਹੈ ਅਤੇ ਇਹ ਸਰੂਪ ਆਪਣੇ ਨਾਲ ਪਵਿੱਤਰਤਾ ਸ਼ਾਂਤੀ ਤੇ ਪਿਆਰ, ਦੇਖਣ ਵਾਲੇ ਦੇ ਅੰਦਰ, ਪ੍ਰਵੇਸ਼ ਕਰ ਦਿੰਦਾ ਹੈ। ਮਾੜੀ ਚੀਜ਼ ਨਹੀਂ ਕੋਈ ਨਾਲ ਲੈ ਕੇ ਜਾਂਦਾ। ਉਨ੍ਹਾਂ ਦਾ ਵਜੂਦ ਪਵਿੱਤਰਤਾ ਦਾ ਹੋਣ ਕਰਕੇ ਰੂਹਾਨੀ ਖ਼ੂਬਸੂਰਤੀ ਹੈ, ਚੇਹਰੇ ਦਾ ਰੰਗ ਗੋਰਾ ਹੋ ਜਾਣਾ, ਚਿਹਰਾ ਗੋਲ ਤੇ ਅੱਖੀਆਂ ਸੁੰਦਰ ਹੋ ਜਾਂਦੀਆਂ ਹਨ। ਦੁਨੀਆਂ ਦੀ **Beauty Queen** ਜਾਂ **Beauty King** ਬਣ ਜਾਣਾ ਇਕ ਅੰਨ੍ਹੇ ਨੇਤਰਾਂ ਦੀ ਪਰਖ ਹੈ। ਜਿਨ੍ਹਾਂ ਦੀਆਂ ਅੱਖੀਆਂ ਉਪਰ ਕਾਮ ਦੀ ਪੱਟੀ ਚੜ੍ਹੀ ਹੋਈ ਹੈ, ਉਹ ਆਏ ਦਿਨ **Beauty Queen** ਦਾ ਐਲਾਨ ਕਰਦੇ ਰਹਿੰਦੇ ਹਨ ਪਰ ਜਿਨ੍ਹਾਂ ਦੇ ਨੇਤਰ ਖੁਲ੍ਹੇ ਹਨ, ਉਹ ਇਨ੍ਹਾਂ ਵਿਸ਼ ਗੰਧਲਾਂ ਨੂੰ ਨਕਟੀ ਦਾ ਨਾਮ ਹੀ ਦਿੰਦੇ ਹਨ -

***ਹਰਿ ਕੇ ਨਾਮ ਬਿਨਾ ਸੁੰਦਰਿ ਹੈ ਨਕਟੀ।। ਪੰਨਾ - 528***

ਪਰ ਰੂਹਾਨੀ ਖ਼ੂਬਸੂਰਤੀ ਦੁਨੀਆਂ ਵਿਚ ਸਭ ਤੋਂ ਵੱਡੀ ਹੈ। ਜੇ ਰੰਗ ਚਿੱਟਾ ਵੀ ਹੋਵੇ, ਨਕਸ਼ ਸੋਹਣੇ ਵੀ ਹੋਣ ਪਰ ਉਹਦੇ ਅੰਦਰ ਕਰੂਰਤਾ ਹੋਵੇ, ਛਲ ਕਪਟ ਹੋਵੇ, ਨੇਤਰਾਂ ਵਿਚ ਕਾਮੁ ਹੋਵੇ, ਕਰੂਰਤਾ ਹੋਵੇ ਤਾਂ ਉਹਦਾ ਚਿਹਰਾ ਸੰਸਾਰਕ ਨਜ਼ਰ ਨਾਲ ਦੇਖਿਆਂ ਸੋਹਣਾ ਹੋਣ ਦੇ ਬਾਵਜੂਦ ਵੀ ਡਰਾਉਣਾ ਹੈ -

***ਫਰੀਦਾ ਤਿਨਾ ਮੁਖ ਡਰਾਵਣੇ ਜਿਨਾ ਵਿਸਾਰਿਓਨੁ ਨਾਉ।।***
***ਐਥੈ ਦੁਖ ਘਣੇਰਿਆ ਅਗੈ ਠਉਰ ਨ ਠਾਉ।। ਪੰਨਾ - 1383***
***ਕਬੀਰ ਕੰਚਨ ਕੇ ਕੁੰਡਲ ਬਨੇ ਊਪਰਿ ਲਾਲ ਜੜਾਉ।।***
***ਦੀਸਹਿ ਦਾਧੇ ਕਾਨ ਜਿਉ ਜਿਨ ਮਨਿ ਨਾਹੀ ਨਾਉ।।***

***ਪੰਨਾ - 1364***

ਦੂਜੇ ਪਾਸੇ ਨਕਸ਼ ਵੀ ਪ੍ਰਮੇਸ਼ਰ ਨੇ ਅੱਛੇ ਨਹੀਂ ਦਿਤੇ, ਸਰੀਰ ਦੀ ਬਨਾਵਟ ਵੀ ਅੱਛੀ ਨਹੀਂ; ਜੇ ਉਹਦੇ ਅੰਦਰ ਨਾਮ ਦੀ ਰੌ ਚਲਦੀ ਹੈ ਤਾਂ ਉਹ ਖਿੱਚ ਪਾਉਂਦੀ ਹੈ ਕਿਉਂਕਿ ਉਹਦੇ ਨੇਤਰ ਸੁਥਰੇ ਨੇ, ਉਹਦੇ ਬੋਲ ਪਿਆਰੇ ਨੇ, ਉਹਦੇ ਬੋਲਣ, ਫਿਰਨ-ਤੁਰਨ ਵਿਚ ਪਵਿੱਤਰਤਾ ਹੋਣ ਕਰਕੇ ਉਹਦੇ ਅੰਦਰ ਰੂਹਾਨੀ ਸੁੰਦਰਤਾ ਹੈ; ਉਹ ਪਿਆਰਾ ਲਗਦਾ ਹੈ। ਸੋ ਭਰਪੂਰ ਰੂਹਾਨੀ ਸੁੰਦਰਤਾ ਨਾਲ ਨੂਰੋ-ਨੂਰ ਹੋਇਆ ਨੌਜਵਾਨ ਭਾਈ ਤਿਲੋਕਾ ਸੀ। ਉਸ ਵੇਲੇ ਗੁਰੂ ਨਾਨਕ ਪਾਤਸ਼ਾਹ ਦਾ ਸਮਾਂ ਹੈ, ਸਿੱਖੀ ਅਜੇ ਟਾਂਵੇ-ਟਾਂਵੇ ਸੂਝਵਾਨ ਪ੍ਰੇਮੀਆਂ ਨੂੰ ਪ੍ਰਾਪਤ ਹੋਈ ਸੀ ਪਰ ਸਿੱਖੀ ਦੇ ਧਾਰਨ ਕਰਨ ਵਾਲਿਆਂ ਦੇ ਵਿਸ਼ਵਾਸ਼ ਪੱਕੇ ਸਨ। ਸੋਝੀ ਵਾਲੇ ਬੰਦੇ ਗੁਰੂ ਨਾਨਕ ਪਾਤਸ਼ਾਹ ਦੀ ਛੋਹ ਨਾਲ ਸੰਸਾਰ ਦੇ ਉਤੇ ਪੈਦਾ ਹੋ ਰਹੇ ਸਨ। ਐਹਨਾਂ ਹੀ ਬੰਦਿਆਂ ਦੇ ਵਿਚੋਂ ਜੀਵਨ ਦਾ ਅਸਲੀ ਰੂਪ ਪ੍ਰਗਟ ਹੋ ਰਿਹਾ ਸੀ, ਪ੍ਰਕਾਸ਼ ਫੈਲ ਰਿਹਾ ਸੀ, ਅੰਧਕਾਰ ਘਟ ਰਿਹਾ ਸੀ। ਭਾਈ ਗੁਰਦਾਸ ਜੀ ਦੇ ਮੁਤਾਬਿਕ -

***ਸਤਿਗੁਰ ਨਾਨਕ ਪ੍ਰਗਟਿਆ,***
***ਮਿਟੀ ਧੁੰਧੁ ਜਗਿ ਚਾਨਣੁ ਹੋਆ।***

***ਭਾਈ ਗੁਰਦਾਸ ਜੀ,***

***ਵਾਰ 1/27***

ਭਾਈ ਫਿਰਨਾ ਤੇ ਭਾਈ ਜੋਧ ਉਸ ਰਾਜੇ ਦੇ ਰਾਜ ਵਿਚ ਹੀ ਰਹਿੰਦੇ ਸਨ ਜਿਨ੍ਹਾਂ ਦੀ ਖਿੱਚ ਦਾ ਖਿਚਿਆ ਭਾਈ ਤਿਲੋਕਾ ਉਨ੍ਹਾਂ ਦੇ ਦਰਸ਼ਨ ਕਰਨ ਗਿਆ। ਗੁਰੂ ਨਾਨਕ ਪਾਤਸ਼ਾਹ ਕਾਫੀ ਸਮੇਂ ਤੋਂ ਦੂਰ-ਦਰਾਜ਼ ਸੰਗਤਾਂ ਦਾ ਉਧਾਰ ਕਰਨ ਵਾਸਤੇ ਗਏ ਹੋਏ ਸਨ। ਉਸ ਵੇਲੇ ਗੁਰਸਿੱਖ ਇਕ ਦੂਜੇ ਨਾਲ ਮਿਲ ਕੇ ਰੂਹਾਨੀ ਸੇਧ ਪ੍ਰਾਪਤ ਕਰਿਆ ਕਰਦੇ ਸਨ ਤੇ ਆਪਣੇ ਰੂਹਾਨੀ ਸ਼ੰਕੇ ਨਵਿਰਤ ਕਰਿਆ ਕਰਦੇ ਸਨ, ਰੂਹਾਨੀ ਅਭਿਆਸ ਵੀ ਮਿਲ ਕੇ ਕਰਿਆ ਕਰਦੇ ਸਨ। ਚੰਗੀਆਂ ਸਹੇਲੀਆਂ ਜਿਵੇਂ ਇਕ ਦੂਜੇ ਤੋਂ ਸਲਾਹ ਲੈਂਦੀਆਂ ਹਨ, ਇਸੇ ਤਰ੍ਹਾਂ ਗੁਰਸਿੱਖ **advanced stage** ਦੇ ਗੁਰਸਿੱਖਾਂ ਤੋਂ ਸੇਧ ਪ੍ਰਾਪਤ ਕਰਦੇ ਸਨ। ਇਕ ਦੂਜੇ ਗੁਰਮੁਖ ਪਿਆਰੇ ਨੂੰ ਮਿਲ ਕੇ ਗੁਰੂ ਦੇ ਪਿਆਰ ਵਿਚ ਭਿੱਜੀਆਂ ਕਥਾਵਾਂ ਕਰਕੇ ਆਪਣੇ ਪਿਆਰੇ ਦੇ ਪਿਆਰ ਦੀ ਮਿੱਠੀ ਯਾਦ ਦਿਲ ਵਿਚ ਸੁਰਜੀਤ ਕਰਿਆ ਕਰਦੇ ਸਨ। ਭਾਈ ਤਿਲੋਕੇ ਦੇ ਮਨ ਵਿਚ ਬੜਾ ਚਾਓ ਹੈ ਕਿ ਮੈਂ ਭਾਈ ਜੋਧ ਤੇ ਭਾਈ ਫਿਰਨੇ ਦੇ ਦਰਸ਼ਨ ਕਰਾਂਗਾ, ਬਹੁਤ ਸਾਰੇ ਪ੍ਰਸ਼ਨ ਪੁਛਾਂਗਾ ਅਤੇ ਨਾਮ ਅਭਿਆਸ ਦਾ ਇਕੱਠੇ ਹੋ ਕੇ ਅਨੰਦ ਮਾਣਾਂਗੇ ਕਿਉਂਕਿ ਅਭਿਆਸੀ ਪੁਰਸ਼ਾਂ ਨੂੰ ਮਿਲ ਕੇ ਨਾਮ ਚਿਤ ਆਇਆ ਕਰਦਾ ਹੈ-

***ਆਵੈ ਸਾਹਿਬੁ ਚਿਤਿ ਤੇਰਿਆ ਭਗਤਾ ਡਿਠਿਆ।।***
***ਪੰਨਾ - 520***

ਜਦੋਂ ਅਜਿਹੇ ਗੁਰਸਿੱਖ ਪ੍ਰਭੂ ਯਾਦ ਵਿਚ ਨਾਮ ਖੁਮਾਰੀ ਨੂੰ ਮਾਣਦੇ ਇਕੱਠੇ ਹੁੰਦੇ ਸਨ ਤਾਂ ਸਾਰੀ ਦੁਨੀਆਂ ਦੀ ਖੂਬਸੂਰਤੀ, ਸਾਰੀ ਸ਼ਾਂਤੀ ਉਸ ਸੰਗਤ

ਵਿਚ ਨਿਵਾਸ ਕਰਿਆ ਕਰਦੀ ਸੀ। ਜਿਥੇ ਪੰਜ ਅਜਿਹੇ ਪ੍ਰਭੂ ਪਿਆਰੇ ਇਕੱਠੇ ਹੋ ਕੇ ਸਤਿਸੰਗ ਕਰਦੇ ਹਨ, ਉਥੇ ਪੰਜੀ ਪ੍ਰਮੇਸ਼ਰ ਦੇ ਅਸੂਲ ਦੇ ਮੁਤਾਬਿਕ ਪ੍ਰਮੇਸ਼ਰ ਦੇ ਦਰਸ਼ਨ ਹੁੰਦੇ ਨੇ; ਜੇ ਦੋ ਹੋ ਜਾਣ ਤਾਂ ਸਾਧਸੰਗਤ ਦਾ ਦਰਜਾ ਰਖਦੀ ਹੈ -

***ਇਕ ਸਿਖ ਦੋ ਸਾਧਸੰਗਤ ਪੰਜੀ ਪਰਮੇਸਰ।।***

ਭਾਈ ਤਿਲੋਕਾ ਜੀ ਆਪਣੇ ਬਿਰਧ ਪਿਤਾ ਤੋਂ ਆਗਿਆ ਪ੍ਰਾਪਤ ਕਰਕੇ ਸਨੇ-ਸਨੇ ਇਸ ਜੰਗਲ ਤਕ ਪੁਜ ਗਏ। ਇਕ ਸੁਹਾਵਣਾ ਥਾਂ ਦੇਖ ਕੇ ਪ੍ਰਭੂ ਧਿਆਨ ਵਿਚ ਬੈਠ ਜਾਂਦੇ ਨੇ। ਇਕ ਰਾਜਕੁਮਾਰੀ ਨੂੰ ਭੁਲੇਖਾ ਲਗਦੈ ਕਿ ਸ਼ਾਇਦ ਸ਼ੇਰ ਜਾਂ ਚਿਤਰਾ ਬੈਠਾ ਹੈ। ਉਹ ਆ ਕੇ ਬਾਣ ਮਾਰਦੀ ਹੈ। ਜਦੋਂ ਕੋਲ ਆ ਕੇ ਦੇਖਦੀ ਹੈ, ਹੈਰਾਨ ਹੋ ਜਾਂਦੀ ਹੈ ਕਿ ਐਨਾ ਸੋਹਣਾ ਮਨੁੱਖ ਮੇਰੇ ਹੱਥੋਂ ਮਾਰਿਆ ਗਿਆ ਤੇ ਨਾਲ ਹੀ ਦੇਖਦੀ ਹੈ ਕਿ ਸਵਾਸ ਚਲ ਰਹੇ ਨੇ, ਗਰਮ ਲਹੂ ਚਲ ਰਿਹਾ ਹੈ, ਪਿਤਾ ਨੂੰ ਖਬਰ ਭੇਜ ਕੇ ਡੋਲੀ ਵਿਚ ਘਰ ਲੈ ਜਾਂਦੀ ਹੈ, ਵੈਦ ਪੂਰੀ ਮਿਹਨਤ ਕਰਦੇ ਹਨ।

ਕਈ ਦਿਨਾਂ ਪਿਛੋਂ ਜਦ ਹੋਸ਼ ਆਉਂਦੀ ਹੈ ਤਾਂ ਭਾਈ ਤਿਲੋਕਾ ਜੀ ਪੁਛਦੇ ਹਨ ਕਿ ਮੈਂ ਕਿਥੇ ਆ ਗਿਆ? ਸਾਰਾ ਵਿਰਤਾਂਤ ਸੁਣਿਆ ਕਿ ਐ ਚੰਗੇ ਮਨੁੱਖ! ਮੈਂ ਮਾਰਿਐ ਤੈਨੂੰ! ਕੋਈ ਪਤਾ ਨਹੀਂ ਮੈਨੂੰ ਤੇਰੀ ਮਾਤਾ ਦਾ, ਕੋਈ ਪਤਾ ਨਹੀਂ ਤੇਰੇ ਪਿਤਾ ਦਾ, ਤੇਰੇ ਨਾਮ ਦਾ ਕੋਈ ਪਤਾ ਨਹੀਂ ਤੇ ਕੋਈ ਪਤਾ ਨਹੀਂ ਤੇਰੇ ਦੇਸ਼ ਦਾ। ਮਨੁੱਖ ਤਾਂ ਅੱਗੇ ਵੀ ਮਰ ਜਾਂਦੇ ਨੇ ਪਿਤਾ ਜੀ ਤੋਂ - ਬਾਣ ਨਾਲ, ਮੇਰੇ ਤੋਂ ਵੀ ਮਰ ਜਾਂਦੇ ਨੇ। ਜਾਨਵਰ ਬੇਅੰਤ ਮਰ ਜਾਂਦੇ ਹਨ ਪਰ ਜੋ ਦੁਖ ਅੱਜ ਮੈਨੂੰ ਹੋਇਆ ਹੈ, ਇਹ ਦੁਖ ਪਹਿਲਾਂ ਕਦੇ ਨਹੀਂ ਹੋਇਆ। ਮੈਨੂੰ ਲਗਦੈ ਕਿ ਮੈਂ ਕੋਈ ਉਗਰ ਪਾਪ ਕਰ ਦਿਤਾ ਹੈ; ਮੈਨੂੰ ਬਖਸ਼ ਦੇ।

ਸੋ ਆਪ ਦਾ ਇਲਾਜ ਹੋ ਰਿਹਾ ਹੈ ਤੇ ਆਪ ਉਸ ਲੜਕੀ ਨੂੰ ਬਹੁਤ ਸਾਰੀਆਂ ਗੁਰਮਤਿ ਦੀਆਂ ਸੇਧਾਂ ਦੇ ਕੇ ਸਮਝਾਉਂਦੇ ਨੇ ਜੋ ਪਿਛਲੇ ਪ੍ਰੋਗਰਾਮ ਦੇ ਅੰਦਰ ਆਪ ਸਾਰਿਆਂ ਨੇ, ਜੋ ਆਏ ਸਨ, ਸ੍ਰਵਣ ਕੀਤਾ ਹੈ; ਜਿਹੜੇ ਨਹੀਂ ਆਏ ਸੀ, ਆਡੀਓ ਟੇਪਾਂ ਲੈ ਕੇ ਜਾਂ ਵੀਡੀਓ ਫਿਲਮਾਂ ਰਾਹੀਂ ਪ੍ਰਤੱਖ ਦੇਖ ਲਓ। ਉਸੇ ਪ੍ਰੋਗਰਾਮ ਦੀ ਦੂਸਰੀ ਲੜੀ ਸ੍ਰਵਣ ਕਰਨ ਵਾਸਤੇ ਆਪਾਂ ਅੱਜ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਸ਼ਸ਼ੋਭਤ ਹੋਏ ਹਾਂ।

ਸੋ ਭਾਈ ਤਿਲੋਕਾ ਜੀ ਕਹਿ ਰਹੇ ਨੇ ਕਿ ਬੀਬਾ! ਤੂੰ ਆਪਣੇ ਆਪ ਨੂੰ ਕਿਉਂ ਦੋਸ਼ ਦਿੰਦੀ ਹੈਂ? ਤੂੰ ਤਾਂ ਕੁਝ ਵੀ ਨਹੀਂ ਕਰਿਆ। ਕਹਿੰਦੀ, "ਐ ਚੰਗੇ ਮਨੁੱਖ! ਤੂੰ ਮੈਨੂੰ ਦੋਸ਼ ਨਹੀਂ ਦਿੰਦਾ? ਮੈਂ ਤੈਨੂੰ ਮਰਨ ਦੇ ਕਿਨਾਰੇ ਪਹੁੰਚਾ ਦਿਤਾ।" ਭਾਈ ਤਿਲੋਕੇ ਨੇ ਕਿਹਾ, "ਤੂੰ ਮੈਨੂੰ ਜਾਣ ਕੇ ਨਹੀਂ ਮਾਰਿਆ, ਅਕਾਰਨ ਹੋ ਗਿਆ।" ਵੱਡਿਆਂ-ਵੱਡਿਆਂ ਮਹਾਂਪੁਰਸ਼ਾਂ ਦਾ, ਜਿਵੇਂ ਕ੍ਰਿਸ਼ਨ ਮਹਾਰਾਜ ਜੀ ਦੀ ਵਾਰਤਾ ਦੱਸੀ ਸੀ ਕਿ ਕਿਵੇਂ ਜੰਗਲ 'ਚ ਜਾ ਕੇ ਉਨ੍ਹਾਂ ਨੂੰ ਬੱਧਕ ਨੇ ਬਾਣ ਮਾਰਿਆ।" ਤੇਰਾ ਕਸੂਰ ਨਹੀਂ ਹੈ, ਇਹ ਤਾਂ ਮੇਰੇ ਹੀ ਕਰਮਾਂ ਦਾ ਕਸੂਰ ਹੈ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ।।***

***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

***ਪੰਨਾ - 433***

ਕਾਹਨੂੰ ਦੂਜਿਆਂ ਨੂੰ ਦੋਸ਼ ਦਿੰਨੈ। ਇਹ ਜੋ ਸੰਸਾਰ ਵਿਚ ਮੇਰੇ ਨਾਲ ਵਰਤ ਰਿਹਾ ਹੈ, ਇਹ ਸਾਰਾ ਮੇਰੇ ਕਿਸੇ ਪੂਰਬਲੇ ਕਰਮ ਦਾ ਹੀ ਫਲ ਹੈ ਜਾਂ ਮੇਰੇ ਮਾਲਕ ਨੂੰ ਇਹੋ ਭਾਉਂਦਾ ਹੈ ਕਿ ਮੈਂ ਇਸੇ ਤਰ੍ਹਾਂ ਨਾਲ ਸਰੀਰ ਛੱਡਾਂ।" ਰਾਜਕੁਮਾਰੀ ਕਹਿੰਦੀ, "ਤੈਨੂੰ ਗੁੱਸਾ ਨਹੀਂ ਆਉਂਦਾ, ਤੈਨੂੰ ਮੈਂ ਬੁਰੀ ਨੀਂ ਲਗਦੀ, ਮੇਰੇ ਮਾਂ-ਬਾਪ ਬੁਰੇ ਨਹੀਂ ਲਗਦੇ?" ਕਹਿੰਦੇ, "ਨਾ, ਸਾਨੂੰ ਤਾਂ ਸੰਸਾਰ ਵਿਚ ਕੋਈ ਵੀ ਬੁਰਾ ਨਹੀਂ ਲਗਦਾ। ਮੈਂ ਹੀ ਬੁਰਾ ਹਾਂ -

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥***
***ਪੰਨਾ - 1364***

ਬੀਬਾ! ਮੇਰੇ ਤੋਂ ਸਾਰੇ ਹੀ ਚੰਗੇ ਤੋਂ ਚੰਗੇ ਹਨ, ਮੈਨੂੰ ਕੋਈ ਵੀ ਬੁਰਾ ਨਹੀਂ ਲਗਦਾ।"

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ॥***
***ਤਿਸ ਕੈ ਭਾਣੈ ਕੋਇ ਨ ਭੂਲਾ***
***ਜਿਨਿ ਸਗਲੋ ਬ੍ਰਹਮੁ ਪਛਾਤਾ॥***
***ਪੰਨਾ - 610***

ਪਿਆਰਿਓ! ਇਹ ਗੁਰਸਿੱਖ ਦਾ ਜੀਵਨ ਹੈ - ਸਾਧਸੰਗਤ ਜੀ। ਸੋ ਬੜੇ ਵਿਸਥਾਰ ਨਾਲ ਆਪਾਂ ਵਿਚਾਰ ਕੀਤੀ ਸੀ। ਉਹ ਕਹਿਣ ਲੱਗੇ ਕਿ ਬੀਬਾ! ਮੇਰਾ ਪਿਆਰਾ ਗੁਰੂ ਹਨ੍ਹੇਰੇ 'ਚੋਂ ਕੱਢ ਕੇ ਪ੍ਰਕਾਸ਼ ਵਿਚ ਲੈ ਜਾਂਦਾ ਹੈ, ਸਾਡਾ ਹਨ੍ਹੇਰੇ ਦੀਆਂ ਗੱਲਾਂ ਨਾਲ ਕੋਈ ਸਬੰਧ ਨਹੀਂ। ਸੰਸਾਰ ਨੂੰ ਗੁੱਸਾ ਆਉਂਦਾ ਹੈ, ਸੰਸਾਰ ਬਦਲੇ ਲੈਂਦਾ ਹੈ, ਸੰਸਾਰ ਦੁਗਣਾ-ਚੌਗਣਾ ਨੁਕਸਾਨ ਪਹੁੰਚਾ ਕੇ, ਦੂਜੇ ਦਾ ਨੁਕਸਾਨ ਦੇਖ ਕੇ ਖੁਸ਼ ਹੁੰਦਾ ਹੈ ਪਰ ਗੁਰਸਿੱਖ ਬੁਰੇ ਦਾ ਭਲਾ ਕਰਦੇ ਨੇ -

***ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ॥ ਭਾਈ ਗੁਰਦਾਸ ਜੀ, ਵਾਰ - 10/23***

ਭਲਿਆਂ ਦਾ ਤਾਂ ਸਭ ਕੋਈ ਭਲਾ ਮੰਨਦਾ ਹੈ, ਪਰ ਗੁਰੂ ਨਾਨਕ ਨੇ ਇਹ ਰਸਤਾ ਦਸਿਆ ਹੈ ਕਿ ਬੁਰੇ ਦਾ ਵੀ ਭਲਾ ਕਰ -

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥***
***ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥***
***ਪੰਨਾ - 1382***

ਹਰ ਰੋਜ਼ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥੇ ਟੇਕਦੇ ਹਾਂ ਅਤੇ ਲਾਊਡ ਸਪੀਕਰਾਂ ਰਾਹੀਂ ਗਲੇ ਫਾੜ-ਫਾੜ ਕੇ ਅਸੀਂ ਕਹਿੰਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਜੀ ਸਾਡਾ ਗੁਰੂ ਹੈ ਪਰ ਅਸੀਂ ਐਨੇ ਬੇਇਤਬਾਰੇ ਅਤੇ ਨਾਸਤਿਕ ਹਾਂ ਕਿ ਜਦੋਂ ਗੁਰੂ ਦਾ ਬਚਨ ਮੰਨਣ ਦੀ ਵਾਰੀ ਆਉਂਦੀ ਹੈ ਤਾਂ ਉਥੇ ਅਸੀਂ ਅਕਲ ਦੀ ਗੱਲ ਮੰਨਦੇ ਹਾਂ। ਗੁਰੂ ਦੇ ਬਚਨ ਦੀ ਅਸੀਂ ਕੋਈ ਪਰਵਾਹ ਨਹੀਂ ਕਰਦੇ। ਹਾਂ ਅਸੀਂ

ਨਾਸਤਿਕ, ਭੇਖ ਅਸਾਡਾ ਆਸਤਕਾਂ ਦਾ ਕਰਿਆ ਹੈ। ਕਿਸੇ ਨੇ ਕੀਤਾ - ਬੁਰੇ ਦਾ ਭਲਾ, ਛੱਡਿਆ ਹੈ ਗੁੱਸਾ! ਅਤੇ ਕੀਤਾ ਹੈ ਪਿਆਰ-ਵਿਰੋਧੀ ਨਾਲ! ਮੰਗਿਆ ਹੈ ਭਲਾ ਉਸਦਾ? ਮੂੰਹ ਨਾਲ ਅਸੀਂ ਕਹਿ ਦਿੰਦੇ ਹਾਂ -

***ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬੱਤ ਕਾ ਭਲਾ।।***

ਫੇਰ ਮੁਕਦਮੇਬਾਜ਼ੀਆਂ ਕਿਉਂ? ਰਾਈਫਲਾਂ ਮੋਢਿਆਂ ਤੇ ਚੱਕ-ਚੱਕ ਕੇ ਦੂਜਿਆਂ ਨੂੰ ਡਰਾਉਣ ਦਾ ਕੀ ਮਤਲਬ? ਲਾਊਡ ਸਪੀਕਰਾਂ ਤੇ ਭੈੜੇ ਤੋਂ ਭੈੜੇ ਅੱਖਰ ਵਰਤ ਕੇ ਦੂਸਰੇ ਦੀ ਵਿਰੋਧਤਾ ਕਿਉਂ? ਸਾਫ ਹੈ ਕਿ ਅਸੀਂ ਗੁਰੂ ਦੇ ਭੇਖੀ ਸਿੱਖ ਹਾਂ। ਹੁਕਮ ਮੰਨਣ ਵਾਲੇ ਸਿੱਖ ਨਹੀਂ ਹਾਂ। ਕੀ ਫਾਇਦੈ - ਐਸੀ ਸਿੱਖੀ ਦਾ? ਦੁਨੀਆਂ ਨੂੰ ਧੋਖਾ ਦਿੰਦੇ ਰਹੋ, ਮਹਾਰਾਜ ਜੀ ਫੁਰਮਾਨ ਕਰਦੇ ਨੇ -

***ਮਨ ਮੇਰੇ ਜਿਨਿ ਅਪੁਨਾ ਭਰਮੁ ਗਵਾਤਾ।।***
***ਤਿਸ ਕੈ ਭਾਣੈ ਕੋਇ ਨ ਭੂਲਾ***
***ਜਿਨਿ ਸਗਲੋ ਬ੍ਰਹਮੁ ਪਛਾਤਾ।। ਪੰਨਾ - 610***

ਬ੍ਰਹਮ ਦੀ ਪਛਾਣ ਵਲ ਅਸੀਂ ਜਾਂਦੇ ਹਾਂ? ਬਿਲਕੁਲ ਨਹੀਂ। ਸੋਚੋ, ਸਮਝੋ, ਹੋਸ਼ ਵਿਚ ਆਓ ਅਤੇ ਸੱਚੇ ਦਿਲੋਂ ਸ਼ਬਦ ਗੁਰੂ ਦੀ ਸਿੱਖੀ ਧਾਰਨ ਕਰੋ। ਜਦੋਂ ਛੋਟੇ ਜਿਹੇ ਹੁਕਮ ਹੀ ਨਹੀਂ ਮੰਨੇ ਜਾਂਦੇ ਤਾਂ ਰੂਹਾਨੀ ਸਫਰ ਲੰਗੜੀਆਂ ਲੱਤਾਂ ਨਾਲ ਅਤੇ ਅੰਨ੍ਹੀਆਂ ਅੱਖਾਂ ਨਾਲ ਕਿਵੇਂ ਨੇਪਰੇ ਚੜ੍ਹੇਗਾ? ਕਿਵੇਂ ਸਚਿਆਰੇ ਹੋਵਾਂਗੇ? ਰਾਜਸੀ ਪਾਰਟੀਆਂ ਬਣੀਆਂ ਹੋਈਆਂ ਨੇ, ਇਕ ਦੂਜੇ ਦੀ ਨਿੰਦਿਆ ਕਰਦੇ ਨੇ; ਕੁਝ **constructive** (ਉਸਾਰੂ) ਕੰਮ ਕਰੋ। ਦੱਸੋ ਦੇਸ਼ ਵਾਸੀਆਂ ਨੂੰ, ਕਿ ਅਸੀਂ ਕੀ ਦੇਵਾਂਗੇ, ਜੇ ਅਸੀਂ ਰਾਜ ਸੰਭਾਲਿਆ। ਬਚਨ ਕਰੋ ਅਤੇ ਬਚਨ ਦੇ ਉਤੇ ਪੂਰੀ ਤਰ੍ਹਾਂ ਪਹਿਰਾ ਦੇਵੋ। ਧਾਰਮਿਕ ਬੰਦੇ, ਉਤੋਂ, ਧਰਮੀ ਹਨ ਪਰ ਅੰਦਰੋਂ ਧਰਮ ਦੀ ਲਾਗ, ਨੇੜੇ-ਤੇੜੇ ਵੀ ਨਹੀਂ ਆਈ। ਓਹੀ ਬਦਲੇ, ਓਹੀ ਗੁੱਸੇ, ਉਹੀ ਦੂਜਿਆਂ ਨੂੰ ਘਟੀਆ ਜਾਨਣ ਦੀ ਵਾਦੀ - ਕੱਢੀ ਹੈ ਮਨ ਵਿਚੋਂ? ਹੁਕਮ ਹੈ - ***'ਫਰੀਦਾ ਬੁਰੇ ਦਾ ਭਲਾ ਕਰਿ............।।'*** ਅਸੀਂ ਜਿਹਦੇ ਅੱਗੇ ਸੀਸ ਨਿਵਾਉਂਦੇ ਹਾਂ, ਸੀਸ ਨਿਵਾ ਕੇ ਹੁਕਮ ਨੂੰ ਨਾ ਮੰਨਣ ਕਰਕੇ ਬੇਮੁਖ ਹੁੰਦੇ ਹਾਂ। ਕੀ ਐਸ ਤਰ੍ਹਾਂ ਅਸੀਂ ਗੁਰੂ ਦੀ ਖੁਸ਼ੀ ਲੈ ਸਕਦੇ ਹਾਂ? ਗੁਰੂ ਕਹਿੰਦਾ ਹੈ ਆ ਗਿਆ ਤੂੰ ਮੇਰੇ ਕੋਲ? ਕੀ ਚਿਤਵਨੀ ਹੈ ਤੇਰੇ ਅੰਦਰ? ਸੱਚੇ ਪਾਤਸ਼ਾਹ! ਫਲਾਣੇ ਨੇ ਮੇਰੇ ਨਾਲ ਬੁਰਿਆਈ ਕਰੀ ਹੈ, ਮੈਂ ਤਾਂ ਦੁੱਗਣੀ ਬੁਰਿਆਈ ਕਰਨੀ ਹੈ ਤਾਂ ਕਿ ਉਹਨੂੰ ਸੁਰਤ ਆ ਜਾਵੇ, ਅੱਗੇ ਵਾਸਤੇ ਨਾ ਕਿਸੇ ਨਾਲ ਬੁਰਿਆਈ ਕਰੇ। ਨਾ ਪਿਆਰਿਓ! ਆਹ ਗੱਲ ਨਾ ਸੋਚੋ। ਫੇਰ ਕੀ ਕਰਾਂ? ਕਹਿੰਦੇ, ਸੁਣ ਧਿਆਨ ਨਾਲ -

***ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ।।***

***ਪੰਨਾ - 1382***

ਗੁੱਸਾ ਨਾ ਹੰਢਾ ਬੇਟਾ! ਇਹ ਤੇਰੇ ਕਰਮਾਂ ਦਾ ਹੀ ਦੋਸ਼ ਹੈ, ਕਿਸੇ

ਨੇ ਤੇਰੇ ਨਾਲ ਬੁਰਾ ਕੰਮ ਨਹੀਂ ਕੀਤਾ। ਜੇ ਤੂੰ ਸਾਡੀ ਗੱਲ ਮੰਨ ਲਵੇਂ ਤਾਂ ਤੇਰੀਆਂ ਸਾਰੀਆਂ ਚਿਤਵਨੀਆਂ ਖਤਮ ਹੋ ਕੇ -

***ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ॥ ਪੰਨਾ - 1382***

ਤੇਰੀ ਦੇਹੀ ਨੂੰ ਰੋਗ ਨਹੀਂ ਲੱਗਣਾ। ਜੇ ਸਾਡਾ ਕਹਿਣਾ ਮੰਨ ਲਏਂਗਾ, ਰੂਹਾਨੀਅਤ ਦੀ ਬਖਸ਼ਿਸ਼ ਤੇਰੇ ਪੱਲੇ ਵਿਚ ਆ ਕੇ ਭਰ ਜਾਏਗੀ। ਜੇ ਬਦਲਾ ਲਏਂਗਾ, ਫੇਰ ਕੀ ਹੋਏਗਾ? ਅਦਲੇ ਦਾ ਬਦਲਾ, ਬਦਲੇ ਦਾ ਅਦਲਾ; ਇਹ ਤਾਂ ਚਲਦਾ ਈ ਰਹਿਣੈ, ਪੁਸ਼ਤ-ਦਰ-ਪੁਸ਼ਤ ਜਾਣੈ, ਜਨਮ-ਦਰ-ਜਨਮ ਜਾਣੈ। ਬੰਦ ਕਰਦੇ ਇਸੇ ਥਾਂ ਤੇ; ਜਿਹੜੇ ਭਲੇ ਨੇ ਉਨ੍ਹਾਂ ਨੂੰ ਵੀ ਨਮਸ਼ਕਾਰ ਕਰ ਦੇ, ਜਿਹੜੇ ਬੁਰੇ ਨੇ ਉਨ੍ਹਾਂ ਨੂੰ ਵੀ ਕਰ ਦੇ; ਚੱਕਰ ਖਤਮ ਕਰ ਦੇ, ਅਗਾਹਾਂ ਨਾ ਬੀਜ।

ਭਾਈ ਤਿਲੋਕਾ ਜੀ ਕਹਿਣ ਲੱਗੇ, ਬੀਬਾ! ਸਾਡੇ ਗੁਰੂ ਨਾਨਕ ਨੇ ਤਾਂ ਇਹ ਸਿਖਾਇਐ ਤੇ ਨਾਲ ਇਹ ਸੰਸਾਰ ਦੇ ਅੰਦਰ ਅਦ੍ਰਿਸ਼ ਸ਼ਕਤੀ ਜੋ ਸਾਰੇ ਸੰਸਾਰ ਦੀ ਕੁਦਰਤ 'ਚੋਂ ਨਜ਼ਰ ਆਉਂਦੀ ਐ -

***ਬਲਿਹਾਰੀ ਕੁਦਰਤਿ ਵਸਿਆ॥***
***ਤੇਰਾ ਅੰਤੁ ਨ ਜਾਈ ਲਖਿਆ॥ ਪੰਨਾ - 469***

ਉਹ ਜੋ ਮਹਾਂਸ਼ਕਤੀ ਹੈ, ਉਸਨੂੰ ਅਸੀਂ ਪਿਆਰ ਨਾਲ ਵਾਹਿਗੁਰੂ ਕਹਿਨੇ ਹਾਂ, ਕੋਈ ਰਾਮ ਕਹਿੰਦਾ ਹੈ, ਕੋਈ ਰਹੀਮ ਕਹਿੰਦਾ ਹੈ, ਕੋਈ ਅੱਲਾ ਕਹਿੰਦਾ ਹੈ, ਕੋਈ ਗੋਬਿੰਦ ਕਹਿੰਦਾ ਹੈ, ਕੋਈ ਨਾਰਾਇਣ ਕਹਿੰਦਾ ਹੈ; ਆਪਣੀ-ਆਪਣੀ ਸ਼ਰਧਾ ਦੇ ਮੁਤਾਬਿਕ ਉਸਨੂੰ ਕਹਿੰਦੇ ਨੇ ਪਰ ਸਾਡੇ ਗੁਰੂ ਨਾਨਕ ਪਾਤਸ਼ਾਹ ਨੇ ਦੱਸਿਐ ਕਿ ਉਹ 'ਵਾਹਿਗੁਰੂ' ਹੈ। ਉਹ ਵਾਹਿਗੁਰੂ ਐਨਾ ਸਮਰੱਥ ਹੈ ਕਿ ਇਕ ਘਾਹ ਦਾ ਤਿਨਕਾ ਵੀ ਉਸਦੇ ਹੁਕਮ ਬਿਨਾਂ ਨਹੀਂ ਹਿੱਲ ਸਕਦਾ, ਜਦ ਤਕ ਉਹਦਾ ਹੁਕਮ ਨਹੀਂ ਹੁੰਦਾ; ਦਰੱਖਤ ਦਾ ਪੱਤਾ ਵੀ ਨਹੀਂ ਝੜ ਸਕਦਾ। ਉਸਦਾ ਹੁਕਮ ਪ੍ਰਧਾਨ ਹੋ ਰਿਹਾ ਹੈ ਪਰ ਇਹ ਆਦਮੀ ਗਲਤੀ ਨਾਲ ਕਹਿੰਦਾ ਹੈ ਕਿ ਮੈਂ ਆਹ ਕੰਮ ਕਰਿਐ, ਔਹ ਕੰਮ ਕਰਿਐ; ਇਸ ਤਰ੍ਹਾਂ ਹਉਮੈ ਵਿਚ ਫਸ ਜਾਂਦਾ ਹੈ, ਕਰਮਾਂ ਦੇ ਜਾਲ ਵਿਚ ਜਕੜਿਆ ਜਾਂਦਾ ਹੈ, ਫੇਰ ਇਨ੍ਹਾਂ ਕਰਮਾਂ ਨੂੰ ਭੋਗਣ ਲਈ ਜੰਮਦਾ ਤੇ ਮਰਦਾ ਰਹਿੰਦਾ ਹੈ -

***ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥***
***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥***
***ਪੰਨਾ - 1***

ਹੁਕਮ ਦੀ ਗੱਲ ਸਮਝ ਕੇ 'ਹਉਂ' ਤੇ 'ਮੈਂ' ਦੀ ਗੱਲ ਖਤਮ ਹੋ ਜਾਂਦੀ ਹੈ, ਰਹਿੰਦੀ ਹੀ ਨਹੀਂ। ਜਿਹੜੇ ਹੁਕਮ ਵਿਚ ਚਲਦੇ ਨੇ, ਉਨ੍ਹਾਂ ਨੂੰ ਸੁੱਖ ਪ੍ਰਾਪਤ ਹੁੰਦਾ ਹੈ। ਐਸ ਤਰ੍ਹਾਂ ਪੜ੍ਹ ਲਓ -

***ਧਾਰਨਾ - ਓਹੀਓ ਸੁਖ ਪਾਉਂਦੇ ਨੇ,***
***ਮੰਨਦੇ ਜੋ ਹੁਕਮ ਹਰੀ ਦਾ - 2, 2.***
***ਮੰਨਦੇ ਜੋ ਹੁਕਮ ਹਰੀ ਦਾ - 2, 2.***

*ਓਹੀਓ ਸੁਖ ਪਾਉਂਦੇ ਨੇ,...........2*

*ਸਭਿ ਮਹਿ ਵਰਤੈ ਏਕੋ ਸੋਈ।। ਗੁਰ ਪਰਸਾਦੀ ਪਰਗਟੁ ਹੋਈ।।*
*ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ।।*
*ਪੂਰੇ ਸਤਿਗੁਰਿ ਬੂਝਿ ਬੁਝਾਇਆ।। ਹੁਕਮੇ ਹੀ ਸਭੁ ਜਗਤੁ ਉਪਾਇਆ।।*
*ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ।।*
*ਪੰਨਾ - 1055*

*ਆਵਣੁ ਜਾਣਾ ਰਖੈ ਨ ਕੋਈ।।*
*ਜੰਮਣੁ ਮਰਣੁ ਤਿਸੈ ਤੇ ਹੋਈ।।*
*ਗੁਰਮੁਖਿ ਸਾਚਾ ਸਦਾ ਧਿਆਵਹੁ*
*ਗਤਿ ਮੁਕਤਿ ਤਿਸੈ ਤੇ ਪਾਹਾ ਹੈ।।*
*ਪੰਨਾ - 1057*

ਇਥੇ ਸਭ ਹੁਕਮ ਦੀ ਖੇਲ੍ਹ ਵਰਤ ਰਹੀ ਹੈ, ਹੁਕਮ ਵਿਚ ਹੀ ਆਦਮੀ ਸੰਸਾਰ ਤੇ ਆਉਂਦਾ ਹੈ ਤੇ ਹੁਕਮ ਵਿਚ ਹੀ ਸੰਸਾਰ ਤੋਂ ਚਲਿਆ ਜਾਂਦਾ ਹੈ। ਵਾਹਿਗੁਰੂ ਜੀ ਆਪਣੀ ਸੰਸਾਰਕ ਖੇਡ ਦੀ ਕ੍ਰਿਆ ਹੁਕਮ ਸ਼ਕਤੀ ਦੇ ਰਾਹੀਂ ਹੀ ਚਲਾ ਰਹੇ ਹਨ। ਫੁਰਮਾਨ ਹੈ - ***'ਆਵਣੁ ਜਾਣਾ ਰਖੈ ਨ ਕੋਈ।। ਜੰਮਣੁ ਮਰਣੁ ਤਿਸੈ ਤੇ ਹੋਈ।। ਗੁਰਮੁਖਿ ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ।।'***

ਇਕ ਸਾਖੀ ਗੁਰ ਇਤਿਹਾਸ ਵਿਚ ਆਉਂਦੀ ਹੈ ਕਿ ਇਕ ਗੁਰਮੁਖ ਨਾਮ ਦਾ ਗੁਰਸਿੱਖ ਗੁਰੂ ਪੰਜਵੇਂ ਪਾਤਸ਼ਾਹ ਜੀ ਦੇ ਪਾਸ ਆਇਆ। ਗੁਰੂ ਮਹਾਰਾਜ ਜੀ ਤੋਂ ਪ੍ਰਭੂ ਦੇ ਭਾਣੇ ਦੇ ਬਚਨ ਸ੍ਰਵਣ ਕੀਤੇ ਜਿਨ੍ਹਾਂ ਵਿਚ ਐਸੇ ਭਾਵ ਸਨ ਕਿ ਵਾਹਿਗੁਰੂ ਜੀ ਨੂੰ ਜੋ ਕੁਝ ਭਾਉਂਦਾ ਹੈ, ਉਹ ਆਪਣੀ ਮੌਜ ਵਿਚ ਉਸੇ ਤਰ੍ਹਾਂ ਨਾਲ ਕਰਦਾ ਹੈ, ਉਸਦੇ ਉਤੇ ਕਿਸੇ ਹੋਰ ਦਾ ਹੁਕਮ ਨਹੀਂ ਚਲਦਾ। ਉਹ ਸਾਰੀ ਸ੍ਰਿਸ਼ਟੀ ਦੇ ਕਾਰਜ ਨੂੰ ਚਲਾਉਣ ਵਾਲਾ, ਸੰਭਾਲਣ ਵਾਲਾ, ਪ੍ਰਤਿਪਾਲ ਕਰਨ ਵਾਲਾ ਪਾਤਸ਼ਾਹਾਂ ਦਾ ਪਾਤਸ਼ਾਹ ਹੈ। ਉਸਦੀ ਰਜ਼ਾ ਵਿਚ ਚਲਿਆਂ ਦੁਖ ਨਹੀਂ ਹੋਇਆ ਕਰਦਾ -

*ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ।।*
*ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ।।*
*ਪੰਨਾ - 6*

ਜੋ ਕੁਝ ਵੀ ਸੰਸਾਰ ਵਿਚ ਵਰਤ ਰਿਹਾ ਹੈ, ਉਹ ਵਾਹਿਗੁਰੂ ਨੂੰ ਉਸੇ ਤਰ੍ਹਾਂ ਨਾਲ ਭਾਉਂਦਾ ਹੈ। ਆਦਮੀ ਆਪਣੀ ਅਕਲ ਦੇ ਹਿਸਾਬ ਨਾਲ ਇਸ ਵਿਚ ਕਿੰਤੂ ਕਰਦਾ ਹੈ ਤੇ ਕਿਤੇ ਕਹਿੰਦਾ ਹੈ ਕਿ ਇਹ ਪ੍ਰਮੇਸ਼ਰ ਠੀਕ ਨਹੀਂ ਕਰ ਰਿਹਾ ਅਤੇ ਕਿਤੇ ਕਹਿੰਦਾ ਹੈ ਕਿ ਫਲਾਣੇ ਨੇ ਗਲਤੀ ਕਰੀ ਤਾਂ ਐਸ ਤਰ੍ਹਾਂ

ਹੋਇਆ, ਪਰ ਮਹਾਰਾਜ ਜੀ ਕਹਿੰਦੇ ਹਨ ਕਿ –

***ਜੋ ਕਿਛੁ ਵਰਤੈ ਸਭ ਤੇਰਾ ਭਾਣਾ।।***
***ਹੁਕਮੁ ਬੂਝੈ ਸੋ ਸਚਿ ਸਮਾਣਾ।।*** ***ਪੰਨਾ – 193***

***ਤੇਰਾ ਭਾਣਾ ਸਭੁ ਕਿਛੁ ਹੋਵੈ।।***
***ਮਨਹਠਿ ਕੀਚੈ ਅੰਤਿ ਵਿਗੋਵੈ।।*** ***ਪੰਨਾ – 356***

ਜਦੋਂ ਦੁਖ ਅਤੇ ਸੁਖ ਵਾਹਿਗੁਰੂ ਜੀ ਦੇ ਭਾਣੇ ਵਿਚ ਆਉਂਦੇ ਹਨ ਤਾਂ ਇਸ ਜੀਵ ਦੀ ਕੋਈ ਪੇਸ਼ ਨਹੀਂ ਜਾਂਦੀ, ਹਉਮੈ ਦੇ ਅਸਰ ਅਧੀਨ ਇਹਦੀ ਆਪਣੀ ਸੋਚ ਹੋਇਆ ਕਰਦੀ ਹੈ, ਆਪਣੇ ਹਿਤ ਹੋਇਆ ਕਰਦੇ ਹਨ ਅਤੇ ਆਪਣੇ ਹਿਤਾਂ ਦੇ ਮੁਤਾਬਿਕ ਚਾਹੁੰਦਾ ਹੈ ਕਿ ਪ੍ਰਮੇਸ਼ਰ ਮੇਰੀ ਮਰਜ਼ੀ ਦੇ ਮੁਤਾਬਿਕ ਜੋ ਮੈਂ ਮੰਗਾਂ, ਉਹ ਮੈਨੂੰ ਦੇਵੇ; ਜੋ ਮੈਂ ਚੰਗਾ ਚਾਹਾਂ, ਉਹੀ ਮੇਰੇ ਨਾਲ ਹੋਵੇ ਪਰ ਇਸਨੂੰ ਅਗੰਮੀ ਹੁਕਮ ਦੀ ਸੋਝੀ ਨਾ ਹੋਣ ਕਰਕੇ ਇਹ ਵਾਹਿਗੁਰੂ ਜੀ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਥਾਂ ਪ੍ਰਭੂ ਨੂੰ ਹੀ ਕੋਸਦਾ ਹੈ ਤੇ ਕਹਿੰਦਾ ਹੈ ਕਿ ਮੈਂ ਸੰਸਾਰ ਉਤੇ ਕੋਈ ਮਾੜਾ ਕੰਮ ਨਹੀਂ ਕੀਤਾ ਫਿਰ ਵੀ ਮੇਰੇ ਨਾਲ ਐਸਾ ਭਾਣਾ ਕਿਉਂ ਵਰਤ ਗਿਆ? ਇਹ ਆਪਣੇ ਹਿਤ ਦੇ ਛੋਟੇ ਜਿਹੇ ਘੇਰੇ ਵਿਚੋਂ ਉਪਜੀ ਵਾਸ਼ਨਾ ਹੈ ਜਿਸ ਰਾਹੀਂ ਅਸੀਂ ਚਾਹੁੰਦੇ ਹਾਂ ਕਿ ਸੰਸਾਰ ਦੇ ਚਲ ਰਹੇ ਸਮੁੱਚੇ ਪ੍ਰਬੰਧ ਵਿਚ ਦਖਲ ਦੇ ਕੇ, ਆਪਣੀ ਮਰਜ਼ੀ ਵਾਹਿਗੁਰੂ ਜੀ ਦੇ ਭਾਣੇ ਵਿਚ ਲਿਆ ਕੇ ਰੁਕਾਵਟ ਪਾਈਏ। ਜਿਸ ਤਰ੍ਹਾਂ ਦੇ ਨਾਲ ਸਾਡੇ ਜੋ ਨਿੱਜ ਦੇ ਹਿਤ ਹਨ, ਉਹ ਸਮੁੱਚੇ ਪ੍ਰਬੰਧ ਦੇ ਚਲ ਰਹੇ ਵੱਡੇ ਇੰਤਜ਼ਾਮ ਨੂੰ ਨਾ ਸਮਝਦਿਆਂ ਹੋਇਆਂ ਆਪਣੀ ਮਰਜ਼ੀ ਮੰਨਵਾ ਕੇ ਦਖਲ ਦਿੰਦੇ ਹਨ ਅਤੇ ਵਾਹਿਗੁਰੂ ਜੀ ਦੇ ਹੁਕਮ ਵਿਚ ਆਪਣੀ ਮਰਜ਼ੀ ਦਾਖਲ ਕਰਨੀ ਲੋਚਦੇ ਹਨ। ਇਸ ਤਰ੍ਹਾਂ ਉਸ ਦੇ ਭਾਣੇ ਵਿਚ ਦਖਲ ਅੰਦਾਜ਼ੀ ਹੋਇਆ ਕਰਦੀ ਹੈ। ਪਰ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ –

***ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ।।***
***ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ।।।***
***ਹੁਕਮੁ ਵਰਤੁ ਨੇਮੁ ਸੁਚ ਸਜਮੁ ਮਨ ਚਿੰਦਿਆ ਫਲੁ ਪਾਏ।।***
***ਸਦਾ ਸੁਹਾਗਣਿ ਜਿ ਹੁਕਮੈ ਬੁਝੈ ਸਤਿਗੁਰੁ ਸੇਵੈ ਲਿਵ ਲਾਏ।।***
***ਨਾਨਕ ਕ੍ਰਿਪਾ ਕਰੇ ਜਿਨ ਊਪਰਿ ਤਿਨਾ ਹੁਕਮੇ ਲਏ ਮਿਲਾਏ।।***

***ਪੰਨਾ – 1422***

ਆਉਣਾ ਜਾਣਾ ਸਭ ਹੁਕਮ ਦੇ ਅੰਦਰ ਹੈ। ਅਗਿਆਨੀ ਪੁਰਸ਼ ਹੁਕਮ ਨੂੰ ਨਾ ਬੁੱਝਦਾ ਹੋਇਆ ਹੁਕਮ ਦੀ ਸੁਰ ਵਿਚ ਸੁਰ ਨਹੀਂ ਰਲਾ ਸਕਦਾ ਅਤੇ ਇਸ ਦੀ ਮਰਜ਼ੀ ਦੇ ਮੁਤਾਬਿਕ ਸਭ ਕੁਝ ਨਹੀਂ ਵਰਤਦਾ ਤਾਂ ਇਹ ਇਸ ਸੰਘਰਸ਼ ਵਿਚ ਹਾਰ ਖਾ ਕੇ ਰੋਂਦਾ-ਪਿੱਟਦਾ ਹੈ, ਦੁਖ ਮੰਨਦਾ ਹੈ। ਮਹਾਰਾਜ

ਜੀ ਫੁਰਮਾਨ ਕਰਦੇ ਹਨ ਕਿ ਇਨ੍ਹਾਂ ਜੰਤਾਂ ਦੇ ਵੱਸ ਵਿਚ ਕੁਝ ਵੀ ਨਹੀਂ ਹੈ। ਸਾਰੇ ਇਕ ਹੁਕਮ ਦੀ ਖੇਲ੍ਹ ਚਲ ਰਹੀ ਹੈ-

*ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ।।*
*ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ।।*
*ਨਾਨਕ ਜੋ ਤਿਸੁ ਭਾਵੈ ਸੋ ਥੀਐ*
*ਇਨਾ ਜੰਤਾ ਵਸਿ ਕਿਛੁ ਨਾਹਿ।। ਪੰਨਾ - 55*

ਹੁਕਮ, ਭਾਣਾ ਤੇ ਰਜ਼ਾ ਉਸ ਸਾਹਿਬ ਦੇ ਮੰਡਲ ਦੀ ਨਾ ਸਮਝ ਵਿਚ ਆਉਣ ਵਾਲੀ ਖੇਡ ਹੈ। ਭਾਣੇ ਵਿਚ ਹੀ ਵੱਡੇ-ਵੱਡੇ ਸਿਆਣੇ ਜ਼ਿੰਦਗੀ ਦੇ ਰਾਹੋਂ ਕੁਰਾਹ ਪੈ ਕੇ ਦੁਖੀ ਹੁੰਦੇ ਹਨ, ਭਾਣੇ ਵਿਚ ਹੀ ਸਧਾਰਣ ਬੰਦਿਆਂ ਨੂੰ ਜੀਵਨ ਰਾਹ ਦੀ ਸੋਝੀ ਹੋ ਜਾਂਦੀ ਹੈ, ਭਾਣੇ ਵਿਚ ਹੀ ਸਮਰੱਥ ਗੁਰੂ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ, ਭਾਣੇ ਵਿਚ ਹੀ ਵਾਹਿਗੁਰੂ ਦੀ ਕ੍ਰਿਪਾ ਹੋਣ ਤੇ ਵਾਹਿਗੁਰੂ ਦੇ ਗੁਣ ਗਾਏ ਜਾ ਸਕਦੇ ਹਨ; ਜੂਨੀਆਂ 'ਚ ਘੁੰਮਣਾ ਵੀ ਉਸਦੇ ਭਾਣੇ ਵਿਚ ਹੀ ਹੈ। ਉਸਦੀ ਮਰਜ਼ੀ ਦੇ ਮੁਤਾਬਿਕ ਹੀ ਸਭ ਕੁਝ ਹੋ ਰਿਹਾ ਹੈ। ਮੂਰਖ ਤੇ ਸਿਆਣਾ, ਕਹਿਣ ਵਾਸਤੇ ਹੀ ਹਨ ਜਦੋਂ ਕਿ ਸਭ ਕੁਝ ਉਸਦੇ ਭਾਣੇ ਵਿਚ ਹੀ ਵਰਤ ਰਿਹਾ ਹੈ। ਸੋ ਇਹ ਦੋਵੇਂ ਉਪਾਧੀਆਂ ਅਸਲੀਅਤ ਨੂੰ ਨਾ ਸਮਝ ਕੇ ਵਰਤੀਆਂ ਜਾਂਦੀਆਂ ਹਨ। ਵਾਹਿਗੁਰੂ ਦੀ ਕ੍ਰਿਆ ਗੰਮਤਾ ਤੋਂ ਪਰ੍ਹੇ ਹੈ ਅਤੇ ਮਾਨਸ ਸਰੀਰ ਦਾ ਕੋਈ ਵੀ ਇੰਦ੍ਰਾ ਇਸਨੂੰ ਸਮਝ ਨਹੀਂ ਸਕਦਾ। ਉਸਦੀ ਕ੍ਰਿਆ ਦੀ ਗਿਣਤੀ **infinity** ਹੈ, ਅਥਾਹ ਹੈ, ਬੇਅੰਤ ਹੈ ਅਤੇ ਅਕੱਥ ਹੈ, ਜੋ ਕਿਸੇ ਤਰ੍ਹਾਂ ਵੀ ਕਹੀ ਨਹੀਂ ਜਾ ਸਕਦੀ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ -

*ਭਾਣੈ ਉਝੜ ਭਾਣੈ ਰਾਹਾ।।*
*ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ।।*
*ਭਾਣੈ ਭਰਮਿ ਭਵੈ ਬਹੁ ਜੂਨੀ*
*ਸਭ ਕਿਛੁ ਤਿਸੈ ਰਜਾਈ ਜੀਉ।। ਪੰਨਾ - 98*

ਭਾਣੇ ਵਿਚ ਹੀ ਗਲੀਆਂ ਵਿਚ ਰੁਲਦਿਆਂ ਨੂੰ ਤਖਤਾਂ ਉਪਰ ਸ਼ਸ਼ੋਭਤ ਕੀਤਾ ਜਾਂਦਾ ਹੈ, ਭਾਣੇ ਵਿਚ ਹੀ ਬਾਦਸ਼ਾਹ ਭੀਖ ਮੰਗਦੇ ਫਿਰਦੇ ਹਨ। ਫੁਰਮਾਨ ਹੈ -

*ਭਾਣੈ ਤਖਤਿ ਵਡਾਈਆ ਭਾਣੈ ਭੀਖ ਉਦਾਸਿ ਜੀਉ।।*
*ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ।।*

*ਪੰਨਾ- 762*

ਅਜਿਹੇ ਬਚਨਾਂ ਦੇ ਭਾਵ ਸੁਣ ਕੇ ਇਸ ਗੁਰਸਿੱਖ ਨੇ ਗੁਰੂ ਮਹਾਰਾਜ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਆਪ ਜੀ ਫੁਰਮਾਨ ਕਰਦੇ ਹੋ ਕਿ -

*ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ।।*

*ਪੰਨਾ - 1055*

ਪਰ ਇਹ ਹੁਕਮ ਮੰਨਿਆਂ ਜਾਣਾ ਬਹੁਤ ਹੀ ਔਖਾ ਹੈ। ਆਪ ਜੀ ਦੇ

ਅਜਿਹੇ ਫੁਰਮਾਨ ਸੁਣ ਕੇ, ਕਿ ਇਹ ਜੀਵ ਹੁਕਮ ਵਿਚ ਹੀ ਸੰਸਾਰ ਵਿਚ ਆਇਆ ਹੈ ਤੇ ਹੁਕਮ ਮੁਤਾਬਿਕ ਹੀ ਸੰਸਾਰ ਤੋਂ ਚਲਾ ਜਾਂਦਾ ਹੈ, ਹੁਕਮ ਵਿਚ ਹੀ ਸਾਰੀਆਂ ਸ੍ਰਿਸ਼ਟੀਆਂ ਦੇ ਪਸਾਰੇ ਹੋਏ ਹਨ ਤੇ ਹੁਕਮ ਵਿਚ ਹੀ ਇਹ ਜੀਵ ਰਸ ਭੋਗਾਂ ਵਿਚ ਪ੍ਰਵਿਰਤ ਹੁੰਦਾ ਹੈ। ਸੱਚੇ ਪਾਤਸ਼ਾਹ! ਆਪ ਦਾ ਇਹ ਫੁਰਮਾਨ ਹੈ -

***ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ।।***

***ਪੰਨਾ - 1422***

ਕੀ ਕਿਸੇ ਐਸੇ ਪੁਰਸ਼ ਦੇ ਦਰਸ਼ਨ ਹੋ ਸਕਦੇ ਹਨ, ਜੋ ਪ੍ਰਭੂ ਦੇ ਹੁਕਮ ਵਿਚ ਰਹਿੰਦਾ ਹੋਇਆ ਲੇਸ ਮਾਤਰ ਵੀ ਵਿਖਸ਼ੇਪਤਾ ਵਿਚ ਨਾ ਆਵੇ? ਮਹਾਰਾਜ ਜੀ ਨੇ ਕਿਹਾ ਕਿ ਭਾਈ ਪ੍ਰੇਮੀਆਂ! ਗੁਰੂ ਅੰਮ੍ਰਿਤ ਸਰੋਵਰ ਹੋਇਆ ਕਰਦਾ ਹੈ ਜਿਥੇ ਮੋਤੀ ਰੂਪ ਬਚਨ, ਗੁਰੂ ਦੇ ਮੁੱਖ ਤੋਂ ਪ੍ਰਗਟ ਹੁੰਦੇ ਹਨ। ਇਨ੍ਹਾਂ ਬਚਨਾਂ ਨੂੰ ਹੰਸ ਰੂਪ ਗੁਰਮੁਖ ਪਿਆਰੇ ਚੁਗਦੇ ਹਨ ਤੇ ਕਮਾਉਂਦੇ ਹਨ। ਦੂਸਰਿਆਂ ਨੂੰ ਗੁਰੂ ਬਚਨਾਂ ਅਨੁਸਾਰ ਪ੍ਰਕਾਸ਼ ਬਖਸ਼ਦੇ ਹਨ। ਸੰਗਤ ਦੇ ਦਰਸ਼ਨ ਕਰ; ਇਨ੍ਹਾਂ ਵਿਚ ਅਨੇਕ ਐਸੇ ਗੁਰਮੁਖ ਪਿਆਰੇ ਵਾਸ ਰਖਦੇ ਹਨ ਜਿਨ੍ਹਾਂ ਦੇ ਦਰਸ਼ਨ ਕਰਨ ਦੀ ਇੱਛਾ ਤੇਰੇ ਮਨ ਵਿਚ ਜਾਗੀ ਹੈ। ਸਿੱਖ ਕਹਿਣ ਲੱਗਿਆ ਕਿ ਮਹਾਰਾਜ! ਸਾਡੀ ਅਲਪ ਬੁੱਧੀ ਹੈ, ਅਸੀਂ ਗੁਰਮੁਖ ਤੇ ਮਨਮੁਖ ਦੀ ਪਛਾਣ ਨਹੀਂ ਕਰ ਸਕਦੇ ਅਤੇ ਨਾ ਹੀ ਸਾਨੂੰ ਸੰਤ ਜਨਾਂ ਦੀ ਕੋਈ ਪਹਿਚਾਣ ਹੈ ਕਿਉਂਕਿ ਉਨ੍ਹਾਂ ਨੇ ਕੋਈ ਖਾਸ ਕਿਸਮ ਦਾ ਭੇਖ ਨਹੀਂ ਬਣਾਇਆ ਹੁੰਦਾ ਜਿਸ ਤੋਂ ਇਹ ਪਤਾ ਲਗ ਜਾਵੇ ਕਿ ਇਹ ਗੁਰਸਿੱਖ, ਗੁਰਮੁਖ ਅਵਸਥਾ ਵਿਚ ਪ੍ਰਵਾਨ ਹੋਇਆ ਗੁਰਸਿੱਖ ਹੈ। ਇਹ ਤਾਂ ਆਪ ਹੀ ਕ੍ਰਿਪਾ ਕਰਕੇ ਮੇਰੀਆਂ ਅੱਖਾਂ ਤੋਂ ਮੋਤੀਆ ਬਿੰਦ ਲਾਹ ਕੇ ਗੁਰਮੁਖ ਦੇ ਦਰਸ਼ਨ ਕਰਾਓ।

ਗੁਰੂ ਮਹਾਰਾਜ ਜੀ ਨੇ ਕਿਹਾ ਕਿ ਜੇ ਤੂੰ ਪ੍ਰਤੱਖ ਰੂਪ ਵਿਚ ਦੇਖਣਾ ਚਾਹੁੰਦਾ ਹੈਂ ਤਾਂ ਗੁਜਰਾਤ ਦੇ ਰਹਿਣ ਵਾਲੇ ਭਾਈ ਭਿਖਾਰੀ ਨਾਮ ਦੇ ਗੁਰਸਿੱਖ ਦੇ ਦਰਸ਼ਨ ਦੋ ਚਾਰ ਦਿਨਾਂ ਵਿਚ ਹੀ ਜਾ ਕੇ ਕਰ ਅਤੇ ਉਸਦੇ ਗ੍ਰਹਿ ਵਿਖੇ ਦੋ ਚਾਰ ਦਿਨ ਦਾ ਨਿਵਾਸ ਰੱਖੀਂ। ਉਨ੍ਹਾਂ ਦੀ ਕ੍ਰਿਆ ਨੂੰ ਗਹੁ ਨਾਲ ਵੇਖੀਂ ਤੇ ਭਾਈ ਭਿਖਾਰੀ ਦੇ ਨਿਤ ਕਰਮਾਂ ਵਿਚੋਂ ਤੈਨੂੰ ਗੁਰਮੁਖ ਪਦ ਦੀ ਰਹਿਣੀ ਬਹਿਣੀ ਦੀ ਸੋਝੀ ਹੋ ਜਾਵੇਗੀ ਅਤੇ ਭਾਣੇ ਦੇ ਰਸ ਨੂੰ ਤੂੰ ਆਪਣੀਆਂ ਅੱਖਾਂ ਤੇ ਸੀਮਤ ਬੁੱਧੀ ਨਾਲ ਪ੍ਰਤੱਖ ਦੇਖ ਲਵੇਂਗਾ।

ਇਹ ਗੁਰਮੁਖ ਪਿਆਰਾ ਆਗਿਆ ਲੈ ਕੇ ਗੁਜਰਾਤ ਵਲ ਚਲ ਪਿਆ। ਪਤਾ ਕਰਕੇ ਭਾਈ ਭਿਖਾਰੀ ਦੇ ਬੂਹੇ ਅੱਗੇ ਪਹੁੰਚਿਆ। ਘਰੋਂ ਪੁਛਣ ਤੇ ਪਤਾ ਲੱਗਿਆ ਕਿ ਭਾਈ ਭਿਖਾਰੀ ਜੀ ਆਪਣੀ ਮੌਜ ਨਾਲ ਹੀ ਬੈਠਕ **(drawing room)** ਵਿਚ ਬੈਠੇ ਹਨ। ਬੂਹੇ ਤੇ ਦਸਤਕ ਦੇ ਕੇ ਬੂਹਾ ਖੁਲ੍ਹਾਇਆ। ਭਾਈ ਭਿਖਾਰੀ ਜੀ ਉਠੇ ਅਤੇ ਬਹੁਤ ਪ੍ਰੇਮ ਨਾਲ ਗੁਰਸਿੱਖ ਦਾ ਆਦਰ ਸਤਿਕਾਰ ਕੀਤਾ। ਜਲ ਪਾਣੀ ਦੀ ਸੇਵਾ ਪੁੱਛੀ ਅਤੇ ਕੁਛ ਘਰੋਂ ਛਕਣ-ਛਕਾਉਣ ਵਾਸਤੇ ਲਿਆ ਕੇ ਭੇਟ ਕੀਤਾ ਪਰ ਆਪ ਫਰਸ਼ ਤੇ ਪਈ ਇਕ ਪੁਰਾਣੀ ਦਰੀ ਦੀ ਗੰਢ-ਤਰੁਪ ਕਰ ਰਹੇ ਸਨ। ਜਿਥੋਂ ਫਟੀ ਹੋਈ ਸੀ,

ਉਥੇ ਨਵੇਂ ਕੱਪੜਿਆਂ ਦੀਆਂ ਟਾਕੀਆਂ ਲਾ ਰਹੇ ਸਨ। ਬਾਹਰੋਂ ਆਏ ਗੁਰਮੁਖ ਨੇ ਜਲ ਪਾਣੀ ਛਕਣ ਪਿਛੋਂ ਤੀਖਣ ਨਜ਼ਰ ਨਾਲ ਤੱਕਿਆ ਕਿ ਇਸੇ ਕਮਰੇ ਵਿਚ ਮ੍ਰਿਤਕ ਸਮੇਂ ਸਸਕਾਰ ਕਰਨ ਨਮਿਤ ਕੁਝ ਚੀਜ਼ਾਂ ਰੱਖੀਆਂ ਹੋਈਆਂ ਹਨ ਜਿਨ੍ਹਾਂ ਵਿਚ ਇਕ ਅਰਥੀ ਅਤੇ ਇਕ ਕਣਕ ਦੀ ਨਾੜੀ ਦਾ ਪੂਲਾ ਪਿਆ ਹੈ, ਇਕ ਨਵਾਂ ਘੜਾ ਵੀ ਰੱਖਿਆ ਹੋਇਆ ਹੈ। ਮਨ ਵਿਚ ਕੁਝ ਸਹਿਮ ਆਇਆ ਪਰ ਪੁਛ ਨਾ ਸਕਿਆ। ਖਿੜਕੀ ਵਿਚੋਂ ਦੇਖਿਆ ਕਿ ਘਰ ਵਿਚ ਪਕਵਾਨ ਪਕਾਏ ਜਾ ਰਹੇ ਹਨ, ਕੱਪੜੇ ਸਿਉਂਤੇ ਜਾ ਰਹੇ ਹਨ, ਰਿਸ਼ਤੇਦਾਰ, ਸਬੰਧੀ ਅਤੇ ਹੋਰ ਅਨੇਕਾਂ ਪਿਆਰੇ ਘਰ ਵਿਚ ਆਏ ਹੋਏ ਹਨ; ਘਰ ਵਿਚ ਮੰਗਲਾਚਾਰ ਹੈ, ਖੁਸ਼ੀਆਂ ਹਨ, ਸਾਰਿਆਂ ਦੇ ਚਿਹਰਿਆਂ ਤੇ ਖੇੜਾ ਹੈ। ਦੋਨੋਂ ਹਾਲਤਾਂ ਉਸਨੇ ਦੇਖੀਆਂ। ਭਾਈ ਭਿਖਾਰੀ ਜੀ ਨੇ ਗੁਰੂ ਮਹਾਰਾਜ ਜੀ ਬਾਰੇ ਬਚਨ ਚਲਾਏ ਤੇ ਬਹੁਤ ਹੀ ਅਨੰਦਿਤ ਹੋਏ ਕਿ ਗੁਰੂ ਮਹਾਰਾਜ ਜੀ ਦਾ ਨਿੱਜ ਦਾ ਭੇਜਿਆ ਹੋਇਆ ਗੁਰਸਿੱਖ ਮੈਨੂੰ ਦਰਸ਼ਨ ਦੇਣ ਆਇਆ ਹੈ। ਬਹੁਤ ਬਚਨ ਕੀਤੇ, ਨਿਯਤ ਸਮੇਂ ਤੇ ਗੁਰਬਾਣੀ ਦਾ ਨਿਤਨੇਮ ਕੀਤਾ ਅਤੇ ਰਾਤ ਨੂੰ ਪ੍ਰਭੂ ਪ੍ਰੇਮ ਵਿਚ ਲੀਨ ਹੋ ਕੇ ਉਸਦਾ ਨਾਮ ਜਪਦਿਆਂ ਬਿਰਾਜਮਾਨ ਹੋ ਗਏ। ਸੁਖ ਦੀ ਰਾਤ ਬਤੀਤ ਕੀਤੀ।

ਦੂਜੇ ਦਿਨ ਭਾਈ ਭਿਖਾਰੀ ਦੇ ਹੋਣਹਾਰ ਜਵਾਨੀ ਵਿਚ ਪੈਰ ਰਖਦੇ ਲੜਕੇ ਦੀ ਸ਼ਾਦੀ ਸੀ। ਵਿਆਹੁਣ ਜਾਣ ਲਈ ਸਵਾਰੀਆਂ ਵਿਚ ਸਵਾਰ ਹੋ ਕੇ ਘਰੋਂ ਪ੍ਰੇਮੀ ਚਲ ਪਏ। ਭਾਈ ਭਿਖਾਰੀ ਨੇ ਭਾਈ ਗੁਰਮੁਖ ਜੀ ਨੂੰ ਆਪਣੇ ਨਾਲ ਹੀ ਥਾਂ ਦਿਤੀ। ਭਾਈ ਭਿਖਾਰੀ ਜੀ ਬੜੇ ਚਾਅ ਮਲ੍ਹਾਰ ਨਾਲ ਪੁਤਰ ਨੂੰ ਵਿਆਹ ਕੇ ਵਾਪਸ ਆ ਰਹੇ ਸਨ, ਅਚਾਨਕ ਪੁਤਰ ਦੇ ਪੇਟ ਵਿਚ ਦਰਦ ਉਠ ਖੜ੍ਹਾ ਹੋਇਆ। ਜੋ ਵੀ ਦਵਾ-ਦਾਰੂ ਉਸ ਸਮੇਂ ਪ੍ਰਾਪਤ ਸੀ, ਉਹ ਦਿਤੀ ਪਰ ਕੋਈ ਅਰਾਮ ਨਾ ਹੋਇਆ। ਸਾਰੇ ਬਰਾਤੀਆਂ ਦੇ ਮਨਾਂ ਅੰਦਰ ਚਿੰਤਾ ਦੀਆਂ ਰੇਖਾਵਾਂ ਪ੍ਰਤੱਖ ਦਿਸਣ ਲਗੀਆਂ। ਬਰਾਤ ਚਲਦੇ ਰਸਤੇ ਵਿਚ ਹੀ ਭਾਈ ਭਿਖਾਰੀ ਦਾ ਹੋਣਹਾਰ ਪੁੱਤਰ ਇਸ ਸਰੀਰ ਰੂਪੀ ਪਿੰਜਰ ਵਿਚੋਂ ਉਡਾਰੀ ਮਾਰ ਗਿਆ। ਲੜਕਾ ਅਤੇ ਨਵੀਂ ਬਣੀ ਉਸਦੀ ਪਤਨੀ ਦੋਨੋਂ ਇਕ ਰੱਥ ਵਿਚ ਸਵਾਰ ਸਨ। ਉਸ ਲੜਕੀ ਨੇ ਵੀ ਦੇਖਿਆ ਕਿ ਮੇਰਾ ਸੁਹਾਗ ਖਿੜਨ ਤੋਂ ਪਹਿਲਾਂ ਹੀ ਮੁਰਝਾ ਕੇ ਬੂਟੇ ਦੀ ਟਾਹਣੀ ਨਾਲੋਂ ਗਿਰ ਗਿਆ ਹੈ ਪਰ ਉਸਦੇ ਅੰਦਰ ਕੋਈ ਬਹੁਤੀ ਘਬਰਾਹਟ ਨਹੀਂ ਸੀ। ਜਿਸ ਵਕਤ ਆਪਣੇ ਘਰ ਦੇ ਬੂਹੇ ਅੱਗੇ ਪਹੁੰਚਦੇ ਹਨ, ਮਾਤਾ ਪਾਣੀ ਵਾਰਨ ਵਾਸਤੇ ਬੂਹੇ ਵਿਚ ਪਾਣੀ ਲਈਂ ਅਤੇ ਹੋਰ ਅਨੇਕ ਮੰਗਲ ਸਮਾਗਮ ਦੀਆਂ ਕ੍ਰਿਆਵਾਂ ਕਰਨ ਵਾਸਤੇ ਖੁਸ਼ੀ ਦੇ ਪ੍ਰਗਟਾਅ ਲਈ ਆਪਣੀਆਂ ਲੜਕੀਆਂ ਸਮੇਤ ਖੜ੍ਹੀ ਹੈ। ਲੜਕੀਆਂ ਨੇ ਬੂਹਾ ਮੱਲਿਆ ਹੈ ਕਿ ਆਪਣੇ ਭਰਾ ਤੋਂ ਮਨ ਮਰਜ਼ੀ ਦਾ ਤੋਹਫਾ ਪ੍ਰਾਪਤ ਕਰਨਾ ਹੈ ਪਰ ਵਾਤਾਵਰਣ ਇਕ ਦਮ ਬੇ-ਸ਼ਗਨੀਆਂ ਦੀ ਹਾਲਤ ਵਿਚ ਪ੍ਰਗਟ ਹੋ ਗਿਆ। ਪੁੱਤਰ ਦੇ ਮਿਰਤਕ ਸਰੀਰ ਨੂੰ ਭਾਈ ਭਿਖਾਰੀ ਜੀ ਆਪ ਕਲਾਵੇ ਵਿਚ ਚੁੱਕ ਕੇ ਵਾਹਿਗੁਰੂ-ਵਾਹਿਗੁਰੂ ਕਰਦੇ ਲਿਆ ਰਹੇ ਹਨ। ਭਾਈ ਗੁਰਮੁਖ ਜੋ ਗੁਰੂ ਮਹਾਰਾਜ ਦੇ ਭੇਜੇ ਹੋਏ ਉਨ੍ਹਾਂ ਦੇ ਨਾਲ ਸਨ, ਉਨ੍ਹਾਂ ਦੇ ਅੱਖਾਂ 'ਚੋਂ ਹੰਝੂਆਂ ਦੀ ਝੜੀ ਵਗ ਰਹੀ ਸੀ - ਇਹ ਮਹਿਸੂਸ ਕਰਕੇ, ਕਿ ਇਸ ਗੁਰਸਿੱਖ ਨੂੰ ਕਿੰਨਾ ਦੁਖ ਹੋ ਰਿਹਾ ਹੈ। ਪਰ ਨਾਲ ਹੀ ਉਹ ਹੈਰਾਨ ਹੋ ਰਿਹਾ ਸੀ ਕਿ ਇਸ ਗੁਰਮੁਖ ਪਿਆਰੇ ਨੇ

ਕੋਈ ਚੀਕ-ਚਿੰਗਿਆੜਾ ਨਹੀਂ ਪਾਇਆ ਅਤੇ ਸਭਨਾਂ ਨੂੰ ਚੁੱਪ ਕਰਾ ਕੇ ਸਤਿਗੁਰੂ ਦੇ ਭਾਣੇ ਵਿਚ ਰਹਿਣ ਦੀ ਸ਼ਿਕਸ਼ਾ ਦੇ ਕੇ ਕਿਹਾ ਕਿ ਮੇਰੇ ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ -

*ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥*
*ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ॥*
*ਪੰਨਾ - 523*

*ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥*
*ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥ ਪੰਨਾ - 421*

*ਹੁਕਮੁ ਭੀ ਤਿਨਾ ਮਨਾਇਸੀ ਜਿਨ ਕਉ ਨਦਰਿ ਕਰੇਇ॥*
*ਹੁਕਮੁ ਮੰਨਿ ਸੁਖੁ ਪਾਇਆ ਪ੍ਰੇਮ ਸੁਹਾਗਣਿ ਹੋਇ॥*

*ਪੰਨਾ - 510*

ਸੋ ਸੰਸਾਰ ਵਿਚ ਆਉਣਾ-ਜਾਣਾ, ਮਿਲਣਾ-ਵਿਛੜਨਾ, ਵਡਿਆਈ ਪਾਉਣੀ, ਤਖਤਾਂ ਤੋਂ ਲਹਿ ਜਾਣਾ; ਸਭ ਉਸ ਪ੍ਰਭੂ ਦੇ ਹੁਕਮ ਅਧੀਨ ਹੀ ਹੋ ਰਿਹਾ ਹੈ -

*ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ॥*
*ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ॥*
*ਨਾਨਕੁ ਹੁਕਮੁ ਕੋੌ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੇ ਰਜਾਇ॥ ਪੰਨਾ - 556*

ਸੋ ਇਸਦੇ ਨਾਲ ਹੀ ਆਪ ਨੇ ਫੁਰਮਾਨ ਕੀਤਾ ਕਿ ਸਭ ਵਿਚ ਉਹੀ ਸਮਾਈ ਪਾਉਂਦਾ ਹੈ ਜਿਹੜਾ ਗੁਰੂ ਦਾ ਹੁਕਮ ਮੰਨਦਾ ਹੈ। ਪ੍ਰਭੂ ਉਨ੍ਹਾਂ ਨੂੰ ਸਭ ਕੁਝ ਬਖਸ਼ਦਾ ਹੈ ਜਿਹੜੇ ਹੁਕਮ ਵਿਚ ਰਾਜ਼ੀ ਰਹਿੰਦੇ ਹਨ; ਇਥੋਂ ਤਕ ਕਿ ਸੰਸਾਰ ਵਿਚ ਰਹਿੰਦਿਆਂ ਹੀ ਜੀਵਨ ਬਤੀਤ ਕਰਦਿਆਂ ਪ੍ਰਭੂ ਕ੍ਰਿਪਾ ਕਰਕੇ ਆਪਣੇ ਨਿੱਜ ਮਹਿਲ ਦਾ ਦਰਵਾਜ਼ਾ ਉਨ੍ਹਾਂ ਵਾਸਤੇ ਖੋਲ੍ਹ ਦਿੰਦਾ ਹੈ ਤੇ ਉਹ ਸੁਖ ਮਹਿਲ ਦੇ ਵਾਸੀ ਹੋ ਜਾਇਆ ਕਰਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਜੋ ਕਿਛੁ ਵਰਤੈ ਸਭ ਤੇਰਾ ਭਾਣਾ॥*
*ਹੁਕਮੁ ਬੂਝੈ ਸੋ ਸਚਿ ਸਮਾਣਾ॥*
*ਕਰਿ ਕਿਰਪਾ ਦੀਜੈ ਪ੍ਰਭ ਦਾਨੁ॥*
*ਨਾਨਕ ਸਿਮਰੈ ਨਾਮੁ ਨਿਧਾਨੁ॥ ਪੰਨਾ - 193*

*ਜਿਸੁ ਜਨ ਅਪਨਾ ਹੁਕਮੁ ਮਨਾਇਆ॥*
*ਸਰਬ ਥੋਕ ਨਾਨਕ ਤਿਨਿ ਪਾਇਆ॥*
*ਪੰਨਾ - 268*

*ਜਿਨਾ ਹੁਕਮੁ ਮਨਾਇਓਨੁ ਤੇ ਪੂਰੇ ਸੰਸਾਰਿ॥*
*ਸਾਹਿਬੁ ਸੇਵਨਿ ਆਪਣਾ ਪੂਰੈ ਸਬਦਿ ਵੀਚਾਰਿ॥*

ਪੰਨਾ - 512

*ਹੁਕਮਿ ਮੰਨਿਐ ਹੋਵੈ ਪਰਵਾਣੁ*
*ਤਾ ਖਸਮੈ ਕਾ ਮਹਲੁ ਪਾਇਸੀ।।* ਪੰਨਾ - 471

ਸੋ ਇਸ ਤਰ੍ਹਾਂ ਦੇ ਨਾਲ ਸਾਰਿਆਂ ਨੂੰ ਸਮਝਾ ਕੇ ਉਨ੍ਹਾਂ ਨੂੰ ਅਥਾਹ ਅਗੰਮ ਦੇ ਦਰਿਆ ਵਿਚੋਂ ਗੋਤੇ ਖਾਂਦਿਆਂ ਨੂੰ ਕੱਢਿਆ। ਜੋ ਦਰੀ ਆਪ ਨੇ ਟਾਕੀਆਂ ਲਾ-ਲਾ ਕੇ ਠੀਕ ਕੀਤੀ ਸੀ, ਉਹ ਲਿਆ ਕੇ ਵਿਛਾ ਦਿਤੀ ਅਤੇ ਸਾਰਿਆਂ ਨੂੰ ਬੇਨਤੀ ਕੀਤੀ ਕਿ ਹੁਣੇ ਹੀ ਇਸ ਬੱਚੇ ਦੀ ਮਿਰਤਕ ਦੇਹ ਦਾ ਸਸਕਾਰ ਕੀਤਾ ਜਾਵੇ। ਅਰਥੀ ਤੇ ਮਿਰਤਕ ਦਾ ਸਮਾਨ ਪਹਿਲਾਂ ਹੀ ਤਿਆਰ ਸੀ, ਉਹ ਸਾਰਾ ਚੁਕ ਲਿਆਂਦਾ ਅਤੇ ਗੁਰੂ ਮਹਾਰਾਜ ਦੇ ਹੁਕਮ ਵਿਚ ਜੋਟੀਆਂ ਦਾ ਕੀਰਤਨ ਕਰਦੇ ਹੋਏ ਸ਼ਮਸ਼ਾਨ ਘਾਟ ਨੂੰ ਚਲੇ ਗਏ ਤੇ ਸਸਕਾਰ ਕਰਕੇ, ਘਰ ਆ ਕੇ ਸਭ ਨੂੰ ਲੰਗਰ ਛਕਾਇਆ ਅਤੇ ਬੈਠ ਕੇ ਸਮੂਹਿਕ ਰਹਿਰਾਸ ਪੜ੍ਹੀ ਅਤੇ ਆਪ ਉਠ ਕੇ ਅਰਦਾਸ ਕੀਤੀ ਕਿ ਮੇਰੇ ਪ੍ਰੇਮ ਪਿਆਰੇ ਗੁਰੂ ਅਰਜਨ ਪਾਤਸ਼ਾਹ! ਤੇਰੇ ਹੁਕਮ ਵਿਚ ਇਹ ਲੜਕਾ ਸੰਸਾਰ ਤੇ ਆਇਆ ਸੀ ਤੇ ਸੰਸਾਰੀ ਖੇਲ੍ਹ ਕੀਤੇ; ਜਦੋਂ ਤੂੰ ਬੁਲਾ ਲਿਆ ਤਾਂ ਤੇਰੇ ਪਾਸ ਪਹੁੰਚ ਗਿਆ। ਅਸੀਂ ਭਰੋਸੇ ਵਿਚ ਕਮਜ਼ੋਰ ਹਾਂ ਤੇਰਾ ਹੁਕਮ ਨਹੀਂ ਬੁੱਝ ਸਕਦੇ ਤੇ ਆਪਣੀ ਮਰਜ਼ੀ ਅਨੁਸਾਰ ਚਾਹੁੰਦੇ ਸਾਂ ਕਿ ਇਹ ਪੁਤਰ ਮਾਤਾ ਪਿਤਾ ਦੇ ਸਰੀਰ ਵਿਚ ਹੁੰਦਿਆਂ, ਸੰਸਾਰੀ ਖੇਡ-ਖੇਡਦਿਆਂ ਨਾਮ ਜਪਦਾ ਤੇ ਪੂਰਨ ਗੁਰਸਿੱਖ ਬਣਦਾ ਪਰ ਤੈਨੂੰ ਜਿਵੇਂ ਭਾਇਆ, ਉਸੇ ਤਰ੍ਹਾਂ ਨਾਲ ਵਰਤਿਆ। ਹੇ ਪ੍ਰਭੂ! ਸਾਡੇ ਮਨ ਵਿਚ ਕੋਈ ਗਿਣਤੀ ਨਾ ਵਰਤੇ। ਜਿਵੇਂ ਅਸੀਂ ਪਹਿਲਾਂ ਤੇਰੇ ਪਿਆਰ ਵਿਚ ਰੱਤੇ ਰਹਿੰਦੇ ਸਾਂ, ਉਵੇਂ ਹੀ ਰਹੀਏ।

ਸੋ ਆਪ ਆਪਣੇ ਨਿੱਜ ਦੇ ਕਮਰੇ ਵਿਚ ਪਹੁੰਚ ਗਏ। ਭਾਈ ਗੁਰਮੁਖ, ਜੋ ਗੁਰੂ ਮਹਾਰਾਜ ਦਾ ਭੇਜਿਆ ਆਇਆ ਹੋਇਆ ਸੀ, ਉਹ ਇਹ ਕ੍ਰਿਆ ਦੇਖ ਕੇ ਬਹੁਤ ਹੀ ਅਚੰਭਿਤ ਹੋਇਆ ਅਤੇ ਮਨ ਵਿਚ ਵਿਚਾਰਿਆ ਕਿ ਮੈਂ ਤਾਂ ਹੁਕਮ ਤੇ ਭਾਣੇ ਬਾਰੇ ਕਦੇ ਭਰੋਸੇ ਵਿਚ ਨਹੀਂ ਸਾਂ ਆਇਆ ਅਤੇ ਸਦਾ ਹੀ ਗੁਰੂ ਤੋਂ ਮੰਗਦਾ ਰਹਿੰਦਾ ਸੀ ਕਿ ਪ੍ਰਮੇਸ਼ਰ! ਕਦੇ ਦੁਖ ਨਾ ਦਿਖਾਈਂ, ਅਸਹਿ ਵਿਛੋੜਿਆਂ ਨਾਲ ਸਾਡਾ ਵਾਹ ਨਾ ਪਾਈਂ, ਸੁਖਾਂ ਦਾ ਜੀਵਨ ਬਿਤਾਈਂ। ਮਨ ਵਿਚ ਸੋਚਦਾ ਹੈ ਕਿ ਜੇਕਰ ਇਹ ਭਾਣਾ ਮੇਰੇ ਨਾਲ ਵਰਤ ਜਾਂਦਾ ਤਾਂ ਮੈਂ ਡਾਡਾਂ ਮਾਰ-ਮਾਰ ਕੇ ਆਪ ਰੋਣਾ ਸੀ ਤੇ ਦੂਜਿਆਂ ਨੂੰ ਵੀ ਰੁਆਉਣਾ ਸੀ। ਪਰ ਧੰਨ ਹੈ ਭਾਈ ਭਿਖਾਰੀ ਜਿਸਨੂੰ ਇਸ ਘਟਨਾ ਦਾ ਲੇਸ ਮਾਤਰ ਵੀ ਦੁਖ ਨਹੀਂ ਹੋਇਆ; ਕਿੰਨਾ ਮਹਾਨ ਹੈ ਇਹ। ਵਿਛੋੜੇ ਦਾ ਤਾਂ ਪ੍ਰਕ੍ਰਿਤੀ ਵੀ ਦੁਖ ਮੰਨਦੀ ਹੈ। ਦਰਖਤ ਦਾ ਜੇ ਪੱਤਾ ਤੋੜਿਆ ਜਾਵੇ ਤਾਂ ਟਾਹਣੀ ਵਿਚੋਂ ਪਾਣੀ ਸਿੰਮਦਾ ਹੈ ਜੋ ਵਿਛੋੜੇ ਦਾ ਪ੍ਰਤੀਕ ਹੈ; ਪਰ ਧੰਨ ਹੈ ਇਹ ਗੁਰਮੁਖ ਜਿਸਨੂੰ ਲੇਸ਼ ਮਾਤਰ ਵੀ ਦੁਖ ਨਹੀਂ ਹੋਇਆ। ਸਚਮੁਚ ਹੀ ਇਹ ਕੋਈ ਬਹੁਤ ਉਚੀ ਅਵਸਥਾ ਹੈ ਜਿਥੇ ਕਿਹਾ ਜਾਂਦਾ ਹੈ ਕਿ -

*ਤੇਰਾ ਕੀਆ ਮੀਠਾ ਲਾਗੈ।।* ਪੰਨਾ - 394

ਉਸਨੇ ਭਾਈ ਭਿਖਾਰੀ ਨੂੰ ਪੁਛਿਆ ਕਿ ਮਿਰਤਕ ਦਾ ਸਮਾਨ ਪਹਿਲਾਂ ਤਿਆਰ ਕਰਨ ਤੋਂ ਭਾਵ ਇਹੀ ਸੀ ਕਿ ਤੁਹਾਨੂੰ ਪਹਿਲਾਂ ਹੀ ਪਤਾ ਸੀ ਕਿ

ਮੇਰੇ ਪੁੱਤਰ ਨੇ ਬਰਾਤ ਵਿਚੋਂ ਵਾਪਸ ਨਹੀਂ ਆਉਣਾ ਤੇ ਸਰੀਰ ਛੱਡ ਦੇਣਾ ਹੈ? ਤੁਸੀਂ ਗੁਰੂ ਮਹਾਰਾਜ ਦੇ ਪ੍ਰਵਾਨ ਗੁਰਸਿੱਖਾਂ ਵਿਚੋਂ ਹੋ, ਤੁਸੀਂ ਉਨ੍ਹਾਂ ਤੋਂ ਇਸਦੇ ਜੀਵਨ ਦੀ ਦਾਤ ਕਿਉਂ ਨਾ ਮੰਗੀ? ਗੁਰੂ, ਭਾਣੇ ਦੇ ਮਾਲਕ ਹਨ ਅਤੇ ਸਰਬ ਕਲਾ ਸਮਰੱਥ ਹਨ; ਸਰਬੱਗ ਆਪ ਪ੍ਰਮੇਸ਼ਰ ਹਨ। ਅਸੀਂ ਗੁਰੂ ਤੋਂ ਅਨੇਕ ਦਾਤਾਂ ਮੰਗਦੇ ਹਾਂ, ਮੰਗਣ ਤੇ ਗੁਰੂ ਦਾਤਾਂ ਦਿੰਦੇ ਹਨ -

***ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ।।***
***ਪੰਨਾ - 681***

ਦੇ ਫੁਰਮਾਨ ਦੇ ਮੁਤਾਬਿਕ ਅਸਾਨੂੰ ਮੰਗਾਂ ਮੰਗਣ ਦੀ ਖੁਲ੍ਹ ਹੈ; ਇਹ ਵਰਜਿਤ ਨਹੀਂ ਹੈ। ਜੋ ਮੰਗਿਆ ਜਾਂਦਾ ਹੈ ਸੋ ਮਿਲਦਾ ਹੈ। ਗੁਰੂ ਮਹਾਰਾਜ ਦੀ ਬਾਣੀ ਵਿਚ ਹੀ ਫੁਰਮਾਨ ਆਉਂਦਾ ਹੈ ਕਿ -

***ਚਾਰਿ ਪਦਾਰਥ ਜੇ ਕੋ ਮਾਗੈ।।***
***ਸਾਧ ਜਨਾ ਕੀ ਸੇਵਾ ਲਾਗੈ।।***
***ਪੰਨਾ - 266***

***ਜੋ ਮਾਗਹਿ ਸੋਈ ਸੋਈ ਪਾਵਹਿ***
***ਸੇਵਿ ਹਰਿ ਕੇ ਚਰਣ ਰਸਾਇਣ।। ਪੰਨਾ - 714***

ਇਨ੍ਹਾਂ ਮਹਾਂਵਾਕਾਂ ਤੋਂ ਸਿੱਧ ਹੁੰਦਾ ਹੈ ਕਿ ਗੁਰੂ, ਮੰਗਣ ਨੂੰ ਗੁਰਮਤਿ ਤੋਂ ਪ੍ਰਤਿਕੂਲ ਨਹੀਂ ਸਮਝਦਾ ਸਗਮਾਂ ਆਪਣੇ ਗੁਰਸਿੱਖਾਂ ਨੂੰ ਦਿੰਦੇ ਹੀ ਰਹਿੰਦੇ ਹਨ। ਤੁਸੀਂ ਆਪਣੇ ਪੁੱਤਰ ਲਈ ਜੀਵਨਦਾਨ ਕਿਉਂ ਨਾ ਮੰਗਿਆ? ਮੈਨੂੰ ਆਪ ਤੋਂ ਇਸ ਪ੍ਰਸ਼ਨ ਦਾ ਉਤਰ ਮਿਲਣ ਤੇ ਹੀ ਸ਼ਾਂਤੀ ਆਵੇਗੀ। ਸੋ ਭਾਈ ਭਿਖਾਰੀ ਜੀ ਨੇ ਕਿਹਾ ਕਿ ਪਿਆਰੇ ਗੁਰਮੁਖ ਜੀਓ! ਇਕਨਾਂ ਨੂੰ ਮੰਗਾਂ ਮੰਗਣ ਦੀ ਸੋਝੀ ਹੁੰਦੀ ਹੈ, ਇਕਨਾਂ ਨੂੰ ਪਤਾ ਨਹੀਂ ਹੁੰਦਾ ਕਿ ਜੇ ਸਾਰੀ ਦੁਨੀਆਂ ਦਾ ਬਾਦਸ਼ਾਹ ਮਿਲ ਜਾਵੇ ਤਾਂ ਉਸ ਤੋਂ ਕੀ ਮੰਗਣਾ ਚਾਹੀਦਾ ਹੈ। ਥੋੜ੍ਹੀ ਸੋਝੀ ਵਾਲਾ, ਜਿਸਦੇ ਘਰ ਮੱਝ ਭੁੱਖੀ ਖੜ੍ਹੀ ਹੈ, ਜੇ ਉਸਨੂੰ ਬਾਦਸ਼ਾਹ ਕਹੇ ਕਿ ਮੰਗ ਕੀ ਮੰਗਦਾ ਹੈਂ? ਤਾਂ ਉਹ ਇਕ ਤੂੜੀ ਦੀ ਪੰਡ ਦੀ ਮੰਗ ਕਰੇਗਾ ਜਿਸ ਨਾਲ ਸ਼ਹਿਨਸ਼ਾਹ ਦੀ ਹਤਕ ਹੀ ਹੈ। ਇਕਨਾਂ ਨੂੰ ਪਤਾ ਹੈ ਕਿ ਅਜਿਹੇ ਬਾਦਸ਼ਾਹ ਤੋਂ ਕੀ ਮੰਗਣਾ ਚਾਹੀਦਾ ਹੈ। ਇਸੇ ਤਰ੍ਹਾਂ ਕ੍ਰੋੜਾਂ ਬ੍ਰਹਿਮੰਡਾਂ ਦਾ ਮਾਲਕ ਵਾਹਿਗੁਰੂ ਜੀ ਜੋ ਸਤਿਗੁਰੂ ਦੇ ਰੂਪ ਵਿਚ ਸਰਗੁਣ ਹੁੰਦਾ ਹੋਇਆ ਅਨੇਕਾਂ ਦਾਤਾਂ ਦਿੰਦਾ ਹੀ ਰਹਿੰਦਾ ਹੈ, ਉਸ ਤੋਂ ਸੋਝੀਵਾਨ ਸਭ ਤੋਂ ਵੱਡੀ ਦਾਤ, ਜਿਸਦਾ ਕੋਈ ਮੁੱਲ ਨਹੀਂ ਹੈ, ਮੰਗਦਾ ਹੋਇਆ ਬੇਨਤੀ ਕਰੇਗਾ ਕਿ ਹੇ ਮੇਰੇ ਪ੍ਰਭੂ! ਜੇ ਤੂੰ ਤੁਠਾ ਹੈਂ ਤਾਂ ਮੈਨੂੰ ਆਪਣੇ ਅਮੁੱਲ ਨਾਮ ਦੀ ਦਾਤ ਬਖਸ਼ -

***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ।।***
***ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ।।***
***ਪੰਨਾ - 81***
***ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ।।***
***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ।।***
***ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਾਣੁਖ।। ਪੰਨਾ - 958***

ਭਾਈ ਗੁਰਮੁਖ! ਜੇ ਅਸੀਂ ਇਸ ਵਿਚ ਇਹਦਾ ਜੀਵਨ ਦਾਨ ਮੰਗਦੇ ਤਾਂ ਆਪ ਹੀ ਵਿਚਾਰ ਕੇ ਦੇਖੋ ਕਿ ਮਹਾਰਾਜ ਜੀ ਫ਼ੁਰਮਾਨ ਕਰਦੇ ਹਨ -

***ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ।।***

***ਪੰਨਾ - 474***

ਇਸ ਸੰਸਾਰ ਉਪਰ ਜੋ ਵੀ ਆਇਆ ਹੈ ਅਤੇ ਜੋ ਵੀ ਦ੍ਰਿਸ਼ਟਮਾਨ ਸੰਸਾਰ ਹੈ, ਸਭ ਚਲਿਆ ਜਾਂਦਾ ਹੈ -

***ਜੋ ਉਪਜੈ ਸੋ ਕਾਲਿ ਸੰਘਾਰਿਆ।।***
***ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ।। ਪੰਨਾ - 227***

ਗੁਰੂ ਮਹਾਰਾਜ ਜੀ ਦਾ ਇਹ ਮਤ ਹੈ ਕਿ ਜੋ ਜੀਵ ਸੰਸਾਰ ਵਿਚ ਆਉਂਦਾ ਹੈ, ਉਸਦੇ ਸਵਾਸ ਪਲ, ਘੜੀਆਂ, ਦਿਨ, ਮਹੀਨੇ, ਸਾਲ ਸਭ ਗਿਣ ਕੇ ਮਸਤਕ ਵਿਚ ਲਿਖੇ ਜਾਂਦੇ ਹਨ -

***ਫ਼ਨਿ ਘਾਲੇ ਸਭ ਦਿਵਸ ਸਾਸ***
***ਨਹ ਬਢਨ ਘਟਨ ਤਿਲੁ ਸਾਰ।।***
***ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ।।***

***ਪੰਨਾ - 254***

ਜਦੋਂ ਸਾਰੇ ਸਵਾਸ ਹੀ ਗਿਣ ਕੇ ਭੇਜਿਆ ਗਿਆ ਹੈ ਤਾਂ ਹੁਕਮ ਵਿਚ ਸੰਸਾਰ ਤੋਂ ਜਾਣਾ ਹੀ ਹੈ। ਮਹਾਰਾਜ ਜੀ ਹੋਰ ਜੀਵਨ ਮੰਗਣ ਵਾਲੇ ਨੂੰ ਗਵਾਰ ਕਹਿੰਦੇ ਹਨ। ਭਾਈ ਗੁਰਮੁਖ ਨੇ ਸਾਰੀ ਗੱਲ ਸੁਣ ਕੇ ਗੁਰੂ ਹੁਕਮਾਂ ਦੀ ਵਿਚਾਰ ਕੀਤੀ ਪਰ ਫੇਰ ਵੀ ਕਿਹਾ ਕਿ ਤੁਹਾਨੂੰ ਪਤਾ ਸੀ ਇਹ ਭਾਣਾ ਵਰਤਣਾ ਹੈ ਤਾਂ ਤੁਸੀਂ ਆਪਣੇ ਲੜਕੇ ਦੀ ਸ਼ਾਦੀ ਨਾ ਕਰਦੇ। ਇਹ ਸੁਣ ਕੇ ਭਾਈ ਭਿਖਾਰੀ ਜੀ ਮੁਸਕਰਾਏ ਤੇ ਕਹਿਣ ਲੱਗੇ, ਭਾਈ ਗੁਰਮੁਖ ਜੀ! ਗੁਰੂ ਦੀ ਬਾਣੀ ਨੂੰ ਵਿਚਾਰਨ ਉਪਰੰਤ ਸਾਨੂੰ ਇਸ ਗੱਲ ਦੀ ਵੀ ਸੋਝੀ ਆਉਂਦੀ ਹੈ ਕਿ ਸੰਸਾਰ ਦੇ ਅੰਦਰ ਵਾਹਿਗੁਰੂ ਜੀ ਵਲੋਂ ਇਕ 'ਹੁਕਮ' ਦੀ ਐਸੀ ਕ੍ਰਿਆ ਹੈ ਜਿਸ ਅਨੁਸਾਰ ਐਥੇ ਜੀਵ ਆਪਸ ਵਿਚ ਮਿਲਦੇ ਹਨ ਤੇ ਫਿਰ ਵਿਛੜ ਜਾਂਦੇ ਹਨ, ਪ੍ਰਭੂ ਨੇ ਸ੍ਰਿਸ਼ਟੀ ਦੀ ਉਤਪਤੀ ਕਰਕੇ ਇਸ ਵਿਚ ਸੰਜੋਗ ਤੇ ਵਿਜੋਗ ਦੀ ਕ੍ਰਿਆ ਲਾਗੂ ਕਰ ਦਿਤੀ -

***ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ।।***

***ਪੰਨਾ - 509***

ਸ੍ਰਿਸ਼ਟੀ ਦੀ ਕਾਰ ਕੋਈ ਆਪ-ਹੁਦਰੇ-ਪੁਣ ਨਾਲ ਨਹੀਂ ਚਲ ਰਹੀ, ਇਸ ਵਿਚ ਸੰਜੋਗ ਤੇ ਵਿਜੋਗ ਦੀਆਂ ਸ਼ਕਤੀਆਂ ਆਪਸ ਵਿਚ ਮਿਲਾਂਦੀਆਂ ਤੇ ਵਿਛੋੜਦੀਆਂ ਹਨ। ਜੁੜਨ ਤੇ ਵਿਛੜਨ ਦਾ ਨਿਯਮ ਬਣਾ ਕੇ ਸ੍ਰਿਸ਼ਟੀ ਦਾ ਮੁੱਢ ਬੱਧਾ। ਆਪਣੇ ਹੁਕਮ ਨਾਲ ਰਚਨਾ ਰਚੀ ਤੇ ਆਪਣੀ ਜੋਤਿ (ਸਤਿਆ) ਉਸ ਵਿਚ ਰੱਖੀ। ਜੋਤ ਕਰਕੇ ਹੀ ਸਭ ਨੂੰ ਜੀਵਨ ਤੇ ਗਿਆਨ

ਮਿਲਿਆ। ਇਸ ਵਿਚ ਸਤਿਗੁਰੂ ਜੀ ਨੇ ਆ ਕੇ ਵਾਹਿਗੁਰੂ ਜੀ ਦੀ ਅਕਥ ਕਹਾਣੀ ਸੁਣਾਈ, ਸੱਚਾ ਉਪਦੇਸ਼ ਸੁਣਾਇਆ। ਤਿੰਨ ਮੁਖ ਦੇਵਤੇ - ਬ੍ਰਹਮਾ, ਵਿਸ਼ਨੂੰ, ਮਹੇਸ਼ ਉਪਾਏ ਜਿਵੇਂ ਕਿ 'ਜਪੁਜੀ ਸਾਹਿਬ' ਵਿਚ ਫ਼ੁਰਮਾਨ ਹੈ -

*ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ।।*
*ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ।।*
*ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ।।*
*ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ।।*

*ਪੰਨਾ - 7*

ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਤਿੰਨਾਂ ਗੁਣਾਂ ਨੂੰ ਰਜੋ, ਤਮੋ, ਸਤੋ ਗੁਣੀ ਮਾਇਆ ਵਿਚ ਉਤਪਤ ਕਰਕੇ ਸਾਰਿਆਂ ਨੂੰ ਧੰਦੇ ਲਾ ਛੱਡਿਆ ਹੈ। ਇਸੇ ਤਰ੍ਹਾਂ ਨਾਲ ਨਾਮ ਤੇ ਰੂਪ ਦੀ ਹੋਂਦ ਕਰਕੇ ਮਾਇਆ ਦਾ ਮੁੱਢ ਬੱਧਾ। ਚੌਥੀ ਤੁਰੀਆ ਅਵਸਥਾ ਵਿਚ ਪਹੁੰਚ ਕੇ ਸੁਖ ਮਿਲਦਾ ਹੈ। ਮੇਲ ਤੇ ਵਿਛੋੜੇ ਦੇ ਦੋ ਗੁਣ ਮਨੁੱਖ ਦੇ ਆਚਰਣ ਵਿਚ ਕੰਮ ਕਰ ਰਹੇ ਹਨ। ਕਦੀ ਮਨੁੱਖ ਦੀ ਰੁਚੀ ਹੁਕਮੀ ਬੰਦਾ ਬਣ ਕੇ ਰੱਬ ਨਾਲ ਮਿਲੇ ਰਹਿਣ ਦੀ ਹੁੰਦੀ ਹੈ, ਕਦੇ ਭੋਗਾਂ ਦਾ ਖਿਚਿਆ ਰੱਬ ਤੋਂ ਦੂਰ ਹੋ ਜਾਂਦਾ ਹੈ। ਮਹਾਰਾਜ ਜੀ ਫ਼ੁਰਮਾਨ ਕਰਦੇ ਹਨ -

*ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ।।*
*ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ।।*
*ਪੰਨਾ - 989*

ਕਦੀ ਮਨੁੱਖ ਵਿਜੋਗ ਵਿਚ ਆਉਣ ਕਰਕੇ ਓਝੜ ਪੈ ਜਾਂਦਾ ਹੈ, ਕਦੀ ਸੁਖ ਵਿਚ ਆਉਣ ਕਰਕੇ ਉਸਨੂੰ ਠੀਕ ਰਾਹ ਲਗਦਾ ਹੈ।

*ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ।।*
*ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ।।*
*ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ।।*
*ਬ੍ਰਹਮਾ ਬਿਸਨੁ ਮਹੇਸੁ ਤ੍ਰੈ ਗੁਣ ਸਿਰਿ ਧੰਧੈ ਲਾਇਆ।।*
*ਮਾਇਆ ਕਾ ਮੂਲੁ ਰਚਾਇਓਨੁ ਤੁਰੀਆ ਸੁਖੁ ਪਾਇਆ।।*

*ਪੰਨਾ - 509*

ਸੋ ਇਸ ਤਰ੍ਹਾਂ ਨਾਲ ਭਾਈ ਗੁਰਮੁਖ! ਸੰਸਾਰ ਦੀ ਕ੍ਰਿਆ ਨਿਰੰਕਾਰੀ ਹੁਕਮ ਵਿਚ ਚਲ ਰਹੀ ਹੈ -

*ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ।।*
*ਸ੍ਰਿਸਟਿ ਉਪਾਇ ਦੁਖਾ ਸੁਖ ਦੀਏ।। ਪੰਨਾ - 1032*

ਇਹ ਸੰਜੋਗ ਤੇ ਵਿਜੋਗ ਦੀ ਕ੍ਰਿਆ ਨਿਰੰਕਾਰ ਵਲੋਂ ਹੀ ਧੁਰ ਦਰਗਾਹੋਂ ਹੋਇਆ ਕਰਦੀ ਹੈ। ਸੰਜੋਗ ਵਿਜੋਗ ਧੁਰੋਂ ਹੀ ਹੋਇਆ ਕਰਦੇ ਹਨ -

***ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥***
***ਪੰਚ ਧਾਤੁ ਕਰਿ ਪੁਤਲਾ ਕੀਆ॥***
***ਸਾਹੈ ਕੈ ਫੁਰਮਾਇਅੜੈ ਜੀ***
***ਦੇਹੀ ਵਿਚ ਜੀਉ ਆਇ ਪਇਆ॥*** ***ਪੰਨਾ - 1007***

ਤਾਂ ਉਸ ਗੁਰਸਿੱਖ ਨੇ ਫੇਰ ਕਿਹਾ ਕਿ ਤੁਸੀਂ ਤਾਂ ਆਪਣਾ ਮਨ ਸਮਝਾ ਲਿਆ ਪਰ ਉਸ ਬੀਬੀ ਦਾ ਕੀ ਹਾਲ ਹੋਣਾ, ਜਿਸਦੇ ਹੱਥਾਂ ਦੀ ਮਹਿੰਦੀ ਵੀ ਨਹੀਂ ਲਹੀ, ਜਿਸਨੇ ਮਨ ਵਿਚ ਸੰਜੋਗੀ ਜੀਵਨ ਦੇ ਅਨੇਕਾਂ ਸੁਪਨੇ, ਜਿਨ੍ਹਾਂ ਸੁਪਨਿਆਂ ਦੀ ਬਦੌਲਤ ਕਲਪਨਾ ਦਾ ਇਕ ਵੱਡਾ ਮਹਿਲ ਉਸਾਰਿਆ ਸੀ, ਜੀਵਨ ਚਿਤਰਿਆ ਸੀ। ਭਾਈ ਭਿਖਾਰੀ ਜੀ! ਉਸ ਬੀਬੀ ਨੂੰ ਕੌਣ ਸ਼ਾਂਤੀ ਦੇਵੇਗਾ? ਤਾਂ ਭਾਈ ਭਿਖਾਰੀ ਜੀ ਨੇ ਕਿਹਾ ਕਿ ਉਸ ਬੀਬੀ ਨੂੰ ਪਿਛਲੇ ਜਨਮ ਦੀ ਸੋਝੀ ਹੈ, ਉਹ ਸਭ ਕੁਝ ਜਾਣਦੀ ਹੈ ਅਤੇ ਉਸ ਨੇ ਆਪਣੇ ਮਨ ਵਿਚ ਕੋਈ ਕਲਪਨਾ ਹੀ ਨਹੀਂ ਕੀਤੀ ਸੀ ਕਿਉਂਕਿ ਉਸਨੂੰ ਸਚਿਆਰ ਜੀਵਨ ਦੀ ਸੋਝੀ ਪਿਛਲੇ ਜਨਮ ਦੇ ਤਪਾਂ, ਸੇਵਾ, ਸਤਿਸੰਗ ਕਰਦਿਆਂ ਹੋ ਗਈ ਸੀ। ਚਲੋ! ਤੁਹਾਡਾ ਸ਼ੰਕਾ ਮਿਟਾਉਣ ਵਾਸਤੇ ਆਪਾਂ ਉਸ ਬੀਬੀ ਪਾਸ ਚਲਦੇ ਹਾਂ। ਭਾਈ ਗੁਰਮੁਖ ਨੇ ਜਾ ਕੇ ਬੀਬੀ ਪਾਸ ਅਫਸੋਸ ਕੀਤਾ ਅਤੇ ਕਿਹਾ ਕਿ ਬੇਟਾ! ਤੈਨੂੰ ਅਸਹਿ ਦੁਖ ਦੀ ਪ੍ਰਾਪਤੀ ਹੋਈ ਹੈ ਕਿਉਂਕਿ ਪਤੀ ਦਾ ਵਿਛੋੜਾ ਪਤਨੀ ਲਈ ਅਤਿ ਅਸਹਿ ਹੁੰਦਾ ਹੈ, ਉਸਨੂੰ ਸਾਰਾ ਜੀਵਨ ਦੁਖਾਂ ਦਾ ਕੱਟਣਾ ਪੈਂਦਾ ਹੈ। ਅਸਾਨੂੰ ਬਹੁਤ ਅਫਸੋਸ ਹੈ। ਉਸ ਬੀਬੀ ਨੇ ਸੁਣ ਕੇ ਕਿਹਾ ਕਿ ਪਿਤਾ ਜੀ! ਜੋ ਕੁਛ ਹੋਇਆ ਹੈ, ਉਸ ਦਾ ਮੈਨੂੰ ਪਤਾ ਸੀ ਤੇ ਮੈਂ ਆਪ ਹੀ ਮੂੰਹੋਂ ਮੰਗ ਕੇ ਅਜਿਹੇ ਹਾਲਾਤ ਬਣਾਏ ਹਨ। ਬਹੁਤ ਸਾਰੀਆਂ ਸੰਸਾਰ ਦੇ ਅੰਦਰ ਅਦ੍ਰਿਸ਼ ਦੁਨੀਆਂ ਵਿਚ ਇਸ ਸੰਸਾਰ ਦੀਆਂ **plannings** ਚਲ ਰਹੀਆਂ ਹਨ।

ਸੰਖੇਪ ਵਿਚ ਮੈਂ ਦਸਦੀ ਹਾਂ ਕਿ ਪਿਛਲੇ ਜਨਮ ਵਿਚ ਮੈਂ ਇਕ ਰਾਜੇ ਦੀ ਲੜਕੀ ਸੀ। ਮੈਂ ਬਚਪਨ ਤੋਂ ਹੀ ਜਪ-ਤਪ ਕਰਦੀ ਰਹੀ ਜਿਸਦੇ ਫਲਸਰੂਪ ਮੇਰੇ ਅੰਦਰ ਐਸਾ ਮਨੋਬਲ ਉਤਪੰਨ ਹੋਇਆ ਕਿ ਮੈਂ ਆਪਣੀ ਗੱਲ ਹਰ ਕਿਸੇ ਤੋਂ ਮੰਨਵਾ ਸਕਦੀ ਸੀ। ਮੇਰਿਆਂ ਨੇਤਰਾਂ ਵਿਚ ਚੁੰਬਕ ਸ਼ਕਤੀ ਐਨੇ ਵੇਗ ਨਾਲ ਸ਼ਾਖਸ਼ਾਤਕਾਰ ਹੋ ਗਈ ਕਿ ਮੇਰੇ ਨੇਤਰਾਂ ਵਲ ਆਦਮੀ ਤਾਂ ਕੀ, ਕੋਈ ਪਸ਼ੂ ਵੀ ਲਗਾਤਾਰ ਨਹੀਂ ਦੇਖ ਸਕਦਾ ਸੀ। ਜਵਾਨ ਹੋਈ ਤਾਂ ਮਾਂ ਬਾਪ ਨੂੰ ਮੇਰੀ ਸ਼ਾਦੀ ਕਰਨ ਦੀ ਚਿੰਤਾ ਫੁਰੀ। ਪਹਿਲਾਂ ਤਾਂ ਮੈਂ ਜਵਾਬ ਹੀ ਦੇਂਦੀ ਰਹੀ, ਇਸ ਗੱਲ ਨਾਲ ਸਹਿਮਤ ਹੀ ਨਾ ਹੋਈ ਪਰ ਸ਼ਾਸ਼ਤਰਾਂ ਦੀ ਮਰਯਾਦਾ ਦੇ ਮੁਤਾਬਿਕ ਮੈਨੂੰ ਪਤਾ ਲਗਿਆ ਕਿ ਇਸਤ੍ਰੀ ਦਾ ਸਭ ਤੋਂ ਵੱਡਾ ਧਰਮ ਪਤੀਵਰਤਾ ਧਰਮ ਹੈ। ਪਰ ਮੈਂ ਆਪਣੇ ਘਰਦਿਆਂ ਅੱਗੇ ਇਕ ਸ਼ਰਤ ਇਹ ਰੱਖ ਦਿਤੀ ਕਿ ਮੈਂ ਸੁਅੰਬਰ ਰਾਹੀਂ ਸ਼ਾਦੀ ਕਰਾਵਾਂਗੀ ਤੇ ਜੈ-ਮਾਲਾ ਉਸ ਪ੍ਰਤਾਪੀ ਪੁਰਸ਼ ਦੇ ਗਲੇ ਵਿਚ ਪਾਵਾਂਗੀ ਜਿਸਦੇ ਦੇਖਣ ਨਾਲ ਮੇਰੀਆਂ ਅੱਖਾਂ ਢਹਿ ਪੈਣ। ਸੁਅੰਬਰ ਵਿਚ ਕੋਈ ਐਸਾ ਪੁਰਸ਼ ਨਾ ਪਹੁੰਚਿਆ ਜੋ ਮੇਰੀ ਸ਼ਰਤ ਪੂਰੀ ਕਰ ਸਕਦਾ। ਇਸ ਦੇ ਵਿਪਰੀਤ ਸਾਰੇ ਰਾਜਕੁਮਾਰ, ਰਾਜੇ, ਰਾਣੇ, ਰਾਠ, ਰਾਓ, ਸੂਰਬੀਰ ਜਦੋਂ ਮੇਰੇ ਨੇਤਰਾਂ ਵਲ

ਦੇਖਦੇ ਤਾਂ ਉਹ ਇਨ੍ਹਾਂ ਦੀ ਤਾਬ ਨਾ ਝਲਦੇ ਹੋਏ ਢੱਠ ਜਾਇਆ ਕਰਦੇ। ਸ਼ਰਤ ਪੂਰੀ ਨਾ ਹੋਣ ਕਰਕੇ ਮੇਰੇ ਮਾਂ-ਬਾਪ ਨੇ ਤੀਰਥ ਯਾਤਰਾ ਅਰੰਭੀ। ਇਕ ਥਾਂ ਇਕ ਮਹਾਨ ਤਪੱਸਵੀ 22 ਸਾਲ ਦਾ ਬ੍ਰਹਮਚਾਰੀ, ਜਿਸ ਨੇ ਬ੍ਰਹਮਚਰੀਆ ਦੀ ਪ੍ਰਤੱਗਿਆ ਧਾਰਨ ਕਰੀ ਹੋਈ ਸੀ, ਉਸਦੇ ਸਨਮੁਖ ਜਦ ਮੈਂ ਹੋਈ, ਉਸਦਾ ਤੇਜ਼ ਪ੍ਰਤਾਪ ਦੇਖ ਕੇ ਮੇਰੇ ਨੇਤਰ ਢੱਠ ਗਏ। ਮਾਂ-ਬਾਪ ਨੂੰ ਮੈਂ ਕਹਿ ਦਿਤਾ ਕਿ ਮੇਰੀ ਸ਼ਰਤ ਪੂਰੀ ਹੋ ਗਈ ਹੈ, ਮੇਰੀ ਸ਼ਾਦੀ ਇਸ ਨਾਲ ਕਰ ਦਿਓ। ਪਰ ਉਹ ਕਿਸੇ ਤਰ੍ਹਾਂ ਵੀ ਨਾ ਮੰਨਿਆ। ਮੈਂ ਉਸਦੀ ਸੇਵਾ ਵਿਚ ਠਹਿਰ ਗਈ ਅਤੇ ਲਗਾਤਾਰ ਕਈ ਸਾਲ ਉਸ ਦੀ ਸੇਵਾ ਕਰਦੀ ਰਹੀ। ਇਕ ਦਿਨ ਉਸਨੇ ਪ੍ਰਸੰਨ ਹੋ ਕੇ ਮੈਨੂੰ ਕਿਹਾ ਕਿ ਆਖਿਰ ਤੂੰ ਕੀ ਚਾਹੁੰਦੀ ਹੈ? ਮੈਂ ਬੇਨਤੀ ਕੀਤੀ ਕਿ ਮੈਂ ਤੇਰੇ ਨਾਲ ਵਿਧੀ ਪੂਰਵਕ ਵਿਵਾਹ ਕਰਕੇ ਆਪਣਾ ਪਤੀ ਬਣਾ ਕੇ ਜੁਗਾਂ-ਜੁਗਾਂਤਰਾਂ ਦੀ ਸਾਂਝ ਪਾਉਣਾ ਚਾਹੁੰਦੀ ਹਾਂ। ਤਾਂ ਉਸਨੇ ਕਿਹਾ ਕਿ ਮੈਂ ਤੈਨੂੰ ਇਸ ਜਨਮ ਵਿਚ ਤਾਂ ਨਹੀਂ ਵਰਾਂਗਾ ਪਰ ਅਗਲੇ ਜਨਮ ਤੇਰੇ ਨਾਲ ਵਿਵਾਹ ਕਰਕੇ ਮੇਰਾ ਕੋਈ ਸਰੀਰਕ ਸਬੰਧ ਤੇਰੇ ਨਾਲ ਨਹੀਂ ਹੋ ਸਕੇਗਾ ਤੇ ਮੈਂ ਸ਼ੀਘਰ ਹੀ ਸਰੀਰ ਛੱਡ ਜਾਵਾਂਗਾ। ਸੋ ਪਿਤਾ ਜੀ! ਮੈਨੂੰ ਇਸ ਜਨਮ ਵਿਚ ਸਭ ਕੁਛ ਯਾਦ ਸੀ। ਮੈਂ ਉਸ ਮਹਾਨ ਪੁਰਸ਼ ਦੀ ਲੋਚਾ ਕਰਦੀ ਰਹਿੰਦੀ ਸਾਂ ਕਿ ਕਦੋਂ ਮੇਰਾ ਸੰਜੋਗ ਉਸ ਨਾਲ ਹੋਵੇ ਤੇ ਮੈਂ ਇਸ ਦਿਸਦੇ ਸੰਸਾਰ ਦੇ ਨਾਸ਼ਵਾਨ ਸਬੰਧਾਂ ਤੋਂ ਉਪਰ ਉਠ ਕੇ ਅਮਰੀ ਸਬੰਧ ਉਸ ਨਾਲ ਪ੍ਰਾਪਤ ਕਰਾਂ। ਸੋ ਦੋ ਰੂਹਾਂ ਦਾ ਮੇਲ ਹੋ ਗਿਆ। ਉਹ ਅਮਰ ਪੁਰਸ਼ ਹਨ, ਮੈਂ ਵੀ ਆਪਣਾ ਜੀਵਨ ਬਤੀਤ ਕਰਕੇ ਉਸਦੇ ਪਾਸ ਹੀ ਜਾ ਕੇ ਮਾਣ ਪ੍ਰਾਪਤ ਕਰਨਾ ਹੈ। ਇਸ ਕਰਕੇ ਮੈਨੂੰ ਦੁਖ ਕਿਉਂ ਹੋਵੇ? ਥੋੜ੍ਹੀ ਦੇਰ ਦਾ ਵਿਛੋੜਾ ਹੈ ਫੇਰ ਅਮਰ ਮੇਲ ਹੋ ਜਾਣਾ ਹੈ। ਅਜਿਹੇ ਬਚਨ ਸੁਣ ਕੇ ਭਾਈ ਗੁਰਮੁਖ ਜੋ ਗੁਰੂ ਮਹਾਰਾਜ ਨੇ ਭੇਜਿਆ ਸੀ, ਬਹੁਤ ਹੀ ਅਸਚਰਜ ਹੋਇਆ ਕਿ ਹੁਕਮ ਮੰਨਣ ਵਾਲੇ ਵਿਰਲੇ ਬੰਦਿਆਂ ਦੇ ਦਰਸ਼ਨ ਕੀਤੇ ਹਨ। ਸੋ ਮਹਾਰਾਜ ਦਾ ਫੁਰਮਾਨ ਹੈ -

***ਪੂਰੈ ਸਤਿਗੁਰਿ ਬੂਝਿ ਬੁਝਾਇਆ।।***
***ਹੁਕਮੇ ਹੀ ਸਭੁ ਜਗਤੁ ਉਪਾਇਆ।।***
***ਹੁਕਮੁ ਮੰਨੇ ਸੋਈ ਸੁਖੁ ਪਾਏ***
***ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ।।*** ***ਪੰਨਾ - 1055***

ਸ੍ਰਿਸ਼ਟੀ ਦੀ ਉਤਪਤੀ ਹੁਕਮ ਦੇ ਅੰਦਰ ਹੋਈ ਹੈ। ਹੁਕਮ ਐਡਾ ਕਰਾਰਾ ਹੈ ਕਿ ਹੁਕਮੀ ਦੀ ਰਜ਼ਾ ਦੇ ਅੰਦਰ ਸਾਰੀ ਸ੍ਰਿਸ਼ਟੀ ਨੂੰ ਉਸ ਨੇ ਨੱਥ ਕੇ ਰੱਖਿਆ ਹੋਇਆ ਹੈ। ਉਸ ਵੇਲੇ ਭਾਈ ਤਿਲੋਕਾ ਜੀ, ਰਾਜ ਕੁਮਾਰੀ ਨੂੰ ਸਮਝਾਉਂਦੇ ਹੋਏ ਫੁਰਮਾਨ ਕਰਦੇ ਹਨ ਕਿ ਇਸ ਸ੍ਰਿਸ਼ਟੀ ਵਿਚ ਪ੍ਰਭੂ ਆਪ ਹੀ ਵਰਤਦਾ ਹੈ ਪਰ ਉਸ ਨੇ ਆਪਣੇ ਹੁਕਮ ਨਾਲ ਇਸ ਸ੍ਰਿਸ਼ਟੀ ਵਿਚ ਹਉਮੈ ਦਾ ਤੱਤ ਪੈਦਾ ਕੀਤਾ ਹੈ ਜਿਸ ਨਾਲ ਪ੍ਰਭੂ ਦੀ ਅਖੰਡ ਸੱਤਾ ਕਰਕੇ ਵਖੋ-ਵੱਖਰੇ ਜੀਵ-ਜੰਤੂ, ਜਿਨਸਾਂ, ਰੰਗਾਂ, ਜਾਤੀਆਂ, ਚੌਰਾਸੀ ਲੱਖ ਜੂਨਾਂ ਵਿਚ ਵਖੇਵਾਂ ਨਜ਼ਰੀ ਪੈਂਦਾ ਹੈ। ਦਰਅਸਲ ਇਕੋ ਪ੍ਰਭੂ ਹੈ, ਪਰ ਹਉਮੈ ਕਰਕੇ ਉਸ ਅਖੰਡਤਾ ਵਿਚ ਖੰਡਤਾ ਪ੍ਰਤੀਤ ਦੇ ਰਹੀ ਹੈ। ਮਹਾਰਾਜ ਦਾ ਫੁਰਮਾਨ ਹੈ

–

*ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ।।*
*ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ।।*

*ਪੰਨਾ - 999*

*ਧਾਰਨਾ - ਓਹੀਓ ਸੁਖ ਪਾਉਂਦੇ ਨੇ,*
*ਮੰਨਦੇ ਜੋ ਹੁਕਮ ਹਰੀ ਦਾ - 2, 2.*
*ਮੰਨਦੇ ਜੋ ਹੁਕਮ ਹਰੀ ਦਾ - 4, 2.*
*ਓਹੀਓ ਸੁਖ ਪਾਉਂਦੇ ਨੇ,............2*

*ਪੂਰੈ ਸਤਿਗੁਰਿ ਬੂਝਿ ਬੁਝਾਇਆ।।*
*ਹੁਕਮੇ ਹੀ ਸਭੁ ਜਗਤੁ ਉਪਾਇਆ।।*
*ਹੁਕਮੁ ਮੰਨੇ ਸੋਈ ਸੁਖੁ ਪਾਏ*
*ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ।।*
*ਪੰਨਾ - 1055*

ਸ੍ਰਿਸ਼ਟੀ ਦੀ ਉਤਪਤੀ ਹੁਕਮ ਦੇ ਅੰਦਰ ਹੋਈ ਹੈ। ਹੁਕਮ ਐਡਾ ਕਰਾਰਾ ਹੈ ਕਿ ਸਾਰੀ ਸ੍ਰਿਸ਼ਟੀ ਦੇ ਅੰਦਰ ਹੁਕਮ ਦੀ ਕ੍ਰਿਆ ਚਲ ਰਹੀ ਹੈ। ਇਕ ਤਾਂ ਉਹ ਹੈ ਜਿਹਦੇ ਨਾਲ ਸ੍ਰਿਸ਼ਟੀ ਦੇ ਅੰਦਰ ਹਉਮੈ ਹੁਕਮ ਦੇ ਨਾਲ ਹੀ ਪਈ ਹੈ। ਉਹਦੇ ਨਾਲ ਇਹ ਜੀਵ ਬਣ ਗਏ ਸਾਰੇ, ਤੇ ਹੁਕਮ ਦੇ ਬੰਨ੍ਹੇ ਹੋਏ ਤੁਰੇ ਫਿਰਦੇ ਨੇ। ਲੇਕਿਨ ਗਲਤੀ ਕੀ ਹੋਈ ਪ੍ਰਮੇਸ਼ਰ ਦਾ ਹੁਕਮ ਤਾਂ ਨਹੀਂ ਮੰਨਦੇ, 'ਮੈਂ' ਨੂੰ ਵਿਚ ਲੈ ਆਉਂਦੇ ਨੇ। 'ਮੈਂ' ਵਿਚ ਲਿਆਉਣ ਦੇ ਨਾਲ ਫਸ ਗਏ। ਦੂਸਰਾ ਹੁਕਮ ਹੋਇਆ ਕਰਦਾ ਹੈ - ਜਿਹੜਾ ਅਸੀਂ ਕੰਮ ਕਰ ਲਿਆ ਅੱਜ, ਜਿਹੜਾ ਬੀਜ ਬੀਜ ਲਿਆ ਕਿਸਾਨ ਨੇ, ਉਹਨੇ ਹਰਾ ਹੋਣੈ, ਇਹ ਵੀ ਹੁਕਮ ਦੇ ਅੰਦਰ ਹੈ। ਕਦੇ ਅਜਿਹਾ ਨਹੀਂ ਹੋਇਆ ਕਿ ਕਦੇ ਕਿਸੇ ਨੇ ਕਣਕ ਬੀਜੀ ਹੋਵੇ ਤੇ ਕਣਕ ਨੂੰ ਫਲ ਛੋਲਿਆਂ ਦਾ ਲਗਿਆ ਹੋਵੇ; ਕਦੇ ਛੋਲਿਆਂ ਦਾ ਬੀਜ ਬੀਜ ਕੇ ਮੱਕੀ ਨਹੀਂ ਬਣੀ -

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ।।*
*ਪੰਨਾ - 134*

ਇਕ ਜ਼ਬਰਦਸਤ ਪ੍ਰਬੰਧ ਚਲ ਰਿਹਾ ਹੈ ਜਿਸ ਨੂੰ **law of nature** (ਕੁਦਰਤ ਜਾ ਕਾਨੂੰਨ) ਕਹਿੰਦੇ ਨੇ। ਅੱਗ ਨੇ ਜਾਲਣਾ ਹੀ ਹੈ, ਅੱਗ ਵਿਚ ਹੱਥ ਪਾਇਆਂ ਅਗਨ ਦਾ ਕਾਨੂੰਨ ਵਰਤ ਰਿਹਾ ਹੈ। ਇਸੇ ਤਰ੍ਹਾਂ ਨਾਲ ਤੀਸਰਾ ਹੁਕਮ ਉਹ ਹੈ ਜਿਹੜਾ ਸਾਡੇ ਸਰੀਰ ਦੇ ਅੰਦਰ ਚਲ ਰਿਹਾ ਹੈ। ਜ਼ਹਿਰ ਖਾ ਲਓ, ਆਦਮੀ ਮਰ ਜਾਵੇਗਾ; ਤਮਾਕੂ ਪੀ ਲਓ, ਉਹਦੇ ਸਰੀਰ 'ਚ ਬਲਗਮ ਵਧ ਜਾਣੀ ਹੈ ਜਿਸ ਤੋਂ ਟੀ.ਬੀ. ਹੋਣੀ ਹੀ ਹੈ; ਸ਼ਰਾਬ ਪੀ ਲਓ, ਬੁੱਧੀ ਭ੍ਰਿਸ਼ਟ ਹੋਣੀ-ਓ-ਹੋਣੀ ਹੈ ਅਤੇ ਮਨ ਵਿਚ ਬੇਚੈਨੀ, ਬੇ-ਅਮਨੀ ਸ਼ਰਾਬ ਦੇ ਤੱਤ ਨਾਲ ਹੋਣੀ ਹੀ ਹੈ ਕਿਉਂਕਿ ਉਹ ਤਾਂ ਹੁਕਮ ਦੀ ਬਾਤ ਹੈ ਸਾਰੀ। ਪ੍ਰਮੇਸ਼ਰ ਬਾਰ-ਬਾਰ ਨੀਂ ਇਕੱਲੇ-ਇਕੱਲੇ ਨੂੰ ਕਹਿੰਦਾ, ਉਸਨੇ ਤਾਂ ਆਪਣਾ ਹੁਕਮ ਸੰਸਾਰ ਵਿਚ ਪ੍ਰਵੇਸ਼ ਕੀਤਾ ਹੋਇਆ ਹੈ।

ਹੁਕਮ ਆਪਣੀ ਕ੍ਰਿਆ ਦੇ ਮੁਤਾਬਿਕ ਚਲਦਾ ਹੈ। ਹਰ **action** ਦਾ **reaction** (ਕਰਮ ਦਾ ਪ੍ਰਤੀਕਰਮ) ਹੋਇਆ ਹੀ ਕਰਦਾ ਹੈ। ਗਾਲ੍ਹਾਂ ਕੱਢ ਲਓ ਪੜੌਸੀ ਨੂੰ, ਵੈਰ ਜ਼ਰੂਰ ਪਵੇਗਾ ਅਤੇ ਬੇਚੈਨੀ ਵਧੇਗੀ ਕਿਉਂਕਿ ਗਾਲ੍ਹਾਂ ਦਾ ਪ੍ਰਤੀਕਰਮ ਇਸ ਤਰ੍ਹਾਂ ਨਾਲ ਹੀ ਹੋਇਆ ਕਰਦਾ ਹੈ। ਸਾਰੀ ਗੱਲ ਹੰਗਤਾ ਅਤੇ ਮਮਤਾ ਦੇ ਅਧੀਨ ਹੋਣ ਨਾਲ ਵਿਗੜਦੀ ਹੈ। ਹੰਗਤਾ ਧਾਰ ਕੇ ਅਸੀਂ ਕਰਮ ਕਰਦੇ ਹਾਂ ਜਿਨ੍ਹਾਂ ਵਿਚ ਚੰਗੇ ਕਰਮ ਭੀ ਹੁੰਦੇ ਹਨ, ਮਾੜੇ ਕਰਮ ਭੀ ਹੁੰਦੇ ਹਨ। ਸਾਡੇ ਮਨ ਵਿਚ ਇਹ ਪੱਕੀ ਭਾਵਨਾ ਹੁੰਦੀ ਹੈ ਕਿ ਮੈਂ ਕਰਮ ਕੀਤਾ ਹੈ। ਇਹ 'ਮੈਂ' ਭਾਵਨਾ, ਕਰਮ ਬਣਦਾ ਹੈ ਅਤੇ ਕਰਮ ਦਾ ਫਲ ਭੋਗਣ ਲਈ ਹੁਕਮ ਦੀ ਕ੍ਰਿਆ ਆਰੰਭ ਹੋ ਜਾਂਦੀ ਹੈ, ਕਰਮਾਂ ਦਾ ਚੱਕਰ ਚਲ ਪੈਂਦਾ ਹੈ। ਪਹਿਲੇ ਕਰਮ ਭੋਗੇ ਜਾਂਦੇ ਹਨ, ਹੋਰ ਕਰਮ ਨਾਲ ਦੀ ਨਾਲ ਕਰਦਾ ਰਹਿੰਦਾ ਹੈ। ਕਰਮਾਂ ਬਾਰੇ ਸਮਝਣ ਦਾ ਯਤਨ ਕਰੋ।

ਕਰਮ ਕਈ ਕਿਸਮ ਦੇ ਹਨ - ਕਾਇਕ ਕਰਮ, ਪ੍ਰਾਸਚਿਤ ਕਰਮ, ਕ੍ਰਿਆਮਾਨ ਕਰਮ, ਪਰਾਲਬਧ ਕਰਮ, ਸੰਚਿਤ ਕਰਮ; ਇਸੇ ਤਰ੍ਹਾਂ ਨਾਲ ਬਹੁਤ ਕਿਸਮ ਦੇ ਕਰਮ ਹਨ। ਸਾਡੇ ਨਾਲ ਜੋ ਸਬੰਧ ਰੱਖਦੇ ਹਨ ਜਿਨ੍ਹਾਂ ਦਾ ਅਸਰ ਸਾਡੇ ਉਤੇ ਪੈਂਦਾ ਹੈ, ਉਹ ਆਮਤੌਰ ਉਪਰ ਸਭ ਤੋਂ ਪਹਿਲਾਂ ਕ੍ਰਿਆਮਾਨ ਕਰਮ ਹੋਇਆ ਕਰਦੇ ਹਨ। ਜੋ ਅਸੀਂ **day to day** ਕਰਦੇ ਹਾਂ ਅਤੇ ਹੰਗਤਾ ਧਾਰ ਕੇ ਚੰਗੇ ਮੰਦੇ ਕਰਮਾਂ ਨੂੰ ਅਪਣਾਉਂਦੇ ਹਾਂ, ਇਨ੍ਹਾਂ ਵਿਚੋਂ ਕੁਝ ਕਰਮ ਇਥੇ ਹੀ ਭੁਗਤ ਲਏ ਜਾਂਦੇ ਹਨ। ਨੇਕ ਅਤੇ ਬੁਰਾ ਫਲ, ਹਾਣ ਅਤੇ ਲਾਭ ਦਾ ਫਲ, ਖੁਸ਼ੀ-ਗਮੀ ਦਾ ਫਲ, ਮੇਲ ਤੇ ਵਿਛੋੜੇ ਦਾ ਫਲ ਅਸੀਂ ਇਥੇ ਹੀ ਭੁਗਤ ਲੈਂਦੇ ਹਾਂ ਕਿਉਂਕਿ ਅਸੀਂ ਹਰ ਰੋਜ਼ ਕਰਮ ਕਰਦੇ ਹਾਂ। ਸਾਰੇ ਕਰਮ ਇਕ ਜਨਮ ਵਿਚ ਭੋਗੇ ਨਹੀਂ ਜਾਂਦੇ। ਜੋ ਭੋਗਣ ਤੋਂ ਰਹਿ ਜਾਂਦੇ ਹਨ, ਉਹ ਕਰਮ ਅਸਾਡੇ ਕਰਮਾਂ ਦੇ ਸਟੋਰ (ਲੇਖਾਂ) ਵਿਚ ਜਮ੍ਹਾਂ ਹੋ ਜਾਂਦੇ ਹਨ। ਜਦੋਂ ਜੀਵ ਦੁਬਾਰਾ ਸੰਸਾਰ ਵਿਚ ਉਨ੍ਹਾਂ ਕਰਮਾਂ ਦਾ ਬੰਨ੍ਹਿਆਂ ਹੋਇਆ ਫੇਰ ਸਰੀਰ ਧਾਰਨ ਕਰਦਾ ਹੈ ਤਾਂ ਉਨ੍ਹਾਂ ਵਿਚੋਂ ਜਿਹੜੇ ਅਗਲੇ ਸਰੀਰ ਦੇ **life span** (ਜੀਵਨ ਦੇ ਸਮੇਂ) ਵਿਚ ਭੋਗੇ ਜਾਣੇ ਹਨ, ਉਨ੍ਹਾਂ ਨੂੰ ਪਰਾਲਬਧ ਕਰਮ ਬਣਾ ਕੇ ਜੀਵ ਦੇ ਮਸਤਕ ਵਿਚ ਲੇਖ ਲਿਖ ਦਿਤੇ ਜਾਂਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ -

***ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ।।***
***ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ।।***
***ਪੰਨਾ - 1241***
***ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ।।***

***ਪੰਨਾ - 74***

ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਕਰਮਾਂ ਨੂੰ ਕਿਸੇ ਤਰ੍ਹਾਂ ਨਾਲ ਮਿਟਾਇਆ ਨਹੀਂ ਜਾਂਦਾ, ਉਹ ਭੋਗਣੇ ਹੀ ਪੈਂਦੇ ਹਨ।

***ਨਾਨਕ ਕਮਾਣਾ ਸੰਗਿ ਜੁਲਿਆ***
***ਨਹ ਜਾਇ ਕਿਰਤੁ ਮਿਟਾਇਆ।।*** ***ਪੰਨਾ - 460***

ਇਸ ਥਾਂ ਦੀਆਂ ਪ੍ਰਾਪਤੀਆਂ, ਤਰੱਕੀਆਂ ਨਾਲ ਵੀ ਕਾਫੀ ਹੱਦ ਤਕ ਪਰਾਲਬਧ ਕਰਮਾਂ ਦਾ ਸਬੰਧ ਹੋਇਆ ਕਰਦਾ ਹੈ। ਆਪਣੇ ਜ਼ੋਰ ਦੇ ਨਾਲ ਜੇ ਕਰਨ ਦੀ ਹੀਣਤਾ ਹੋਵੇ ਤਾਂ ਆਦਮੀ ਜ਼ੋਰ ਲਾ ਕੇ ਵੀ ਪ੍ਰਾਪਤੀ ਨਹੀਂ ਕਰ ਸਕਿਆ ਕਰਦਾ। ਮਹਾਰਾਜ ਜੀ ਦਾ ਫੁਰਮਾਨ ਹੈ –

***ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ॥***
***ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ॥***
***ਪੰਨਾ – 157***

***ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥***

***ਪੰਨਾ – 722***

ਇਸ ਸਰੀਰ ਨੂੰ ਇਕ ਤਰ੍ਹਾਂ ਨਾਲ ਧਰਤੀ ਦੀ ਤੁਲਨਾ ਦਿਤੀ ਜਾਂਦੀ ਹੈ। ਧਰਤੀ ਵਿਚ ਜਿਸ ਤਰ੍ਹਾਂ ਦੇ ਬੀਜ ਪਾਉਂਦੇ ਹਾਂ, ਉਸੇ ਤਰ੍ਹਾਂ ਦੀ ਫਸਲ ਉਗਦੀ ਹੈ। ਇਸੇ ਤਰ੍ਹਾਂ ਦੇ ਨਾਲ ਅਸੀਂ ਜਿਹੋ ਜਿਹੇ ਖਿਆਲ ਨਾਲ ਕਰਮ ਕਰਦੇ ਹਾਂ, ਉਸ ਤਰ੍ਹਾਂ ਦੇ ਹੀ ਫਲ ਸਾਨੂੰ ਪ੍ਰਾਪਤ ਹੋਇਆ ਕਰਦੇ ਹਨ –

***ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ॥***

***ਪੰਨਾ – 78***

ਇਸੇ ਤਰ੍ਹਾਂ ਦੇ ਨਾਲ ਪਰਾਲਬਧ ਕਰਮ ਹੁਕਮ ਦੀ ਕ੍ਰਿਆ ਦੇ ਅਧੀਨ ਚਲ ਰਹੇ ਹਨ, ਇਸੇ ਕਰਕੇ ਇਹ ਅਖਾਣ ਪ੍ਰਚਲਤ ਹੋ ਗਿਆ ਹੈ–

***ਭੋਗੇ ਬਿਨ ਭਾਗੈ ਨਹੀ ਕਰਮ ਗਤੀ ਬਲਵਾਨ।***

ਦੂਸਰੇ ਕਰਮ ਜੋ ਇਕ ਜਨਮ ਵਿਚ ਭੋਗੇ ਨਹੀਂ ਜਾਂਦੇ, ਉਨ੍ਹਾਂ ਨੂੰ ਸੰਚਿਤ ਕਰਮ ਕਿਹਾ ਜਾਂਦਾ ਹੈ। ਉਹ ਕਰਮ ਸਟੋਰ ਵਿਚ ਜਮ੍ਹਾਂ ਹੋ ਜਾਂਦੇ ਹਨ ਅਤੇ ਸਮਾਂ ਆਉਣ ਤੇ ਜੀਵ ਨੂੰ ਭੋਗਣੇ ਪੈਂਦੇ ਹਨ। ਉਨ੍ਹਾਂ ਦਾ ਕੋਈ ਨੇਮ ਨਹੀਂ ਕਿ ਕਦੋਂ ਸਮਾਂ ਆਵੇ ਤੇ ਕਦੋਂ ਭੋਗੇ ਜਾਣਗੇ।

ਧਾਰਮਿਕ ਇਤਿਹਾਸ ਵਿਚ ਐਸੀਆਂ ਕਥਾਵਾਂ ਪ੍ਰਚਲਿਤ ਹਨ ਕਿ ਜਿਸ ਵਕਤ ਮਹਾਂਭਾਰਤ ਦਾ ਜੁੱਧ ਸਮਾਪਤ ਹੋਇਆ ਤਾਂ ਕ੍ਰਿਸ਼ਨ ਮਹਾਰਾਜ ਜੀ ਦੀ ਪ੍ਰੇਰਨਾ ਨਾਲ ਪੰਜੇ ਪਾਂਡਵ ਭਰਾ – ਹਾਰੇ ਹੋਏ, ਰਾਜਾ ਧ੍ਰਿਤਰਾਸ਼ਟਰ ਦੇ ਪਾਸ, ਉਸ ਦੇ ਮਾਰੇ ਜਾ ਚੁੱਕੇ ਪੁਤਰਾਂ ਦਾ, ਸਬੰਧੀਆਂ ਦਾ, ਮਿਤਰਾਂ ਦਾ ਅਫਸੋਸ ਕਰਨ ਲਈ ਆਏ। ਗੱਲਬਾਤ ਚਲਦੀ ਰਹੀ, ਉਸ ਰਾਜੇ ਨੇ ਕ੍ਰਿਸ਼ਨ ਮਹਾਰਾਜ ਨੂੰ ਕਿਹਾ ਕਿ ਜੁੱਧ ਤਾਂ ਹੋਇਆ ਕਰਦੇ ਹਨ, ਇਕ ਧਿਰ ਜਿਤਦੀ ਹੈ ਤੇ ਦੂਜੀ ਹਾਰਦੀ ਹੈ। ਇਹ ਆਦਿ ਕਾਲ ਤੋਂ ਹੀ ਗਤੀ ਚਲ ਰਹੀ ਹੈ ਪਰ ਮੈਂ ਇਸ ਗੱਲ ਦੇ ਉਤੇ ਜ਼ਬਰਦਸਤ ਸ਼ੰਕਾ ਕਰਦਾ ਹਾਂ ਕਿ ਮੈਨੂੰ ਜੋ ਵਿਧਾਤੇ ਨੇ ਸਜ਼ਾ ਦਿਤੀ ਹੈ, ਉਹ ਨਜਾਇਜ਼ ਹੈ। ਇਕ ਤਾਂ ਮੈਨੂੰ ਜਮਾਂਦਰੂ ਹੀ ਨੇਤਰਹੀਣ ਪੈਦਾ ਕੀਤਾ। ਦੂਸਰਾ ਮੇਰੇ ਸੌ ਪੁਤਰ ਅਠਾਰ੍ਹਾਂ ਦਿਨਾਂ ਵਿਚ ਮੇਰੇ ਸਾਮ੍ਹਣੇ ਹੀ ਮਾਰੇ ਗਏ। ਇਹ ਮੇਰੇ ਨਾਲ ਨਜਾਇਜ਼ ਹੋਈ ਹੈ। ਮੈਂ ਵਿਧਾਤਾ ਦੇ ਪਾਸ ਅਰਦਾਸਾਂ ਵੀ ਕੀਤੀਆਂ, ਬੇਨਤੀਆਂ ਵੀ ਕੀਤੀਆਂ

ਪਰ ਉਸਨੇ ਮੇਰੀ ਇਕ ਨਾ ਸੁਣੀ। ਹੇ ਕ੍ਰਿਸ਼ਨ ਮਹਾਰਾਜ! ਹੇ ਪ੍ਰਭੂ! ਤੁਸੀਂ ਸੋਲ੍ਹਾਂ ਕਲਾਂ ਸੰਪੂਰਨ ਦੁਆਪਰ ਜੁਗ ਦੇ ਅਵਤਾਰ ਹੋਂ, ਪ੍ਰਭੂ ਨੇ ਆਪ ਦਾ ਹੀ ਪੱਖ ਲਿਆ ਅਤੇ ਅਸਾਡੇ ਵਲ ਕੋਈ ਵੀ ਧਿਆਨ ਨਾ ਦਿਤਾ। ਇਨ੍ਹਾਂ ਪੰਜਾਂ ਪਾਂਡਵਾਂ ਵਿਚੋਂ ਕੋਈ ਵੀ ਸ਼ਹੀਦ ਨਾ ਹੋਇਆ, ਮੇਰੇ ਸਾਰੇ ਪੁੱਤਰ ਮਾਰੇ ਗਏ।

ਉਸ ਵੇਲੇ ਕ੍ਰਿਸ਼ਨ ਮਹਾਰਾਜ ਨੇ ਫੁਰਮਾਨ ਕੀਤਾ ਕਿ ਰਾਜਨ! ਪ੍ਰਭੂ ਦਾ ਹੁਕਮ ਬਹੁਤ ਹੀ ਕਰਾਰਾ ਹੈ, ਇਸਦੇ ਵਿਚ ਨਰਮਾਈ ਲੈ ਆਉਣੀ ਬਹੁਤ ਹੀ ਔਖੀ ਕ੍ਰਿਆ ਹੈ। ਜੇਹਾ ਕੋਈ ਬੀਜਦਾ ਹੈ, ਉਸਨੂੰ ਵੱਢਣਾ ਹੀ ਪੈਂਦਾ ਹੈ ਭਾਵੇਂ ਛੇਤੀਂ ਫਲ ਕੱਟ ਲਵੇ, ਭਾਵੇਂ ਸੈਂਕੜੇ ਸਾਲ ਲੰਘ ਜਾਣ ਤੋਂ ਪਿਛੋਂ ਫਲ ਭੋਗੇ। ਹੇ ਰਾਜਨ! ਤੇਰੀ ਬੁੱਧੀ ਵਿਚ ਅਲਪੱਗਤਾ ਹੋਣ ਕਰਕੇ ਤੂੰ ਇਸ ਖੇਲ੍ਹ ਨੂੰ ਪੂਰੀ ਤਰ੍ਹਾਂ ਵੇਖ ਨਹੀਂ ਸਕਿਆ। ਮੈਂ ਤੈਨੂੰ ਭੂਤਕਾਲ ਵਿਚ ਇਕ ਸੌ ਸੱਤ ਜਨਮ ਪਹਿਲਾਂ ਲੈ ਜਾਂਦਾ ਹਾਂ, ਤੂੰ ਆਪਣੀਆਂ ਅੰਤਰੀਵ ਅੱਖਾਂ ਦੇ ਨਾਲ ਸਾਰੀ ਖੇਲ੍ਹ ਵੇਖ ਕੇ ਨਿਰਣਾ ਕਰ ਕਿ ਕੀ ਇਹ ਤੇਰੇ ਕਰਮ ਦਾ ਫਲ ਵਿਧਾਤਾ ਨੇ ਸਹੀ ਤਰੀਕੇ ਨਾਲ ਭੁਗਤਾਇਆ ਹੈ ਜਾਂ ਨਜ਼ਾਇਜ਼ ਹੋਈ ਹੈ?

ਧ੍ਰਿਤਰਾਸ਼ਟਰ ਭੂਤਕਾਲ ਵਿਚ ਸੁਰਤੀ ਦੇ ਨੈਣਾਂ ਨਾਲ ਵੇਖਦਾ ਹੈ ਕਿ ਉਹ ਇਕ ਰਾਜਾ ਹੈ, ਮਾਸ ਖਾਣ ਦੀ ਉਸਨੂੰ ਪ੍ਰਬਲ ਇੱਛਾ ਬਣੀ ਰਹਿੰਦੀ ਹੈ; ਇਕ ਤਰ੍ਹਾਂ ਨਾਲ ਉਹ ਹਰ ਰੋਜ਼ ਆਪਣੀ ਰਸੋਈ ਵਿਚ ਮਾਸ ਬਣਵਾਉਂਦਾ ਹੈ। ਇਕ ਵਾਰੀ ਬਾਹਰੋਂ ਕਿਤੋਂ ਵੀ ਮਾਸ ਦੀ ਪ੍ਰਾਪਤੀ ਨਾ ਹੋਈ। ਇਸਦੇ ਪਾਸ ਬਾਵਰਚੀ ਖਾਨੇ ਦੇ ਇੰਚਾਰਜ ਨੇ ਬੇਨਤੀ ਕੀਤੀ ਕਿ ਮਹਾਰਾਜ! ਅੱਜ ਮਾਸ ਕਿਤੋਂ ਵੀ ਉਪਲਬਧ ਨਹੀਂ ਹੋ ਰਿਹਾ। ਉਸ ਵੇਲੇ ਇਸਨੇ ਹੁਕਮ ਦਿਤਾ ਕਿ ਜੋ ਹੰਸਾਂ ਦੇ ਸੌ ਬੱਚੇ ਪਾਲੇ ਹੋਏ ਹਨ, ਉਨ੍ਹਾਂ ਵਿਚੋਂ ਇਕ ਕੱਟ ਲਓ ਅਤੇ ਭੋਜਨ ਤਿਆਰ ਕਰੋ। ਜਦੋਂ ਉਸਨੇ ਹੰਸ ਖਾਧਾ ਤਾਂ ਹੁਕਮ ਦੇ ਦਿਤਾ ਕਿ ਹਰ ਰੋਜ਼ ਇਸ ਪੰਛੀ ਦਾ ਮਾਸ ਖਾਣ ਲਈ ਮੈਨੂੰ ਦੇਵੋ। ਹੁੰਦੇ-ਹੁੰਦੇ ਸਾਰੇ ਬੱਚੇ ਖਾ ਲਏ ਗਏ। ਜਦੋਂ ਉਨ੍ਹਾਂ ਦੇ ਮਾਤਾ-ਪਿਤਾ ਮੌਸਮ ਬਦਲਣ ਨਾਲ ਉਸਦੀ ਰਾਖਵੀਂ ਝੀਲ ਦੇ ਕੰਢੇ ਉਤਰੇ ਤਾਂ ਉਨ੍ਹਾਂ ਨੇ ਜਾਣ ਲਿਆ ਕਿ ਅਸਾਡੇ ਬੱਚੇ ਨਜ਼ਰ ਨਹੀਂ ਆ ਰਹੇ। ਉਹ ਰਾਜੇ ਦੇ ਮਹਿਲਾਂ ਉਤੇ ਘੁੰਮਦੇ ਰਹੇ, ਥੱਕ ਹਾਰ ਕੇ ਮਰ ਗਏ। ਜਦੋਂ ਇਹ ਸਾਰਾ ਦ੍ਰਿਸ਼ ਅੰਤ੍ਰੀਵੀ ਅੱਖਾਂ ਦੇ ਨਾਲ ਵੇਖ ਲਿਆ ਤਾਂ ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਰਾਜਨ! ਇਕ ਸੌ ਸੱਤ ਜਨਮ ਪਹਿਲਾਂ ਕੀਤੇ ਹੋਏ ਕਰਮ ਦਾ ਫਲ ਤੈਨੂੰ ਹੁਣ ਭੋਗਣਾ ਪਿਆ ਹੈ, ਵਾਹਿਗੁਰੂ ਦੇ ਪ੍ਰਬੰਧ ਵਿਚ ਕਦੇ ਕੁਝ ਵੀ ਨਜਾਇਜ਼ ਨਹੀਂ ਹੋਇਆ ਕਰਦਾ। ਇਸ ਤੋਂ ਅੱਗੇ ਜੋ ਤੂੰ ਆਖਦਾ ਹੈਂ ਕਿ ਮੈਨੂੰ ਨੇਤ੍ਰਹੀਣ ਕਿਉਂ ਪੈਦਾ ਕੀਤਾ, ਇਕ ਸੌ ਚੌਥਾ ਜਨਮ ਦਿਖਾਉਂਦੇ ਹਾਂ। ਜਦੋਂ ਤੂੰ ਬੱਚਿਆਂ ਨਾਲ ਖੇਲ੍ਹਦਾ ਸੀ, ਉਹ ਸਮਾਂ ਦੇਖ। ਕੀ ਦੇਖਦਾ ਹੈ ਕਿ ਬੱਚੇ ਅੱਕ ਟਿੱਡੇ ਨੂੰ ਫੜਦੇ ਹਨ, ਬੱਚੇ ਆਪੋ-ਆਪਣੀ ਮੌਜ ਅਨੁਸਾਰ ਕਦੇ ਟਿੱਡੇ ਨੂੰ ਫੜ ਲੈਂਦੇ ਹਨ, ਕਦੇ ਛਡ ਦਿੰਦੇ ਹਨ, ਕਦੇ ਉਪਰ ਉਡਾ ਦਿੰਦੇ ਹਨ ਪਰ ਇਸਨੇ ਇਕ ਟਿੱਡਾ ਫੜਿਆ। ਨੇੜੇ ਕੰਡੇਦਾਰ ਕਿੱਕਰ ਦੀ ਵਾੜ ਸੀ, ਉਸਨੇ ਇਕ ਸੂਲ ਤੋੜੀ ਅਤੇ ਟਿੱਡੇ ਦੀਆਂ ਦੋਨੋਂ ਅੱਖਾਂ ਦੇ ਵਿਚੀਂ ਸਾਰ-

ਪਾਰ ਕੱਢ ਕੇ ਉਸਨੂੰ ਉਪਰ ਹਵਾ ਵਿਚ ਵਗਾਹ ਮਾਰਿਆ। ਉਹ ਟਿੱਡਾ ਸੂਲ ਦੇ ਕਸ਼ਟ ਨਾਲ ਬੇਹਬਲ ਹੋ ਗਿਆ ਅਤੇ ਕਸ਼ਟ ਸਹਿੰਦਾ-ਸਹਿੰਦਾ ਪ੍ਰਾਣਾਂ ਦਾ ਅੰਤ ਕਰ ਗਿਆ। ਕ੍ਰਿਸ਼ਨ ਮਹਾਰਾਜ ਕਹਿਣ ਲੱਗੇ ਕਿ ਰਾਜਨ! ਸਾਰੀ ਰਚਨਾ ਪ੍ਰਭੂ ਨੇ ਰਚੀ ਹੈ। ਰਚਣ ਵਾਲੇ ਦੇ ਅਖਤਿਆਰ ਹੈ - ਕਿਸੇ ਨੂੰ ਮਾਰੇ, ਭਾਵੇਂ ਕਿਸੇ ਨੂੰ ਜੀਵਨਦਾਨ ਦੇਵੇ। ਮਨੁੱਖ ਕਿਸੇ ਨੂੰ ਜੀਵਨ ਦਾਨ ਨਹੀਂ ਦੇ ਸਕਦਾ। ਇਸ ਦਾ ਕੀ ਹੱਕ ਹੈ ਕਿ ਵਾਹਿਗੁਰੂ ਦੇ ਪੈਦਾ ਕੀਤੇ ਜੀਵਾਂ ਨੂੰ ਆਪਣੇ ਖਾਣ ਹਿਤ ਮਾਰੇ ਅਤੇ ਜੀਵਾਂ ਨੂੰ ਤਕਲੀਫ ਦੇਵੇ? ਜੀਵ ਦੀ ਧੱਕਾਜ਼ੋਰੀ ਕੀਤੀ ਹੋਈ ਕਰਮ ਬਣ ਜਾਂਦੀ ਹੈ ਕਿਉਂਕਿ ਜੀਵ ਹਉਮੈ ਦਾ ਬੰਨ੍ਹਿਆਂ ਹੋਇਆ ਕਰਮ ਕਰਦਾ ਹੈ, ਕਰਮ ਦਾ ਫਲ ਉਸਨੂੰ ਪ੍ਰਭੂ ਹੁਕਮ ਅਨੁਸਾਰ ਭੋਗਣਾ ਹੀ ਪੈਂਦਾ ਹੈ। ਇਸ ਕਰਕੇ ਗੁਰੂ ਮਹਾਰਾਜ ਬਾਰ-ਬਾਰ ਫੁਰਮਾਨ ਕਰਦੇ ਹਨ -

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ।।***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ।।***
***ਪੰਨਾ-433***

ਗੁਰੂ ਦਸਵੇਂ ਪਾਤਸ਼ਾਹ ਸੰਗਤ ਵਿਚ ਬਿਰਾਜਮਾਨ ਹਨ। ਆਪ ਦੇ ਦਰਸ਼ਨ ਲਈ ਇਕ ਬੈਰਾਗੀ ਸਾਧੂਆਂ ਦੀ ਜਮਾਤ ਦੂਰ-ਦਰਾਜ਼ ਦੇ ਦੇਸਾਂ ਤੋਂ ਆਈ। ਉਨ੍ਹਾਂ ਨੇ ਆ ਕੇ ਪਾਤਸ਼ਾਹ ਦੇ ਦਰਸ਼ਨ ਕੀਤੇ। ਬਚਨ ਕਰ ਰਹੇ ਹਨ, ਉਸੇ ਵੇਲੇ ਇਕ ਪ੍ਰੇਮੀ, ਬਿਸ਼ੰਭਰਦਾਸ ਦਾ ਲੜਕਾ ਹਰਗੋਪਾਲ ਸੰਗਤ ਵਿਚ ਆ ਗਿਆ। ਕੀ ਦੇਖਦਾ ਹੈ ਕਿ ਗੁਰੂ ਮਹਾਰਾਜ ਨੇ ਇਕ ਹੱਥ ਵਿਚ ਇਕ ਬਟੇਰਾ ਫੜਿਆ ਹੋਇਆ ਹੈ ਅਤੇ ਦੂਜੇ ਹੱਥ ਵਿਚ ਬਾਜ ਹੈ। ਬਟੇਰੇ ਦੇ ਬਾਜ ਚੁੰਝ ਮਾਰਦਾ ਹੈ ਅਤੇ ਉਸਦਾ ਮਾਸ ਨੋਚ ਲੈਂਦਾ ਹੈ। ਉਹ ਬਟੇਰਾ ਤੜਫ ਰਿਹਾ ਹੈ ਪਰ ਮਹਾਰਾਜ ਜੀ ਨੇ ਉਸਨੂੰ ਉਡਣ ਨਹੀਂ ਦਿਤਾ। ਅਜਿਹਾ ਕੌਤਕ ਵੇਖ ਕੇ ਕਿਸੇ ਨੂੰ ਸਮਝ ਨਹੀਂ ਆ ਰਿਹਾ ਕਿ ਗੁਰੂ ਮਹਾਰਾਜ ਜੀ ਦਾ ਇਸ ਕੌਤਕ ਤੋਂ ਕੀ ਭਾਵ ਹੈ। ਸਾਰੀ ਸੰਗਤ ਬੜੇ ਧਿਆਨ ਨਾਲ ਸਾਵਧਾਨ ਹੋ ਕੇ ਇਸ ਕੌਤਕ ਨੂੰ ਦੇਖ ਸੋਚ ਰਹੀ ਹੈ ਕਿ ਇਹ ਕੋਈ ਪਾਪੀ ਜੀਵ ਹੋਵੇਗਾ ਜਿਸਦਾ ਫਲ ਗੁਰੂ ਮਹਾਰਾਜ ਭੁਗਤਾ ਰਹੇ ਹਨ। ਹੌਲੀ-ਹੌਲੀ ਬਟੇਰੇ ਦਾ ਮਾਸ ਬਾਜ ਨੇ ਖਾ ਲਿਆ। ਮਹਾਰਾਜ ਜੀ ਨੇ ਬਚਿਆ ਹੋਇਆ ਪਿੰਜਰ ਸੇਵਾਦਾਰ ਨੂੰ ਫੜਾ ਕੇ ਦੂਰ ਸੁੱਟਣ ਦਾ ਹੁਕਮ ਦਿਤਾ ਅਤੇ ਆਪ ਆਪਣੇ ਹੱਥ ਸੁੱਚੇ ਕਰਕੇ ਗੰਭੀਰ ਹੋਏ ਦਰਸ਼ਨ ਦੇ ਰਹੇ ਹਨ। ਵੈਰਾਗੀਆਂ ਦੇ ਸ੍ਰੀ ਮਹੰਤ ਨੇ ਬੇਨਤੀ ਕੀਤੀ ਕਿ ਹੇ ਪ੍ਰਭੂ! ਆਪ ਸਰਬ ਕਲਾ ਸਮਰੱਥ ਹੋਂ, ਆਪ ਵਿਚ ਤੇ ਪ੍ਰਮੇਸ਼ਰ ਦੇ ਵਿਚ ਕੋਈ ਵੀ ਭੇਦ ਨਹੀਂ ਹੈ ਕਿਉਂਕਿ ਅਸੀਂ ਗੁਰੂਆਂ ਦੀ ਬਾਣੀ ਵਿਚ ਪੜ੍ਹਿਆ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ।।***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ।।***
***ਪੰਨਾ - 442***

ਆਪ ਤ੍ਰਿਕਾਲਦਰਸ਼ੀ ਹੋ ਅਸੀਂ ਆਪ ਦੀ ਕ੍ਰਿਆ ਸਮਝ ਨਹੀਂ ਸਕੇ। ਅਸਾਡੇ ਕਈ ਪ੍ਰੇਮੀ, ਹੋ ਸਕਦਾ ਹੈ ਇਸ ਕ੍ਰਿਆ ਤੋਂ ਕੁਝ ਅਣਜਾਣ-ਪੁਣਾ

ਹੋਣ ਕਰਕੇ ਸ਼ੰਕਿਆਂ ਦੀ ਦਲਦਲ ਵਿਚ ਨਾ ਖੁਭ ਜਾਣ। ਸੋ ਆਪ ਦੇ ਚਰਨਾਂ ਵਿਚ ਬੇਨਤੀ ਹੈ ਕਿ ਆਪ ਇਸ ਗੁਪਤ ਰਹੱਸ ਉਪਰ ਪ੍ਰਕਾਸ਼ ਪਾ ਕੇ ਕ੍ਰਿਤਾਰਥ ਕਰੋ ਤਾਂ ਕਿ ਸਾਨੂੰ ਵੀ ਕੁਝ ਸਿਖਿਆ ਆਵੇ। ਆਪ ਦੇ ਬਚਨ ਸੁਣ ਕੇ ਮਹਾਰਾਜ ਜੀ ਨੇ ਦੱਸਿਆ ਕਿ ਪਿਛਲੇ ਦੂਰ ਦੇ ਜਨਮ ਵਿਚ ਇਹ ਬਟੇਰਾ ਇਕ ਅਮੀਰ ਪੁਰਸ਼, ਬਾਹੂ ਬਲ ਵਾਲਾ ਅਭਿਮਾਨੀ ਬੰਦਾ ਸੀ। ਇਸਦੇ ਰਾਜ ਵਿਚ ਇਕ ਸ਼ਾਹੂਕਾਰ ਵਿਆਜ ਦਾ ਕੰਮ ਕਰਦਾ ਸੀ, ਪੈਸੇ ਉਧਾਰੇ ਦੇ ਕੇ ਆਪਣਾ ਨਿਰਬਾਹ ਕਰਿਆ ਕਰਦੇ ਸਨ। ਇਸ ਅਮੀਰ ਨੇ ਉਸ ਤੋਂ ਪੈਸੇ ਉਧਾਰੇ ਲੈ ਲਏ ਅਤੇ ਜ਼ਮਾਨਤ ਵਿਚ ਇਕ ਮਹਾਂਪੁਰਸ਼ਾਂ ਵਲ ਇਸ਼ਾਰਾ ਕਰਕੇ ਕਿਹਾ ਕਿ ਮੈਂ ਇਸ ਸਤਿਪੁਰਸ਼ ਦੀ ਜ਼ਮਾਨਤ ਦਿੰਦਾ ਹਾਂ। ਸ਼ਾਹੂਕਾਰ ਨੇ ਵਿਸ਼ਵਾਸ਼ ਕਰ ਲਿਆ, ਪਰ ਇਸ ਅਭਿਮਾਨੀ ਨੇ ਪੈਸੇ ਤਾਂ ਵਾਪਸ ਕੀ ਕਰਨੇ ਸਨ, ਆਪਣੇ ਜ਼ੋਰ ਦੇ ਨਾਲ ਆਪਣੇ ਬੰਦਿਆਂ ਰਾਹੀਂ ਉਸਨੂੰ ਲੁੱਟ ਲਿਆ ਅਤੇ ਆਪਣੇ ਨਗਰ ਵਿਚੋਂ ਉਜਾੜ ਦਿਤਾ। ਜਿਥੇ ਜਾ ਕੇ ਉਹ ਵਸਿਆ, ਉਥੋਂ ਵੀ ਉਜਾੜ ਦਿਤਾ। ਉਸਨੇ ਪੈਸੇ ਵਾਪਸ ਲੈਣ ਲਈ ਕਈ ਵਾਰ ਤਰਲੇ ਭਰੇ ਪਰ ਇਸ ਪੁਰਸ਼ ਨੇ ਉਸਨੂੰ ਕੋਈ ਆਈ-ਗਈ ਨਾ ਦਿਤੀ ਅਤੇ ਦਿਤੀ ਹੋਈ ਜ਼ਮਾਨਤ ਦੀ ਵੀ ਲਿਹਾਜ਼ ਨਾ ਕਰੀ। ਇਸ ਪ੍ਰੇਮੀ ਨੇ ਕਿਹਾ ਕਿ ਰੱਬ ਦੀ ਦਰਗਾਹ ਵਿਚ ਤੈਨੂੰ ਲੇਖਾ ਦੇਣਾ ਪਵੇਗਾ, ਮੈਂ ਉਥੇ ਜਾ ਕੇ ਆਪਣਾ ਹਿਸਾਬ-ਕਿਤਾਬ ਤੇਰੇ ਨਾਲ ਨਿਬੇੜਾਂਗਾ। ਉਹ ਜ਼ਿਮੀਦਾਰ ਕਹਿਣ ਲੱਗਿਆ ਕਿ ਮੈਂ ਦਰਗਾਹ-ਦਰਗੂਹ ਕੋਈ ਨਹੀਂ ਜਾਣਦਾ, ਸਭ ਢਕੌਂਸਲੇ ਹਨ। ਚਲਾਕ ਲੋਕ ਫਰਜ਼ੀ ਦਰਗਾਹਾਂ ਬਣਾ ਕੇ ਭੋਲੀ-ਭਾਲੀ ਜਨਤਾ ਨੂੰ ਡਰਾਉਂਦੇ ਰਹਿੰਦੇ ਹਨ। ਨਾ ਕੋਈ ਧਰਮਰਾਜ ਹੈ, ਨਾ ਕੋਈ ਇਸ ਸੰਸਾਰ ਨੂੰ ਪੈਦਾ ਕਰਨ ਵਾਲਾ ਹੈ, ਇਹ ਸੰਸਾਰ ਤਾਂ ਆਪਣੇ-ਆਪ ਆਪੇ ਹੀ ਬਣਿਆ ਹੋਇਆ ਹੈ। ਇਸਨੂੰ ਬਣਾਉਣ ਵਾਲਾ ਕੋਈ ਨਹੀਂ ਹੈ - ***'ਆਹ ਜਗ ਮਿੱਠਾ ਅਗਲਾ ਕਿਨ ਡਿੱਠਾ।'*** ਇਹ ਸਭ ਡਰਾਉਣ ਵਾਲੀਆਂ ਗੱਲਾਂ ਮੈਂ ਨਹੀਂ ਮੰਨਦਾ। ਜੋ ਕੁਛ ਹੈ ਸਾਡੇ ਸਾਹਮਣੇ ਹੀ ਹੈ, ਕੋਈ ਲੇਖਾ-ਪੱਤਾ ਨਹੀਂ ਹੁੰਦਾ। ਜਿਵੇਂ ਵੀ ਕਿਸੇ ਤੋਂ ਕੋਈ ਚੀਜ਼ ਹਾਸਿਲ ਹੁੰਦੀ ਹੈ, ਲੈਣ ਦੀ ਕਰੋ ਅਤੇ ਮੌਜਾਂ ਉਡਾਓ। ਲੇਖਿਆਂ ਪੱਤਿਆਂ ਦਾ ਡਰਾਵਾ ਇਨਸਾਨ ਨੂੰ ਇਕ ਖੋਖਲਾ ਡਰਾਵਾ ਹੈ। ਮੈਂ ਤੇਰੇ ਪੈਸੇ ਕਿਸੇ ਤਰ੍ਹਾਂ ਨਾਲ ਵੀ ਨਹੀਂ ਮੋੜਨੇ।

ਉਸ ਪ੍ਰੇਮੀ ਨੂੰ ਝਟਕਾ ਲੱਗਿਆ ਅਤੇ ਉਸਦੇ ਪ੍ਰਾਣਾਂ ਦਾ ਅੰਤ ਹੋਣ ਲੱਗਿਆ ਤਾਂ ਉਸਦੇ ਮੂੰਹੋਂ ਨਿਕਲਿਆ, ਜ਼ਿੰਮੀਦਾਰ ਜੀ! ਜੇ ਮੇਰਾ ਵਸ ਚਲਦਾ ਤਾਂ ਮੈਂ ਤੇਰਾ ਜਿਉਂਦੇ ਦਾ ਮਾਸ ਨੋਚ-ਨੋਚ (ਚੂੰਡ-ਚੂੰਡ) ਕੇ ਖਾਂਦਾ। ਐਨਾ ਕਹਿ ਕੇ ਉਹ ਸ਼ਾਹੂਕਾਰ ਮਰ ਗਿਆ। ਵੈਰਾਗੀ ਸਾਧੂਆਂ ਨੂੰ ਮੁਖਾਤਿਬ ਕਰਕੇ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਮਹਾਂਪੁਰਸ਼ੋ! ਤੁਸੀਂ ਪ੍ਰਮੇਸ਼ਰ ਦੇ ਨਿਯਮ ਨੂੰ ਭਲੀਭਾਂਤ ਜਾਣਦੇ ਹੋਂ -

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ।।***
***ਪੰਨਾ - 134***

ਸੋ ਸਮਾਂ ਪਾ ਕੇ ਉਹ ਸ਼ਾਹੂਕਾਰ ਬਾਜ ਬਣ ਗਿਆ ਅਤੇ ਉਹ ਜ਼ਿਮੀਦਾਰ ਆਪਣੇ ਕਰਮਾਂ ਦਾ ਬੰਨ੍ਹਿਆਂ ਹੋਇਆ ਬਟੇਰਾ ਬਣ ਗਿਆ। ਇਹ

ਬਟੇਰਾ, ਸਿੰਘ ਫੜ ਲਿਆਏ ਤੇ ਬਾਜ ਪਹਿਲਾਂ ਹੀ ਸਾਡੇ ਪਾਸ ਸੀ। ਇਨ੍ਹਾਂ ਨੇ ਮਹਾਂਪੁਰਸ਼ਾਂ ਦੀ ਜ਼ਾਮਨੀ ਦਿਤੀ ਸੀ। ਸੋ ਅਸਾਡਾ ਫਰਜ਼ ਸੀ ਕਿ ਅਸੀਂ ਇਸ ਬਟੇਰੇ ਦੇ ਕਰਮਾਂ ਦਾ ਫਲ ਆਪ ਭੁਗਤਾਈਏ। ਇਸ ਕਰਕੇ ਅਸੀਂ ਤਾਂ ਇਸਦੇ ਕਰਮ ਦਾ ਫਲ ਭੁਗਤਾਇਆ ਹੈ। ਇਸ ਜ਼ਿਮੀਦਾਰ ਦਾ ਕੀਤਾ ਹੋਇਆ ਕਰਮ ਹੁਕਮ ਵਿਚ ਹੁਣ ਹੀ ਭੁਗਤਾਇਆ ਜਾਣਾ ਸੀ। ਇਹ ਸੁਣ ਕੇ ਸਾਰੇ ਵੈਰਾਗੀਆਂ ਦੇ ਸ਼ੰਕੇ ਦੂਰ ਹੋ ਗਏ।

ਸੋ ਇਸ ਤਰ੍ਹਾਂ ਨਾਲ ਪ੍ਰਭੂ ਦੇ ਹੁਕਮ ਦੀ ਕ੍ਰਿਆ ਚਲ ਰਹੀ ਹੈ। ਇਹ ਪ੍ਰਬਲ ਹੁਕਮ ਕਰਮ ਨੂੰ ਬਲ ਦਿੰਦਾ ਹੈ ਅਤੇ ਅਸੀਂ ਕਰਮ ਭੋਗਦੇ ਹਾਂ।

ਹੁਣ ਇਹ ਸਵਾਲ ਪੈਦਾ ਹੁੰਦਾ ਹੈ ਕਿ ਕਿਸੇ ਤਰ੍ਹਾਂ ਦੇ ਨਾਲ ਇਹ ਕਰਮ ਦਾ ਫਲ ਮਿਟ ਸਕਦਾ ਹੈ ਜਾਂ ਨਹੀਂ? ਇਸ ਸਿਧਾਂਤ ਨੂੰ ਅਸਾਨੂੰ ਸਮਝਣਾ ਪਵੇਗਾ। ਵਾਹਿਗੁਰੂ ਜੀ ਦੇ ਪਿਆਰੇ ਹਰ ਵਕਤ ਵਾਹਿਗੁਰੂ ਜੀ ਨਾਲ ਜੁੜੇ ਰਹਿੰਦੇ ਹਨ, ਵਾਹਿਗੁਰੂ ਜੀ ਨੇ ਆਪਣੇ ਪਿਆਰਿਆਂ ਨੂੰ **veeto power** ਦਿਤੀ ਹੋਈ ਹੈ। ਉਹ ਜੇ ਚਾਹੁਣ ਤਾਂ ਲੇਖ ਨੂੰ ਪੂਰੀ ਤਰ੍ਹਾਂ ਮੇਟ ਵੀ ਸਕਦੇ ਹਨ, ਸੁਪਨੇ ਵਿਚ ਭੁਗਤਾ ਸਕਦੇ ਹਨ ਜਾਂ ਸੂਲੀ ਤੋਂ ਸੂਲ ਬਣਾ ਕੇ ਭੁਗਤਾ ਸਕਦੇ ਹਨ। ਗੁਰਬਾਣੀ ਵਿਚ ਫੁਰਮਾਨ ਆਉਂਦਾ ਹੈ -

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ ਓਇ ਰਾਮ ਨਾਮ ਰੰਗਿ ਰਾਤੇ।।***
***ਤਿਨ ਕੀ ਸੋਭਾ ਸਭਨੀ ਥਾਈ ਜਿਨ ਪ੍ਰਭ ਕੇ ਚਰਣ ਪਰਾਤੇ।। ਪੰਨਾ - 748***

ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਲਿਖਦੇ ਹਨ ਕਿ -

***ਧੂੜੀ ਲੇਖੁ ਮਿਟਾਇਆ ਚਰਣੋਦਕ ਮਨੁ ਵਸਗਤਿ ਆਯਾ।***
***ਭਾਈ ਗੁਰਦਾਸ ਜੀ, ਵਾਰ - 23/3***

ਸੰਤਾਂ ਦੇ ਚਰਨਾਂ ਦੀ ਧੂੜੀ ਵਿਚ ਪ੍ਰਬਲ ਸ਼ਕਤੀ ਹੋਇਆ ਕਰਦੀ ਹੈ ਅਤੇ ਉਹ ਲੇਖ ਮਿਟਾ ਦਿਆ ਕਰਦੇ ਹਨ ਤੇ ਸੰਪਰਦਾਈ ਮਹਾਂਪੁਰਸ਼ਾਂ ਦੇ ਮੁਖ ਤੋਂ ਐਸੇ ਬਚਨ ਸੁਣੇ ਜਾਂਦੇ ਹਨ ਕਿ ਇਕ ਸ਼ਾਹੂਕਾਰ ਲਾਹੌਰ ਵਿਚ ਰਿਹਾ ਕਰਦਾ ਸੀ। ਇਕ ਵਾਰੀ ਉਹ ਸੌਦਾਗਰ ਵਪਾਰ ਕਰਨ ਲਈ ਦੂਰ ਦੇ ਦੇਸ਼ਾਂ ਵਿਚ ਗਿਆ, ਪਿਛੇ ਘਰ ਵਿਚ ਉਸ ਦੀ ਖੂਬਸੂਰਤ ਇਸਤ੍ਰੀ ਬੱਚਿਆਂ ਸਮੇਤ ਰਹਿ ਗਈ। ਇਕ ਦਿਨ ਉਹ ਕੇਸੀਂ ਇਸ਼ਨਾਨ ਕਰਕੇ ਆਪਣੇ ਤਿੰਨ ਮੰਜ਼ਿਲੇ ਮਕਾਨ ਦੀ ਉਪਰਲੀ ਛੱਤ ਉਤੇ ਬੈਠੀ ਆਪਣੇ ਕੇਸਾਂ ਦਾ ਪਾਣੀ ਸੌਖਤ ਕਰ ਰਹੀ ਸੀ। ਦੂਜੇ ਪਾਸੇ ਨੇੜੇ ਹੀ ਲਾਹੌਰ ਦੇ ਕਿਲੇ ਦਾ ਉਸ ਸਮੇਂ ਦਾ ਹਾਕਮ ਕਿਲੇ ਦੇ ਬੁਰਜ ਉਪਰ ਖੜ੍ਹਾ ਸ਼ਹਿਰ ਦਾ ਨਿਰੀਖਣ ਕਰ ਰਿਹਾ ਸੀ ਅਤੇ ਦੂਰਬੀਨ ਹੱਥ ਵਿਚ ਲੈ ਕੇ ਆਉਂਦੇ-ਜਾਂਦੇ ਲੋਕਾਂ ਨੂੰ ਵੇਖ ਰਿਹਾ ਸੀ, ਬਜ਼ਾਰ ਵਿਚ ਹੋਏ ਇਕੱਠਾਂ ਨੂੰ ਭਾਂਪ ਰਿਹਾ ਸੀ। ਦੂਰਬੀਨ ਘੁੰਮਾ ਕੇ ਰਿਹਾਇਸ਼ੀ ਮਕਾਨਾਂ ਉਪਰ ਜਦੋਂ ਕੀਤੀ ਤਾਂ ਉਸ ਸੌਦਾਗਰ ਦੀ ਇਸਤ੍ਰੀ ਆਪਣੀ ਸਾਦੀ **dress** ਵਿਚ ਬੈਠੀ ਉਸਨੂੰ ਅਤਿਅੰਤ ਸੁੰਦਰ ਨਜ਼ਰ ਆਈ। ਉਸਦਾ ਮਨ, ਵੇਖਦਿਆਂ ਹੀ, ਕਾਮ ਵਾਸ਼ਨਾ ਦੇ ਅਧੀਨ ਹੋ ਗਿਆ। ਇਹ

ਵਾਸ਼ਨਾ ਐਸੀ ਪ੍ਰਬਲ ਹੋਇਆ ਕਰਦੀ ਹੈ ਕਿ ਇਸਦਾ ਡੰਗਿਆ, ਸਾਰੀਆਂ ਸਦਾਚਾਰਕ ਕੀਮਤਾਂ ਨੂੰ ਤਿਆਗ ਕੇ ਆਪਣੀ ਵਾਸ਼ਨਾ ਦੀ ਪੂਰਤੀ ਲਈ ਜਾਇਜ਼-ਨਜਾਇਜ਼ ਸਭ ਢੰਗ ਅਪਨਾਉਣ ਲਈ ਤਤਪਰ ਹੋ ਜਾਇਆ ਕਰਦਾ ਹੈ। ਨਾ ਹੀ ਉਸ ਨੂੰ ਲੋਕ ਲਾਜ ਦਾ ਡਰ ਹੁੰਦਾ ਹੈ, ਨਾ ਹੀ ਪਰਲੋਕ ਦਾ ਡਰ ਰਹਿੰਦਾ ਹੈ; ਲੱਜਾ, ਸ਼ਰਮ ਦੇ ਅੱਖਰ ਅਤੇ ਇਨ੍ਹਾਂ ਦਾ ਮਤਲਬ ਉਸਦੇ ਮਨ ਵਿਚੋਂ ਅਲੋਪ ਹੋ ਜਾਇਆ ਕਰਦਾ ਹੈ। ਅਰਥ-ਅਨਰਥ ਦੀ ਨਾ ਵਿਚਾਰ ਕਰਦਾ ਹੋਇਆ ਕਾਮ ਪੂਰਤੀ ਲਈ ਅੰਨ੍ਹਾ ਹੋ ਜਾਇਆ ਕਰਦਾ ਹੈ। ਉਸ ਸਮੇਂ ਉਸਨੇ ਆਪਣੇ ਨੇੜੇ ਹੀ ਖੜ੍ਹੇ ਇਕ ਸੇਵਾਦਾਰ ਨੂੰ ਬੁਲਾਇਆ ਅਤੇ ਉਸਨੂੰ ਉਸ ਬੀਬੀ ਦਾ ਘਰ ਦਿਖਾ ਕੇ ਕਿਹਾ ਕਿ ਉਸਨੂੰ ਮੇਰੇ ਕੋਲ ਸੱਦ ਕੇ ਲਿਆਵੋ ਅਤੇ ਉਹ ਮੇਰੇ ਪਾਸ ਰਹੇ; ਨਹੀਂ ਤਾਂ ਮੈਂ ਉਸ ਦੇ ਬਾਲ-ਬੱਚੇ, ਉਸਦੇ ਪਤੀ ਨੂੰ ਮਰਵਾ ਕੇ ਉਸਨੂੰ ਜ਼ਬਰਦਸਤੀ ਚੁੱਕ ਕੇ ਆਪਣੇ ਮਹਿਲਾਂ ਵਿਚ ਬੇਗਮ ਬਣਾ ਲਵਾਂਗਾ।

ਸਿਆਣਾ ਚੋਬਦਾਰ ਭਾਵੇਂ ਮਨੋਂ ਇਸ ਗੱਲ ਨੂੰ ਪਸੰਦ ਨਹੀਂ ਸੀ ਕਰਦਾ ਪਰ ਕੁਝ ਬੋਲ ਕੇ ਆਖ ਵੀ ਨਹੀਂ ਸੀ ਸਕਦਾ। ਹੁਕਮ ਮੰਨ ਕੇ ਉਸ ਮਕਾਨ ਵਲ ਗਿਆ ਅਤੇ ਉਸ ਨਾਲ ਗੱਲਬਾਤ ਕਰਕੇ ਕਿਹਾ ਕਿ ਅਸਾਡੇ ਲਾਹੌਰ ਦਾ ਹਾਕਮ ਇਹ ਚਾਹੁੰਦਾ ਹੈ ਕਿ ਤੂੰ ਉਸ ਦੇ ਪਾਸ ਆਵੇਂ। ਉਸ ਦੀ ਵਾਸ਼ਨਾ ਮੰਦ ਹੈ, ਉਸ ਦੀ ਪੂਰਤੀ ਲਈ ਉਸ ਨੇ ਮੈਨੂੰ ਭੇਜਿਆ ਹੈ। ਉਹ ਬੀਬੀ ਸੁਣ ਕੇ ਹੱਕੀ-ਬੱਕੀ ਰਹਿ ਗਈ ਅਤੇ ਆਪਣੀ ਕੁਲ ਧਰਮ, ਆਪਣੇ ਨਿੱਜ ਧਰਮ, ਆਪਣੇ ਸਮਾਜਿਕ ਧਰਮ ਅਤੇ ਆਪਣੇ ਪਤੀਵਰਤਾ ਧਰਮ ਨੂੰ ਵਿਚਾਰ ਕੇ ਪੂਰੀ ਸਪਸ਼ਟ ਹੋ ਕੇ ਉਤਰ ਦਿਤਾ ਕਿ ਮੈਂ ਇਕ ਪਤੀਵਰਤਾ ਇਸਤ੍ਰੀ ਹਾਂ ਅਤੇ ਮੈਂ ਆਪਣੇ ਧਰਮ ਦੇ ਵਿਚ ਬੱਧੀ ਕਿਸੇ ਪਰ ਪੁਰਸ਼ ਨਾਲ ਅੰਗ ਨਹੀਂ ਲਾ ਸਕਦੀ। ਮੈਨੂੰ ਆਪਣੇ ਧਰਮ ਦੀ ਪੂਰਤੀ ਲਈ ਭਾਵੇਂ ਆਪਣੀ ਜਾਨ ਵੀ ਕੁਰਬਾਨ ਕਰਨੀ ਪਵੇ ਤਾਂ ਵੀ ਮੈਂ ਇਹ ਪਤਿਤ ਕਰਮ ਬਿਲਕੁਲ ਵੀ ਨਹੀਂ ਕਰ ਸਕਦੀ। ਦੂਸਰਾ ਮੈਂ ਹਿੰਦੂ ਧਰਮ ਨਾਲ ਸਬੰਧ ਰਖਦੀ ਹਾਂ, ਉਹ ਮੁਸਲਿਮ ਹਾਕਮ ਹੈ, ਉਸਨੂੰ ਮੇਰੇ ਵਲੋਂ ਕਹਿ, ਕਿ ਉਹ ਆਪਣੇ ਇਸਲਾਮ ਦੇ ਧਰਮ ਉਪਰ ਪੂਰੀ ਤਰ੍ਹਾਂ ਦ੍ਰਿੜ੍ਹਤਾ ਨਾਲ ਚੱਲੇ, ਜਿਸਦੇ ਮੁਤਾਬਿਕ ਪਰਾਈਆਂ ਇਸਤ੍ਰੀਆਂ ਦੇ ਉਪਰ ਜ਼ਬਰ ਕਰਨਾ, ਸ਼ਰਾ ਦੇ ਮੁਤਾਬਿਕ ਬਿਲਕੁਲ ਹੀ ਵਰਜਿਤ ਹੈ। ਜੇ ਆਪ ਹੀ ਹਾਕਮ ਹੁੰਦਾ ਹੋਇਆ ਸ਼ਰਾ ਦੇ ਕਾਨੂੰਨਾਂ ਦੀਆਂ ਧੱਜੀਆਂ ਉਡਾਉਂਦਾ ਹੈ ਤਾਂ ਪਰਜਾ ਦੀ ਰਾਖੀ ਕੌਣ ਕਰੇਗਾ? ਇਹ ਮੇਰੀ ਬੇਨਤੀ ਉਸ ਪਾਸ ਕਰ ਦੇਣੀ।

ਇਹ ਸੁਣ ਕੇ ਉਸ ਸੇਵਾਦਾਰ ਨੇ ਕਿਹਾ ਕਿ ਬੀਬੀ ਉਹ ਹਾਕਮ ਬੜਾ ਨਿਰਦਈ ਹੈ, ਸੁਕਰਮ-ਆਕਰਮ ਦੀ ਉਸਨੂੰ ਕੋਈ ਸੋਝੀ ਨਹੀਂ ਹੈ, ਉਸਨੂੰ ਉਸਦੇ ਕੀਤੇ ਕਰਮਾਂ ਲਈ ਪੁਛਣ ਵਾਲਾ ਕੋਈ ਨਹੀਂ ਹੈ; ਇਸ ਲਈ ਹੋ ਸਕਦਾ ਹੈ ਕਿ ਉਹ ਤੁਹਾਡਾ ਘਰ ਜ਼ਬਤ ਕਰ ਲਵੇ, ਤੇਰੇ ਪਤੀ ਨੂੰ ਕੈਦ ਕਰ ਲਵੇ ਅਤੇ ਬੱਚਿਆਂ ਨੂੰ ਮਰਵਾ ਦੇਵੇ ਤੇ ਤੈਨੂੰ ਜ਼ਬਰਦਸਤੀ ਆਪਣੇ ਮਹਿਲਾਂ ਵਿਚ ਸ਼ਾਮਿਲ ਕਰ ਲਵੇ।

ਇਹ ਸੁਣ ਕੇ ਬੀਬੀ ਨੇ ਕਿਹਾ ਕਿ ਵੀਰਾ! ਮੈਂ ਧਰਮ ਨੂੰ ਕਿਸੇ ਤਰ੍ਹਾਂ ਵੀ

ਨਹੀਂ ਤਿਆਗ ਸਕਦੀ ਭਾਵੇਂ ਮੇਰੇ ਸਰੀਰ ਦੇ ਟੁਕੜੇ-ਟੁਕੜੇ ਕਰ ਦੇਵੇ। ਉਹ ਵਾਪਸ ਆ ਗਿਆ। ਕੋਰਾ ਜਵਾਬ ਸੁਣ ਕੇ ਉਹ ਹਾਕਮ ਹੋਰ ਵਸੀਲੇ ਸੋਚਣ ਲੱਗਿਆ। ਕਾਜ਼ੀ ਨਾਲ ਸਲਾਹ ਕੀਤੀ, ਉਸਨੇ ਸਮਝਾਇਆ ਕਿ ਮਹਾਰਾਜ! ਲਾਹੌਰ ਵਿਚ ਹਿੰਦੂਆਂ ਦਾ ਬੜਾ ਜ਼ੋਰ ਹੈ ਜੇ ਤੁਸੀਂ ਧੱਕੇ ਨਾਲ ਇਹ ਕੰਮ ਕਰਿਆ ਤਾਂ ਇਹ ਫਰਿਆਦੀ ਹੋ ਕੇ ਦਿੱਲੀ ਬਾਦਸ਼ਾਹ ਪਾਸ ਜਾਣਗੇ, ਇਨ੍ਹਾਂ ਦੀ ਫਰਿਆਦ ਸੁਣ ਕੇ ਬਾਦਸ਼ਾਹ ਦੇ ਮਨ ਤੇ ਚੰਗਾ ਅਸਰ ਨਹੀਂ ਹੋਏਗਾ। ਅਸਾਨੂੰ ਐਸਾ ਕੰਮ ਕਰਨਾ ਚਾਹੀਦਾ ਹੈ ਕਿ ਸੱਪ ਵੀ ਮਰ ਜਾਏ ਤੇ ਡੰਡਾ ਵੀ ਨਾ ਟੁੱਟੇ। ਮੈਂ ਮੋਹਨੀ ਮੰਤ੍ਰ ਸਿੱਧ ਕੀਤਾ ਹੋਇਆ ਹੈ, ਮੈਂ ਉਸ ਮੰਤ੍ਰ ਬਲ ਨਾਲ ਉਸਨੂੰ ਉਸਦੀ ਆਪਣੀ ਮਰਜ਼ੀ ਨਾਲ ਹੀ ਮਹਿਲਾਂ ਵਿਚ ਬੁਲਾ ਦੇਵਾਂਗਾ, ਕੋਈ ਬੰਦਾ ਭੇਜਣ ਦੀ ਲੋੜ ਨਹੀਂ; ਆਪਣੇ ਆਪ ਹੀ ਆ ਜਾਵੇਗੀ। ਉਸਨੇ ਮੰਤ੍ਰ ਪੜ੍ਹਿਆ ਅਤੇ ਮੰਜੇ ਦੇ ਪਾਵੇ ਦੇ ਹੇਠਾਂ ਰੱਖ ਦਿਤਾ। ਉਧਰ ਉਸ ਬੀਬੀ ਦੇ ਮਨ ਵਿਚ ਖਿਆਲ ਆਇਆ ਕਿ ਜੇ ਮੇਰੇ ਪਤੀ ਨੂੰ, ਮੇਰੇ ਬੱਚਿਆਂ ਨੂੰ ਮਰਵਾ ਦਿਤਾ, ਜਾਇਦਾਦ ਜ਼ਬਤ ਕਰ ਲਈ ਫੇਰ ਵੀ ਮੈਨੂੰ ਉਹ ਮਹਿਲਾਂ ਵਿਚ ਲੈ ਜਾਣਗੇ; ਮੇਰੇ ਪਿਛੇ ਮੇਰੇ ਬੱਚੇ, ਮੇਰਾ ਪਤੀ ਸੰਤਾਪ ਕਿਉਂ ਕੱਟਣ, ਮੈਂ ਆਪ ਹੀ ਚਲੀ ਜਾਂਦੀ ਹਾਂ। ਐਨੇ ਨੂੰ ਕਾਜ਼ੀ ਨੇ ਦੂਜਾ ਮੰਤ੍ਰ ਮੰਜੇ ਦੇ ਪਾਵੇ ਹੇਠ ਦਬਾ ਦਿਤਾ। ਉਸਦਾ ਅਸਰ - ਉਹ ਬੀਬੀ ਵਸਤਰ ਬਦਲਣ ਲਗ ਗਈ। ਤੀਸਰਾ ਮੰਤ੍ਰ ਤੀਸਰੇ ਪਾਵੇ ਹੇਠ ਦੱਬ ਦਿਤਾ ਤਾਂ ਉਹ ਹਾਰ-ਸ਼ਿੰਗਾਰ ਲਾ ਕੇ ਆਪਣੀ ਮਰਜ਼ੀ ਨਾਲ ਚਲਣ ਦੀ ਤਿਆਰੀ ਕਰਨ ਲਗੀ। ਚੌਥਾ ਮੰਤ੍ਰ ਪੜ੍ਹਿਆ ਗਿਆ, ਚੌਥੇ ਪਾਵੇ ਹੇਠ ਦੱਬ ਦਿਤਾ ਤਾਂ ਉਹ ਘਰ ਨੂੰ ਤਾਲਾ ਲਾ ਕੇ ਕਿਲੇ ਵਲ ਨੂੰ ਚਲ ਪਈ। ਕਾਜ਼ੀ ਨੇ ਆਪਣੇ ਮੰਤ੍ਰ ਬਲ ਨਾਲ ਦੱਸਿਆ ਕਿ ਹੁਣ ਉਹ ਤਾਲਾ ਲਾ ਕੇ ਆ ਰਹੀ ਹੈ।

ਜਿਸ ਰਸਤੇ ਉਹ ਚਲੀ ਆ ਰਹੀ ਸੀ, ਉਸੇ ਰਸਤੇ ਇਕ ਸੰਘਣੇ ਦਰਖਤ ਹੇਠ ਇਕ ਪੂਰਨ ਮਹਾਂਪੁਰਸ਼, ਤ੍ਰਿਕਾਲਦਰਸ਼ੀ ਆਪਣਾ ਨਿਵਾਸ ਰੱਖਿਆ ਕਰਦੇ ਸਨ ਅਤੇ ਸੰਗਤਾਂ ਨੂੰ ਦਰਸ਼ਨ ਦੇ ਕੇ ਸਤਿ ਮਾਰਗ ਤੇ ਚਲਣ ਦੀ ਪ੍ਰੇਰਨਾ ਕਰਿਆ ਕਰਦੇ ਸਨ। ਉਸ ਬੀਬੀ ਦੇ ਮਨ ਵਿਚ ਆਇਆ ਕਿ ਮੈਂ ਵੀ ਜਾਂਦੀ ਵਾਰੀ ਮਹਾਂਪੁਰਸ਼ਾਂ ਨੂੰ ਨਮਸ਼ਕਾਰ ਕਰ ਜਾਵਾਂ। ਜਦੋਂ ਉਸਨੇ ਨਮਸਕਾਰ ਕੀਤੀ ਤਾਂ ਉਸੇ ਵੇਲੇ ਮਹਾਂਪੁਰਸ਼ਾਂ ਨੇ ਉਸ ਦੇ ਲੱਗੇ ਹੋਏ ਹਾਰ-ਸ਼ਿੰਗਾਰ ਨੂੰ ਦੇਖ ਕੇ ਯੋਗ ਬਲ ਨਾਲ ਅਨੁਭਵ ਕੀਤਾ ਕਿ ਇਹ ਬੀਬੀ ਤਾਂ ਮਹਾਂ-ਨਿੰਦਨੀ ਕੁਕਰਮ ਕਰਨ ਲਈ ਕਿਲੇ ਵਲ ਨੂੰ ਜਾ ਰਹੀ ਹੈ। ਉਨ੍ਹਾਂ ਨੇ ਉਸਦਾ ਮਸਤਕ ਵਾਚਿਆ ਅਤੇ ਪੜ੍ਹਿਆ ਕਿ ਇਸ ਦੇ ਮਸਤਕ ਵਿਚ ਇਹ ਭੈੜਾ ਲੇਖ ਲਿਖਿਆ ਹੋਇਆ ਹੈ। ਮਹਾਂਪੁਰਸ਼ ਦਿਆਲੂ ਸਨ, ਉਨ੍ਹਾਂ ਦੇ ਮਨ ਵਿਚ ਦਇਆ ਆਈ ਅਤੇ ਬੀਬੀ ਨੂੰ ਤਾੜਨਾ ਕਰਕੇ ਪੁਛਿਆ ਤਾਂ ਉਸਨੇ ਸੱਚੋ-ਸੱਚ ਦਸ ਦਿਤਾ ਕਿ ਮਹਾਰਾਜ! ਮੈਨੂੰ ਕੋਈ ਬਹੁਤ ਬੁਰੀ ਸ਼ਕਤੀ, ਮੇਰੀ ਸੁੱਧ ਬੁੱਧ ਭੁਲਾ ਕੇ ਮੈਨੂੰ ਇਸ ਦੁਸ਼ਟ ਕਰਮ ਲਈ ਖਿੱਚੀਂ ਲਈ ਜਾ ਰਹੀ ਹੈ, ਮੇਰੀ ਸੁਰਤ ਕੋਈ ਕੰਮ ਨਹੀਂ ਕਰ ਰਹੀ। ਮੈਂ ਖੁਦ ਹੈਰਾਨ ਹਾਂ ਕਿ ਮੈਨੂੰ ਕੀ ਹੋ ਗਿਆ, ਮੈਨੂੰ ਬਚਾਓ; ਮੈਂ ਆਪਣੇ ਆਪ ਨਹੀਂ ਬਚ ਸਕਦੀ। ਉਸ ਵੇਲੇ ਮਹਾਂਪੁਰਸ਼ਾਂ ਨੇ ਆਪਣੇ ਚਰਨਾਂ ਹੇਠੋਂ ਚਰਨ ਧੂੜ ਚੁਕੀ ਅਤੇ ਮਸਤਕ ਤੇ ਮਲ ਕੇ ਕਾਟਾ ਲਾ ਦਿਤਾ ਅਤੇ ਫੁਰਮਾਇਆ ਕਿ ਬੇਟੀ! ਤੈਨੂੰ ਮੰਤ੍ਰ ਦਾ ਬਲ ਖਿਚੀਂ ਲਈ ਜਾ ਰਿਹਾ ਸੀ, ਇਹ ਲੇਖ ਤੇਰੇ ਕਰਮਾਂ

ਵਿਚ ਭੋਗਣਾ ਲਿਖਿਆ ਹੋਇਆ ਸੀ। ਹੁਣ ਜਾਹ! ਆਰਾਮ ਨਾਲ ਆਪਣੇ ਘਰ ਬੈਠ, ਇਹ ਲੇਖ ਧੂੜੀ ਨੇ ਮਿਟਾ ਦਿਤਾ ਹੈ। ਸੋ ਇਸ ਤਰ੍ਹਾਂ ਦੇ ਨਾਲ ਉਹ ਬੀਬੀ ਵਾਪਸ ਚਲੀ ਗਈ, ਹੋਸ਼ ਆ ਗਈ। ਕਾਜ਼ੀ ਨੇ ਹਾਕਮ ਨੂੰ ਦੱਸਿਆ ਕਿ ਉਹ ਬੀਬੀ ਅੱਧੇ ਰਸਤੇ ਤਕ ਤਾਂ ਪਹੁੰਚ ਗਈ ਸੀ ਪਰ ਮੇਰੇ ਮੰਤ੍ਰ ਦਾ ਬਲ ਇਕ ਸਾਧੂ ਨੇ ਨਿਹਫਲ ਕਰ ਦਿਤਾ। ਹੁਣ ਨਹੀਂ ਉਹ ਆਉਂਦੀ, ਤੁਹਾਨੂੰ ਵੀ ਮਨ ਸ਼ਾਂਤ ਕਰਨਾ ਚਾਹੀਦਾ ਹੈ; ਬਹੁਤ ਬਦਨਾਮੀ ਹੋ ਜਾਵੇਗੀ। ਇਸ ਤਰ੍ਹਾਂ ਮੱਥੇ ਦਾ ਲਿਖਿਆ ਹੋਇਆ ਕਰਮ, ਸੰਤਾਂ ਦੀ ਧੂੜੀ ਨੇ ਮਿਟਾ ਦਿਤਾ ਅਤੇ ਕਰਮ ਅੰਸ ਮਾਤਰ ਹੀ ਭੋਗਿਆ ਗਿਆ। ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਕਰਮ ਦੇ ਸਬੰਧ ਵਿਚ ਅਤੇ ਕਰਮ ਦੀ ਸ਼ਕਤੀ ਬਾਰੇ ਬਹੁਤ ਵਿਸਥਾਰ ਪੂਰਵਕ ਸਪਸ਼ਟ ਕੀਤਾ ਗਿਆ ਹੈ ਕਿ-

***ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ।। ਪੰਨਾ - 937***

ਆਮ ਹਾਲਤਾਂ ਵਿਚ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ।

ਦੁਆਪਰ ਜੁਗ ਦੇ ਅੰਤ ਵਿਚ ਜਦੋਂ ਮਹਾਂਭਾਰਤ ਦਾ ਜੁੱਧ ਲੜਿਆ ਗਿਆ ਤਾਂ ਪਾਂਡਵਾਂ ਦੀ ਜਿੱਤ ਹੋਈ ਅਤੇ ਪਾਂਡਵਾਂ ਪਾਸ ਭਾਰਤ ਵਰਸ਼ ਦਾ ਰਾਜ ਆ ਗਿਆ। ਅਰਜਨ ਦਾ ਪੋਤਾ, ਮਹਾਰਾਜਾ ਪ੍ਰੀਛਤ ਗੱਦੀ ਉਤੇ ਬੈਠਾ, ਉਸਦੇ ਪਿਛੋਂ ਉਸਦਾ ਲੜਕਾ ਜਨਮੇਜਾ ਗੱਦੀ ਉਤੇ ਬੈਠਾ। ਇਹ ਤੀਸਰਾ ਜਨਮੇਜਾ ਸੀ, ਬੜਾ ਪ੍ਰਤਾਪਸ਼ਾਲੀ ਮਹਾਰਾਜਾ ਸੀ, ਸਾਰੇ ਭਾਰਤ ਵਰਸ਼ ਉਤੇ ਉਹਦਾ ਰਾਜ ਸੀ, ਉਹ ਅਜਿੱਤ ਸੈਨਾ ਦਾ ਮਾਲਕ ਸੀ। ਕੋਈ ਰਾਜਾ ਉਸ ਨਾਲ ਟਾਕਰਾ ਨਹੀਂ ਸੀ ਕਰ ਸਕਦਾ। ਬਹੁਤ ਹਠ ਵਾਲਾ ਸੀ ਅਤੇ ਤਪੀ ਵੀ ਸੀ। 14 ਵਿਦਿਆ ਪੜ੍ਹਿਆ ਹੋਇਆ ਸੀ। ਉਸਦੇ ਆਪਣੇ ਮੁਕਾਬਲੇ ਤੇ ਉਸ ਸਮੇਂ ਭਾਰਤ ਵਿਚ ਕੋਈ ਸੂਰਬੀਰ ਨਹੀਂ ਸੀ, ਉਸਨੂੰ ਆਪਣੀਆਂ ਬਾਹਾਂ ਤੇ ਬਹੁਤ ਮਾਣ ਸੀ। ਜੋ ਚਾਹੁੰਦਾ ਸੀ, ਉਹ ਕੰਮ ਕਰ ਲਿਆ ਕਰਦਾ ਸੀ। ਅਣਹੋਈਆਂ ਨੂੰ ਹੋਈਆਂ ਕਰਨ ਦੇ ਉਸਦੇ ਇਰਾਦੇ ਸਨ, ਸਮੇਂ ਨੂੰ ਬਦਲਣ ਲਈ ਉਹ ਦ੍ਰਿੜ੍ਹ ਵਿਸ਼ਵਾਸ਼ੀ ਸੀ। ਉਹ ਜਦੋਂ ਆਪਣੇ ਬਜ਼ੁਰਗਾਂ ਦੇ ਕਾਰਨਾਮੇ ਸੁਣਿਆ ਕਰਦਾ ਸੀ ਅਤੇ ਕ੍ਰਿਸ਼ਨ ਮਹਾਰਾਜ ਜੀ, ਵੇਦ ਵਿਆਸ ਜੀ ਬਾਰੇ ਸੁਣਦਾ ਸੀ ਤਾਂ ਉਸਦੇ ਮਨ ਵਿਚ ਇਕ ਸ਼ੰਕਾ ਜ਼ਬਰਦਸਤ ਉਤਪੰਨ ਹੋ ਜਾਂਦਾ ਸੀ ਕਿ ਕ੍ਰਿਸ਼ਨ ਮਹਾਰਾਜ ਜੋ ਕਿ ਦੁਆਪਰ ਜੁਗ ਦੇ ਸੋਲਾਂ ਕਲਾਂ ਸੰਪੂਰਨ ਅਵਤਾਰ ਹੋਏ ਹਨ, ਵੇਦ ਵਿਆਸ ਜੀ ਤ੍ਰਿਕਾਲਦਰਸ਼ੀ, ਭੀਸ਼ਮ ਪਿਤਾਮਾ ਵਰਗੇ ਬ੍ਰਹਮਚਾਰੀ ਹੋਏ ਹਨ, ਬਿਦਰ ਜੀ ਵਰਗੇ ਨੀਤੀਵਾਨ ਹੋਏ ਹਨ ਤਾਂ ਉਨ੍ਹਾਂ ਨੇ ਮਹਾਂਭਾਰਤ ਦਾ ਜੁੱਧ ਕਿਉਂ ਨਾ ਰੋਕਿਆ ਜਦੋਂ ਕਿ ਉਨ੍ਹਾਂ ਨੂੰ ਪਤਾ ਸੀ ਕਿ ਇਸ ਜੁੱਧ ਵਿਚ ਸਰਵਨਾਸ਼ ਹੋ ਜਾਵੇਗਾ ਅਤੇ ਆਰੀਅਨ ਕਲਚਰ ਤਹਿਸ-ਨਹਿਸ, ਉਲਟ-ਪੁਲਟ ਹੋ ਜਾਵੇਗੀ; ਵਰਨ ਸ਼ੰਕਰ ਔਲਾਦ ਹੋ ਜਾਵੇਗੀ, ਕਰਮ ਧਰਮ ਸਭ ਨਸ਼ਟ ਹੋ ਜਾਣਗੇ, ਇਕ ਤਰ੍ਹਾਂ ਨਾਲ ਆਰੀਅਨ ਕੌਮ ਦਾ ਸਰਵਨਾਸ਼ ਹੋ ਜਾਵੇਗਾ। ਫਿਰ ਕੀ ਕਾਰਨ ਹੈ ਕਿ ਉਨ੍ਹਾਂ ਨੇ ਇਸ ਸਰਵ ਨਾਸ਼ ਵਾਲੇ ਜੁੱਧ ਨੂੰ ਹਟਾਉਣ ਦਾ ਕਿਉਂ ਨਾ ਕੋਈ ਜਤਨ ਕੀਤਾ? ਇਸ ਜੁੱਧ ਵਿਚ ਅਨੁਮਾਨ ਤੋਂ ਰਹਿਤ ਤਬਾਹੀ ਹੋਈ, ਜਿਸ ਵਿਚ ੪੫ ਲੱਖ ਅਜਿੱਤ ਸੂਰਮਾ ਅਠਾਰ੍ਹਾਂ ਦਿਨਾਂ ਵਿਚ

ਮਾਰਿਆ ਗਿਆ, ਭਾਰਤ ਵਰਸ਼ ਦੇ ਰਾਜੇ, ਰਾਜਕੁਮਾਰ ਵੀ ਮਾਰੇ ਗਏ; ਇਹ ਜੁੱਧ ਕਿਉਂ ਨਾ ਰੋਕਿਆ? ਮਨ ਵਿਚ ਖਿਆਲ ਆਇਆ ਕਿ ਉਸ ਸਮੇਂ ਜੇ ਮੈਂ ਹੁੰਦਾ ਤਾਂ ਇਕ ਖਾਨਦਾਨ ਵਿਚ ਵੀ ਇਹ ਆਪਸੀ ਜੁੱਧ ਬਿਲਕੁਲ ਨਾ ਹੋਣ ਦਿੰਦਾ।

ਗੁਰੂ ਦਸਵੇਂ ਪਾਤਸ਼ਾਹ ਜੀ ਇਸ ਰਾਜੇ ਬਾਰੇ ਸੰਕੇਤ ਕਰਦੇ ਹਨ –

***ਰਾਜ ਕੌ ਗ੍ਰਿਹ ਪਾਇਕੈ ਜਨਮੇਜ ਰਾਜ ਮਹਾਨ।।***
***ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ।।***
***ਪਿਤਰ ਕੇ ਬਧ ਕੋਪ ਤੇ ਸਭ ਬਿਪ੍ਰ ਲੀਨ ਬੁਲਾਇ।।***
***ਸਰਪ ਮੇਧ ਕਰ ਯੌ ਲਗੇ ਮਖ ਧਰਮ ਕੇ ਚਿਤ ਚਾਇ।।***
***1/165 ਗਿਆਨ ਪ੍ਰਬੋਧ, ਪੰਨਾ – 1188***

ਇਕ ਦਿਨ ਵੇਦ ਵਿਆਸ ਜੀ, ਰਾਜੇ ਜਨਮੇਜੇ ਪਾਸ ਆਏ। ਰਾਜੇ ਨੇ ਉਨ੍ਹਾਂ ਦਾ ਬਹੁਤ ਸਤਿਕਾਰ ਕੀਤਾ। ਵਿਆਸ ਜੀ ਉਸ ਦੇ ਬਜ਼ੁਰਗ ਸਨ। ਕਹਿਣ ਲੱਗਿਆ ਕਿ ਜਦੋਂ ਮਹਾਂਭਾਰਤ ਦਾ ਜੁੱਧ ਹੋਇਆ, ਉਸ ਵੇਲੇ ਤੁਸੀਂ ਵੀ ਹਾਜ਼ਰ ਸੀ? ਕਹਿਣ ਲੱਗੇ, "ਹਾਂ! ਅਸੀਂ ਜੁੱਧ ਪੂਰੀ ਤਰ੍ਹਾਂ ਨਾਲ ਦੇਖਿਆ ਹੈ, ਸਾਡੇ ਹੁੰਦਿਆਂ ਹੀ ਇਹ ਮਹਾਨ ਘੋਰ ਜੁੱਧ ਅਠਾਰ੍ਹਾਂ ਦਿਨ ਹੋਇਆ।" ਜਨਮੇਜਾ ਕਹਿਣ ਲੱਗਿਆ ਕਿ ਕ੍ਰਿਸ਼ਨ ਮਹਾਰਾਜ ਜੀ ਭੀ ਸਨ? ਵੇਦ ਵਿਆਸ ਜੀ ਨੇ ਕਿਹਾ, "ਹਾਂ।" "ਭੀਸ਼ਮ ਪਿਤਾਮਾ ਅਤੇ ਮਹਾਨ ਨੀਤੀ ਵੇਤਾ, ਬਿਦਰ ਜੀ, ਦਰੋਣਾਚਾਰੀਆ ਅਜਿੱਤ ਸੂਰਮਾ ਉਸ ਵੇਲੇ ਹੋਏ ਹਨ?" ਵਿਆਸ ਜੀ ਨੇ ਕਿਹਾ, "ਹਾਂ, ਸਾਰੇ ਸਨ।" "ਇਕ ਗੱਲ ਮੈਨੂੰ ਸਮਝ ਨਹੀਂ ਆ ਰਹੀ ਕਿ ਤੁਹਾਡੇ ਹੁੰਦਿਆਂ ਅਜਿਹੀਆਂ ਘਟਨਾਵਾਂ ਹੋਈਆਂ, ਜੋ ਇਕ ਬੁਰੇ ਤੋਂ ਬੁਰਾ ਆਦਮੀ ਵੀ ਨਹੀਂ ਕਰ ਸਕਦਾ; ਇਹ ਕਿਥੇ ਦੀ ਅਕਲ ਸੀ ਕਿ ਇਕ ਇਸਤ੍ਰੀ ਦੇ ਵਸਤਰ ਸਾਰੀ ਸਭਾ ਦੇ ਸਾਮ੍ਹਣੇ ਲਾਹੁਣ ਦਾ ਹੁਕਮ ਇਕ ਰਾਜਕੁਮਾਰ ਦੇ ਦੇਵੇ, ਜੋ ਗੱਦੀ ਤੇ ਨਹੀਂ ਬੈਠਾ ਸੀ, ਉਸ ਦਾ ਪਿਤਾ ਧ੍ਰਿਤਰਾਸ਼ਟਰ ਉਸ ਸਮੇਂ ਦਾ ਰਾਜਾ ਸੀ। ਭੀਸ਼ਮ ਪਿਤਾਮਾ ਜੀ ਸਭਾ ਵਿਚ ਹਾਜ਼ਰ ਸਨ, ਦਰੋਣਾਚਾਰੀਆ, ਗੁਰੂ ਕ੍ਰਿਪਾਚਾਰੀਆ, ਬਿਦਰ ਜੀ – ਉਸ ਸਮੇਂ ਇਹ ਮਹਾਨ ਪੁਰਸ਼ ਸਭਾ ਵਿਚ ਹਾਜ਼ਰ ਸਨ ਫਿਰ ਇਹ ਰਾਜਕੁਮਾਰ ਦੇ ਹੁਕਮ ਨੂੰ ਦਰੋਣਾਚਾਰੀਆ, ਗੁਰੂ ਕ੍ਰਿਪਾਚਾਰੀਆ ਨੇ ਕਿਉਂ ਸਿਰ ਨਿਵਾ ਕੇ ਮੰਨਿਆਂ ਜਦੋਂ ਕਿ ਉਹ ਰਾਜ ਹੁਕਮ ਨਹੀਂ ਸੀ। ਇਕ ਬਹੁਤ ਘਿਨੌਣੀ, **illegal** ਬਾਤ ਕਰਵਾਈ ਸੀ।" ਇਸ ਘਟਨਾ ਬਾਰੇ ਗੁਰੂ ਮਹਾਰਾਜ ਜੀ ਨੇ ਵੀ ਫੁਰਮਾਨ ਕੀਤਾ ਹੈ –

***ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ।।***
***ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ।।***

***ਪੰਨਾ – 1008***

ਉਸਨੇ ਕਿਹਾ ਕਿ ਮੈਂ ਸੁਣਿਆ ਹੈ ਕਿ ਐਨੇ ਸੁਚੇਤ ਅਸਾਡੇ ਬਜ਼ੁਰਗਾਂ ਨੇ, ਜੂਆ ਖੇਡਿਆ; ਕੀ ਲੋੜ ਸੀ ਜੂਆ ਖੇਡਣ ਦੀ, ਤੇ ਇਥੋਂ ਤਕ ਗਏ

ਕਿ ਆਪਣੇ ਆਪ ਨੂੰ ਵੀ ਗੁਲਾਮ ਬਣਾ ਲਿਆ ਤੇ ਆਪਣੀ ਇਸਤ੍ਰੀ ਨੂੰ ਜੂਏ ਵਿਚ ਹਾਰ ਦਿਤਾ। ਐਸੀ ਬਾਤ ਵੀ ਮੈਂ ਸੁਣੀ ਹੈ -

***ਧਾਰਨਾ - ਬਣ ਕੇ ਮਜ਼ਦੂਰ ਜੀ, ਰੋਂਦੇ ਸੀ ਪੰਜੇ ਪਾਂਡਵ।***
***ਰੋਂਦੇ ਸੀ ਪੰਜੇ ਪਾਂਡਵ, - 4, 2.***
***ਬਣ ਕੇ ਮਜ਼ਦੂਰ ਜੀ,............. -2***

***ਰੋਵਹਿ ਪਾਂਡਵ ਭਏ ਮਜੂਰ॥ ਜਿਨ ਕੈ ਸੁਆਮੀ ਰਹਤ ਹਦੂਰਿ॥ ਪੰਨਾ - 954***

ਬੜੀ ਤਰਕਸ਼ੀਲ ਗੱਲ ਕਰੀ। ਕਹਿਣ ਲੱਗੇ, "ਪਹਿਲਾਂ ਮਜ਼ੂਰੀ ਕਰੀ; ਪਤਾ ਨਹੀਂ ਸੀ ਕਿ ਜੂਆ ਨਹੀਂ ਖੇਲ੍ਹੀਦਾ? ਕਿੰਨਾ ਦੁਖ ਪਾਇਆ, ਕਿੰਨਾ ਝਗੜਾ-ਝਾਟਾ ਕਰਿਆ?" ਤਰਕ ਕਰ ਰਿਹੈ - ਬਜ਼ੁਰਗਾਂ ਦੇ ਉਤੇ। ਜਿਸ ਵਕਤ ਬਨਵਾਸ ਚਲੇ ਗਏ, ਬਾਰ੍ਹਾਂ ਸਾਲ ਤਾਂ ਰਹਿਣਾ ਸੀ ਵੈਸੇ, ਤੇਰ੍ਹਵੇਂ ਸਾਲ ਗੁਪਤ ਰਹਿਣਾ ਸੀ; ਜੇ ਪਤਾ ਲੱਗ ਜਾਵੇ ਤਾਂ ਫੇਰ ਬਾਰ੍ਹਾਂ ਸਾਲ ਬਨਵਾਸ ਕੱਟਣਾ ਪੈਣਾ ਸੀ। ਵੈਰਾਟ ਰਾਜੇ ਦੇ ਪਾਸ ਆਪਣਾ ਨਾਮ ਬਦਲ ਕੇ ਛੁਪ ਕੇ ਨੌਕਰੀ ਕਰਦੇ ਰਹੇ। ਰਾਜਾ ਯੁਧਿਸ਼ਟਰ - 'ਕੰਕ' ਨਾਮ ਰਖਾ ਕੇ ਵੈਰਾਟ ਨੂੰ ਚੌਪੜ ਖਿਡਾਉਂਦਾ ਰਿਹਾ। ਭੀਮ ਸੈਨ - 'ਬੱਲਭ' ਨਾਮ ਰਖਾ ਕੇ ਰਸੋਈਆ ਬਣ ਕੇ ਰਸੋਈ ਦਾ ਕੰਮ ਕਰਦਾ ਰਿਹਾ। ਅਰਜਨ - 'ਬਿਹੰਡੜਾ' ਨਾਮ ਰਖਾ ਕੇ ਰਾਜ ਪੁਤਰੀ ਨੂੰ ਨ੍ਰਿਤਕਾਰੀ ਸਿਖਾਉਂਦਾ ਰਿਹਾ। ਨਕੁਲ - 'ਗ੍ਰੰਥੀ ਪਾਲ' ਨਾਮ ਰਖਾ ਕੇ ਘੋੜਿਆਂ ਦੀ ਸੇਵਾ ਕਰਦਾ ਰਿਹਾ। ਸਹਦੇਵ - 'ਤੰਤੀਪਾਲ' ਨਾਮ ਰਖਾ ਕੇ ਗਊਆਂ ਦੀ ਸੇਵਾ ਕਰਦਾ ਰਿਹਾ। ਭੀਮਸੈਨ ਇਕੱਲਾ ਜਾ ਕੇ ਰੋਇਆ ਕਰੇ ਕਿ ਮੇਰੇ ਮੁਕਾਬਲੇ ਤਕੜਾ ਕੋਈ ਨਹੀਂ ਹੈ - ਭਾਰਤ ਵਰਸ਼ ਵਿਚ, ਤੇ ਇਥੇ ਮੈਂ ਮਾੜਿਆਂ-ਮਾੜਿਆਂ ਤੋਂ ਝਿੜਕਾਂ ਸਹਿ ਰਿਹਾ ਹਾਂ। ਲੇਕਿਨ ਕਰਨਾ ਕੀ ਸੀ, ਕਿ ਪਤਾ ਨਾ ਲੱਗੇ। ਰਾਜਾ ਯੁਧਿਸ਼ਟਰ ਰੋਇਆ ਕਰੇ, ਜਦੋਂ ਦ੍ਰੋਪਤੀ ਦੇ ਉਤੇ ਬਿਪਤਾ ਆਈ, ਉਥੇ ਕ੍ਰੀਚਕ ਨੇ ਉਸਨੂੰ ਬੁਲਾਇਆ, ਉਸ ਵੇਲੇ ਇਕੱਲੇ-ਇਕੱਲੇ ਵੀ ਰੋਏ, ਇਕੱਠੇ ਹੋ ਕੇ ਵੀ ਰੋਏ ਕਿ ਇਸ ਵਿਚਾਰੀ ਉਪਰ ਦੂਸਰੀ ਵਾਰੀ ਬਿਪਤਾ ਆ ਗਈ। ਪਹਿਲੀ ਵਾਰੀ ਆਈ -

***ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰਿ ਜਿਨਾਂ ਦੀ।***

***ਭਾਈ ਗੁਰਦਾਸ ਜੀ, ਵਾਰ 10/8***

ਦੂਜੀ ਵਾਰੀ ਉਥੇ ਰੋਏ। ਏਥੇ ਹੰਝੂ ਅੰਦਰ ਨੂੰ ਗਏ, ਉਥੇ ਬਾਹਰ ਨੂੰ ਆਏ। ਮਹਾਰਾਜ ਕਹਿੰਦੇ ਨੇ -

***ਰੋਵਹਿ ਪਾਂਡਵ ਭਏ ਮਜੂਰ॥ ਜਿਨ ਕੈ ਸੁਆਮੀ ਰਹਤ ਹਦੂਰਿ॥ ਪੰਨਾ - 954***

ਇਹ ਰਾਜਾ 14 ਵਿਦਿਆ ਪੜ੍ਹਿਆ ਹੋਇਆ ਸੀ - ਸੰਗੀਤ, ਡੰਗਰ-ਪਸ਼ੂ ਪਾਲਣ, ਖੇਤੀ ਬਾੜੀ, ਵੈਦਕ, ਤਾਰਿਆਂ ਦੀ ਵਿਦਿਆ, ਔਸ਼ਧੀਆਂ, ਖਗੋਲ, ਭੂਗੋਲ, ਇਤਿਹਾਸ, ਫੌਜ ਦੀ ਵਿਦਿਆ, ਰਾਜਨੀਤੀ ਆਦਿ ਅਨੇਕਾਂ

ਵਿਦਿਆ ਦਾ ਇਹ ਮਹਾਨ ਤਪੀ ਸੀ। ਸਰੀਰ ਬਹੁਤ ਸੁੰਦਰ ਸੀ, ਵਿਦਿਆ ਦਾ ਖਜ਼ਾਨਾ ਸੀ।

ਬਹੁਤ ਵਿਦਿਆ ਆ ਜਾਵੇ ਤਾਂ ਤਰਕਾਂ-ਵਿਤਰਕਾਂ ਬਹੁਤ ਹੀ ਪੈਦਾ ਹੋ ਜਾਇਆ ਕਰਦੀਆਂ ਹਨ। ਅਜਕੱਲ ਅਸਾਡੇ ਪੜ੍ਹੇ-ਲਿਖੇ, ਜਿਨ੍ਹਾਂ ਨੂੰ ਅਸੀਂ **Phd., D.Lit.** ਕਹਿ ਕੇ ਮਾਣ ਬਖਸ਼ਦੇ ਹਾਂ, ਉਨ੍ਹਾਂ ਵਿਚੋਂ ਕਈਆਂ ਦੇ ਮਨਾਂ ਵਿਚ ਤਰਕ ਆਈ ਹੋਈ ਹੈ, ਬੇਅੰਤ ਹੀ ਗੱਲਾਂ, ਪੁਰਾਣੇ ਰਿਸ਼ੀਆਂ-ਮੁਨੀਆਂ, ਪੈਗੰਬਰ, ਅਉਲੀਆਂ ਬਾਰੇ ਕਰਦੇ ਹੀ ਰਹਿੰਦੇ ਹਨ। ਕਈ ਕਹਿੰਦੇ ਹਨ ਕਿ ਬਚਿੱਤਰ ਨਾਟਕ ਗੁਰੂ ਦਸਵੇਂ ਪਾਤਸ਼ਾਹ ਨੇ ਨਹੀਂ ਲਿਖਿਆ, ਕਈ ਕਹਿੰਦੇ ਹਨ ਕਿ ਰਾਮਾ ਅਵਤਾਰ ਤੇ ਕ੍ਰਿਸ਼ਨਾ ਅਵਤਾਰ ਗੁਰੂ ਦਸ਼ਮੇਸ਼ ਪਿਤਾ ਦੀ ਕਿਰਤ ਨਹੀਂ ਹਨ ਅਤੇ ਕਈ ਏਥੋਂ ਤਕ ਚਲੇ ਜਾਂਦੇ ਹਨ ਕਿ 'ਹਮਰੀ ਕਰੋ ਹਾਥ ਦੈ ਰੱਛਾ' ਇਹ ਚੌਪਈ ਗੁਰੂ ਦਸ਼ਮੇਸ਼ ਪਿਤਾ ਦੀ ਕਿਰਤ ਨਹੀਂ ਹੈ। ਜੇ ਅਸੀਂ ਮੰਨ ਲਈਏ ਤਾਂ ਫਿਰ ਅੰਮ੍ਰਿਤ ਛਕਾਉਣ ਵਾਸਤੇ ਕਿਹੜੀ ਚੌਪਈ ਅੰਮ੍ਰਿਤ ਬਾਣੀਆਂ ਵਿਚ ਪੜ੍ਹਿਆ ਕਰੀਏ ? ਕਈ ਅਰਦਾਸ ਨੂੰ ਹੀ ਖੰਡਨ ਕਰੀ ਜਾਂਦੇ ਹਨ ਅਤੇ ਇਸ ਵਿਚ ਸੋਧ ਚਾਹੁੰਦੇ ਹਨ। ਕਈ ਗੁਰੂ ਮਹਾਰਾਜ ਜੀ ਦੇ ਲਿਖੇ ਮੰਗਲਾਂ ਉਪਰ ਹੀ ਕਿੰਤੂ ਕਰੀ ਜਾਂਦੇ ਹਨ। ਸਦੀਆਂ ਦੇ ਬਣੇ ਹੋਏ ਨਿਸ਼ਚੇ ਖੰਡਤ ਕਰੀ ਜਾਂਦੇ ਹਨ। ਪਤਾ ਨਹੀਂ ਇਹ ਕੀ ਸੋਚਦੇ ਹਨ ਅਤੇ ਸਾਨੂੰ ਕਿਥੇ ਲਿਜਾਉਣਾ ਚਾਹੁੰਦੇ ਹਨ। ਵਿਦਿਆ ਦੇ ਚਕਾਚੂੰਧ ਹਨ੍ਹੇਰੇ ਵਿਚ ਪ੍ਰਮੇਸ਼ਰ ਨੇ ਭੁਲਾ ਦਿਤੇ, ਗੁਰੂ ਗ੍ਰੰਥ ਸਾਹਿਬ ਜੀ ਨੂੰ ਇਕ ਪੋਥੀ ਦੀ ਤੁਲਨਾ ਦਿੰਦੇ ਹਨ। ਗੁਰੂ ਮਹਾਰਾਜ ਜੀ ਸਰਬ ਕਲਾ ਸਮਰੱਥ, ਸਰਬ ਸ਼ਕਤੀਸ਼ਾਲ ਹਨ; ਇਹ ਪੜ੍ਹੇ-ਲਿਖੇ ਵਿਦਵਾਨ ਇਸਨੂੰ ਕਿਤਾਬ ਹੀ ਦਸਦੇ ਹਨ। ਫੇਰ ਇਹ ਸਿੱਖ ਦੇ ਸਿੱਖ ਹੀ ਹਨ; ਸਿੱਖ ਹੀ ਨਹੀਂ, ਇਹ ਵੱਡੀਆਂ-ਵੱਡੀਆਂ ਕਾਨਫਰੰਸਾਂ ਕਰਕੇ ਆਪਣੀ ਮਨਮਤਿ ਹਾਵੀ ਕਰ ਰਹੇ ਹਨ ਜਿਸ ਕਰਕੇ ਜਗਿਆਸੂ ਕੁਰਾਹੇ ਪੈ ਰਹੇ ਹਨ। ਜੇ ਚੌਪਈ ਗੁਰੂ ਦਸ਼ਮੇਸ਼ ਪਿਤਾ ਦੀ ਕਿਰਤ ਨਹੀਂ ਹੈ ਤਾਂ ਅੰਮ੍ਰਿਤ ਕਾਹਦੇ ਨਾਲ ਛਕਾਵੋਂਗੇ ? ਜੇ ਹੋਰ ਕੋਈ ਇਸ ਦੀ ਥਾਂ **propose** ਕਰੋਂਗੇ ਤਾਂ ਪਿਛਲਾ **link** ਹੀ ਟੁੱਟ ਗਿਆ। ਕਿਉਂ ਐਸੀਆਂ ਗੱਲਾਂ ਆਪਣੀ ਹਨ੍ਹੇਰੀ ਵਿਦਿਆ ਦੇ ਅੰਧਕਾਰ ਵਿਚੋਂ ਪ੍ਰਗਟ ਕਰ ਰਹੇ ਹੋ ? ਗੁਰੂ ਮਹਾਰਾਜ, ਦਸ਼ਮੇਸ਼ ਪਿਤਾ ਜੀ ਦੇ ਸਮੇਂ ਤੋਂ ਅੰਮ੍ਰਿਤ ਦੀ ਵਿਧੀ ਇਕੋ ਹੀ ਰਹੀ ਹੈ ਜਿਸਨੂੰ ਅਸੀਂ ਪੁਸ਼ਤ-ਦਰ-ਪੁਸ਼ਤ ਅੱਗੇ, ਲਈ ਆ ਰਹੇ ਹਾਂ। ਕਦੇ ਅੰਮ੍ਰਿਤ ਦੀ ਲਹਿਰ ਬੰਦ ਤਾਂ ਹੋਈ ਨਹੀਂ ਕਿ ਚੌਪਈ ਭੁੱਲ ਕੇ ਹੋਰ ਲਾ ਦਿਤੀ। ਇਹ ਮਾਨਯੋਗ ਵਿਦਵਾਨ ਸਿੱਧਾ ਹੀ ਕਹਿੰਦੇ ਹਨ ਕਿ ਉਹ ਸਿੱਖ ਤਾਂ ਸਿਧੇ ਸਾਦੇ ਸਨ, ਉਨ੍ਹਾਂ ਨੂੰ ਇਨ੍ਹਾਂ ਗਹਿਰਾਈਆਂ ਦਾ ਪਤਾ ਨਹੀਂ ਸੀ। ਇਨ੍ਹਾਂ ਸਿੱਧੇ ਸਾਦੇ ਗੁਰਸਿੱਖਾਂ ਨੇ ਹੀ ਮੁਗਲਾਂ ਦੇ ਜ਼ੁਲਮ ਰਾਜ ਨੂੰ ਜੜ੍ਹੋਂ ਪੁੱਟ ਕੇ ਸੁੱਟ ਦਿਤਾ ਸੀ। ਜਿਥੇ ਇਨ੍ਹਾਂ ਨੇ ਜਾਨਾਂ ਹੂਲ-ਹੂਲ ਕੇ ਸਿੱਖੀ ਸਿਦਕ ਨੂੰ ਬਚਾ ਲਿਆ ਤੇ ਚੜ੍ਹਦੀ ਕਲਾ ਵਿਚ ਲਿਆਂਦਾ, ਉਨ੍ਹਾਂ ਨੂੰ ਸਿੱਧੇ-ਸਾਦੇ ਕਹਿ ਕੇ ਕੋਈ ਆਦਰ ਤੇ ਸ਼ਰਧਾ ਵਾਲੀ ਗੱਲ ਨਹੀਂ ਕਰਦੇ। ਇਹ ਠੀਕ ਹੈ ਕਿ ਉਹ ਬਹੁਤ ਪੜ੍ਹੇ-ਲਿਖੇ ਨਹੀਂ ਸੀ ਪਰ ਅਰੂੜ ਵਿਸ਼ਵਾਸ਼ ਉਨ੍ਹਾਂ ਦੇ ਰੋਮ-ਰੋਮ ਵਿਚ ਰਚਿਆ ਹੋਇਆ ਸੀ। ਪਰ ਇਹ ਜੋ ਪੜ੍ਹੇ-ਲਿਖੇ ਕਹਾਉਂਦੇ ਹਨ, ਇਨ੍ਹਾਂ ਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਨੂੰ ਵਸੀਕਾਰ ਕਰਨ ਵਾਸਤੇ ਕੋਈ ਘਾਲ ਕਮਾਈ ਨਹੀਂ ਕੀਤੀ। ਪੰਜਾਂ ਚੋਰਾਂ, ਪੰਜਾਂ ਠੱਗਾਂ, ਆਸਰੀ ਸੰਪ੍ਰਦਾ ਦੇ ਵੈਰੀਆਂ ਦੇ ਕਾਬੂ ਵਿਚ ਆਏ ਹੋਏ ਇਹ ਪੜ੍ਹੇ-ਲਿਖੇ ਨਹੀਂ ਕਹਾ ਸਕਦੇ। ਮਹਾਰਾਜ ਜੀ

ਫੁਰਮਾਨ ਕਰਦੇ ਹਨ -

***ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ।।***
***ਪੰਨਾ - 140***

ਮੂਰਖ ਬੰਦੇ ਨੇ, ਜਿਨ੍ਹਾਂ ਦੇ ਅੰਦਰ ਵਾਸ਼ਨਾਵਾਂ ਚਲਦੀਆਂ ਹਨ। ਸੋ ਉਨ੍ਹਾਂ ਦੇ ਅੰਦਰ ਐਸੀਆਂ ਗਲਤ ਗੱਲਾਂ ਆ ਕੇ ਨਾਸਤਿਕਤਾ ਦੀ ਦੁਰਗੰਧ ਫੈਲੀ ਜਾਂਦੀ ਹੈ।

ਸੋ ਇਸ ਤਰ੍ਹਾਂ ਨਾਲ ਤਰਕਾਂ-ਵਿਤਰਕਾਂ ਚੇਤਨ ਮਨ ਦੀ ਇਕ ਖੇਡ ਹੀ ਹੈ। ਰਾਜੇ ਜਨਮੇਜੇ ਦੇ ਮਨ ਦੀ ਤਰਕ ਦੇਖਣ ਨੂੰ ਭਲੀਭਾਂਤ ਲਗਦੀ ਹੈ ਪਰ ਇਹ ਪ੍ਰਭੂ ਦੇ ਹੁਕਮ ਵਿਚ ਚਲ ਰਹੀ ਕ੍ਰਿਆ ਦੇ ਵਿਪਰੀਤ ਹੈ। ਕਿਉਂਕਿ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਇਸ ਕਾ ਬਲੁ ਨਾਹੀ ਇਸੁ ਹਾਥ।। ਕਰਨ ਕਰਾਵਨ ਸਰਬ ਕੋ ਨਾਥ।।***
***ਆਗਿਆਕਾਰੀ ਬਪੁਰਾ ਜੀਉ।। ਜੋ ਤਿਸੁ ਭਾਵੈ ਸੋਈ ਫੁਨਿ ਥੀਉ।।***
***ਕਬਹੂ ਊਚ ਨੀਚ ਮਹਿ ਬਸੈ।। ਕਬਹੂ ਸੋਗ ਹਰਖ ਰੰਗਿ ਹਸੈ।।***
***ਕਬਹੂ ਨਿੰਦ ਚਿੰਦ ਬਿਉਹਾਰ।। ਕਬਹੂ ਊਭ ਅਕਾਸ ਪਇਆਲ।।***
***ਕਬਹੂ ਬੇਤਾ ਬ੍ਰਹਮ ਬੀਚਾਰ।। ਨਾਨਕ ਆਪਿ ਮਿਲਾਵਣਹਾਰ।।***

***ਪੰਨਾ - 277***

ਜੋ ਕੁਝ ਵੀ ਸੰਸਾਰ ਤੇ ਹੋ ਰਿਹਾ ਹੈ, ਗੁਰੂ ਨਾਨਕ ਸਿਧਾਂਤ ਅਨੁਸਾਰ ਸਭ ਕੁਝ ਪ੍ਰਭੂ ਦੀ ਆਗਿਆ ਵਿਚ ਹੋ ਰਿਹਾ ਹੈ। ਹੁਕਮ ਤੋਂ ਬਾਹਰ ਇਕ ਪੱਤਾ ਵੀ, ਦਰੱਖਤ ਵੀ ਝੂਲਣ ਦੀ ਤਾਕਤ ਨਹੀਂ ਰਖਦਾ। ਆਪਣੀ ਮੌਜ ਵਿਚ ਅਨੇਕ ਕਿਸਮ ਦੀ ਖੇਲ੍ਹ ਖੇਲ੍ਹ ਰਿਹਾ ਹੈ -

***ਕਹੁ ਨਾਨਕ ਕਰਤੇ ਕੀਆ ਬਾਤਾ***
***ਜੋ ਕਿਛੁ ਕਰਣਾ ਸੁ ਕਰਿ ਰਹਿਆ।। ਪੰਨਾ - 469***

ਅਸੀਂ ਘਟਨਾਵਾਂ ਨੂੰ ਆਪਣੀ ਸੀਮਤ ਬੁੱਧੀ ਦੇ ਘੇਰੇ ਵਿਚ ਦੇਖਦੇ ਹਾਂ, ਪਰ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ -

***ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ।।***
***ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ।।***

***ਪੰਨਾ - 760***

***ਸਭੁ ਕਿਛੁ ਹੁਕਮੇ ਆਵਦਾ ਸਭੁ ਕਿਛੁ ਹੁਕਮੇ ਜਾਇ।।***
***ਜੇ ਕੋ ਮੂਰਖੁ ਆਪਹੁ ਜਾਣੈ ਅੰਧਾ ਅੰਧੁ ਕਮਾਇ।।***
***ਨਾਨਕ ਹੁਕਮੁ ਕੋ ਗੁਰਮੁਖਿ ਬੁਝੈ ਜਿਸ ਨੋ ਕਿਰਪਾ ਕਰੇ ਰਜਾਇ।। ਪੰਨਾ - 556***

ਹੁਕਮ ਨੂੰ ਨਾ ਬੁੱਝਣਾ ਹੀ ਮਨ ਦਾ ਹਨ੍ਹੇਰਾ ਹੈ ਅਤੇ ਤਰਕ-ਵਿਤਰਕ ਇਸ ਵਿਚ ਹੀ ਉਪਜਦੀ ਹੈ। ਦੁਖ ਵੀ ਹੁਕਮ ਨੂੰ ਨਾ ਬੁੱਝਣ ਕਰਕੇ ਪੈਦਾ ਹੁੰਦੇ ਹਨ -

***ਜਬ ਲਗੁ ਹੁਕਮੁ ਨ ਬੂਝਤਾ ਤਬ ਹੀ ਲਉ ਦੁਖੀਆ।।***
***ਗੁਰ ਮਿਲਿ ਹੁਕਮੁ ਪਛਾਣਿਆ ਤਬ ਹੀ ਤੇ ਸੁਖੀਆ।।***
***ਪੰਨਾ - 400***

ਰਾਜਾ ਜਨਮੇਜਾ ਵੇਦ ਵਿਆਸ ਜੀ ਨੂੰ ਤਰਕ ਕਰਕੇ ਪੁਛ ਰਿਹਾ ਸੀ; ਵੇਦ ਵਿਆਸ ਜੀ ਜੋ ਤ੍ਰਿਕਾਲਦਰਸ਼ੀ ਮਹਾਤਮਾ ਸਨ, ਨੇ ਕਿਹਾ ਕਿ ਰਾਜਾ ਜਨਮੇਜਾ! ਇਹ ਮਹਾਂਭਾਰਤ ਦਾ ਜੁੱਧ ਏਵੇਂ ਹੀ ਹੋਣਾ ਸੀ ਤੇ ਇਹ ਸਰਵਨਾਸ਼ ਭੀ ਏਵੇਂ ਹੀ ਹੋਣਾ ਸੀ। ਜੋ ਕੁਝ ਹੁਣ ਹੋ ਰਿਹਾ ਹੈ ਉਹ ਵੀ ਪ੍ਰਭੂ ਦੇ ਅਟੱਲ ਹੁਕਮ ਅਨੁਸਾਰ ਹੋ ਰਿਹਾ ਹੈ; ਟਾਲਿਆ ਨਹੀਂ ਜਾ ਸਕਦਾ। ਤਾਂ ਰਾਜਾ ਜਨਮੇਜਾ ਨੇ ਕਿਹਾ ਕਿ ਜੇ ਤੁਸੀਂ ਸਮਝਾਉਂਦੇ, ਕ੍ਰਿਸ਼ਨ ਮਹਾਰਾਜ ਜੀ ਸਮਝਾਉਂਦੇ ਤਾਂ ਹੋ ਸਕਦਾ ਸੀ ਇਹ ਮਹਾਨ ਘਟਨਾ ਨਾ ਵਾਪਰਦੀ, ਭਾਰਤ ਦਾ ਇਤਿਹਾਸ ਹੋਰਵੇਂ ਹੁੰਦਾ। ਵਿਆਸ ਜੀ ਨੇ ਕਿਹਾ ਕਿ ਕ੍ਰਿਸ਼ਨ ਮਹਾਰਾਜ ਜੀ ਦੁਆਰਕਾ ਤੋਂ ਖੁਦ ਚਲ ਕੇ ਦੁਰਯੋਧਨ ਨੂੰ ਸਮਝਾਉਣ ਵਾਸਤੇ ਆਏ, ਪੂਰਾ ਤਾਣ ਲਾਇਆ, ਖਰੀਆਂ-ਖਰੀਆਂ ਯੁਕਤੀਆਂ-ਅਯੁਕਤੀਆਂ ਅਤੇ ਨਤੀਜੇ ਤੋਂ ਦੁਰਯੋਧਨ ਨੂੰ ਜਾਣੂ ਕਰਾਇਆ। ਦੁਰਯੋਧਨ ਇਹ ਗੱਲਾਂ ਨਾ ਸਹਾਰਦਾ ਹੋਇਆ ਇਥੋਂ ਤਕ ਗਲਤ ਕੰਮ ਕਰਨ ਲੱਗਿਆ ਕਿ ਕ੍ਰਿਸ਼ਨ ਮਹਾਰਾਜ ਜੀ ਨੂੰ ਬੰਦੀਖਾਨੇ ਵਿਚ ਸੁੱਟ ਦੇਵੇ। ਅਜਿਹੀਆਂ ਪ੍ਰਸਥਿਤੀਆਂ ਵਿਚ ਕਿਵੇਂ ਕਿਸੇ ਨੂੰ ਸਮਝਾਇਆ ਜਾ ਸਕਦਾ ਹੈ। ਇਹ ਹੋਣਹਾਰ ਸੀ, ਜਦੋਂ ਹਿਰਦੇ ਵਿਚ ਵਸ ਗਈ ਉਸ ਸਮੇਂ ਸ੍ਰੇਸ਼ਟ ਬੁੱਧੀ ਦਾ ਨਾਸ਼ ਹੋ ਗਿਆ ਅਤੇ ਕੁ-ਬੁੱਧੀ ਨੇ ਆ ਕੇ ਡੇਰੇ ਲਾ ਲਏ। ਫਿਰ ਉਸ ਕੁ-ਬੁੱਧੀ ਦੇ ਮੁਤਾਬਿਕ ਜੋ ਕੁਝ ਭਾਣਾ ਵਰਤਿਆ, ਇਸੇ ਤਰ੍ਹਾਂ ਹੀ ਵਰਤਣਾ ਸੀ। 'ਹੋਣਹਾਰ ਹਿਰਦੇ ਵਸੀ ਗਈ ਸਰੀਰੋਂ ਬੁੱਧ।' ਜਾਂ 'ਵਿਨਾਸ਼ਕਾਲੇਯ ਬੁੱਧੀ ਬਪਰੀਤਹ'। ਰਾਜਾ ਜਨਮੇਜਾ ਕਹਿਣ ਲੱਗਿਆ ਕਿ ਇਹ ਵਿਚਾਰਾਂ ਮੈਨੂੰ ਸੰਤੁਸ਼ਟ ਨਹੀਂ ਕਰ ਸਕਦੀਆਂ। ਜੇ ਆਦਮੀ ਨੂੰ ਪਤਾ ਹੋਵੇ ਕਿ ਮੇਰੇ ਨਾਲ ਇਸ ਤਰ੍ਹਾਂ ਵਰਤਣਾ ਹੈ ਤਾਂ ਉਸ ਨੂੰ ਆਪਣੇ ਪ੍ਰਾਕਰਮ ਬਲ, ਬੁੱਧੀ ਅਤੇ ਦੂਰ ਦੀ ਸੋਚ ਨਾਲ, ਦੂਰ ਦ੍ਰਿਸ਼ਟੀ ਨਾਲ ਰੋਕ ਸਕਦਾ ਹੈ।

ਵੇਦ ਵਿਆਸ ਜੀ ਇਕ ਮਹਾਨ ਯੋਗੀ ਸਨ। ਭੂਤ, ਭਵਿੱਖਤ, ਵਰਤਮਾਨ ਉਨ੍ਹਾਂ ਲਈ ਕੋਈ ਦੀਵਾਰਾਂ ਨਹੀਂ ਸਨ। ਉਹ ਤ੍ਰਿਕਾਲਦਰਸ਼ੀ ਸਨ, ਉਨ੍ਹਾਂ ਨੇ ਜਨਮੇਜੇ ਦਾ ਭਵਿੱਖ ਵੇਖਿਆ ਅਤੇ ਫੁਰਮਾਉਣ ਲੱਗੇ ਕਿ ਰਾਜਾ ਜਨਮੇਜਾ! ਅਸੀਂ ਤੈਨੂੰ ਇਕ ਗੁਹਝ ਬਾਤ ਦਸਦੇ ਹਾਂ ਜੋ ਤੇਰੇ ਨਾਲ ਵਰਤਣੀ ਹੈ, ਜਿਸ ਤੋਂ ਤੇਰੀ ਮੌਤ ਦਾ ਕਾਰਨ ਉਤਪੰਨ ਹੋਣਾ ਹੈ। ਗੁਰੂ ਨਾਨਕ ਪਾਤਸ਼ਾਹ ਫੁਰਮਾਨ ਕਰਦੇ ਹਨ -

*ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥*
*ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥*
*ਕੋਈ ਜਾਣਿ ਨ ਭੂਲੈ ਭਾਈ॥*
*ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥*
*ਤਿਨਿ ਹਰੀਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ॥*
*ਅਉਗਣੁ ਜਾਣੈ ਤ ਪੁੰਨ ਕਰੇ ਕਿਉ ਕਿਉ ਨੇਖਾਸਿ ਬਿਕਾਈ॥*
*ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ॥*
*ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ॥*
*ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ॥*
*ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ॥*
..............................................
*ਆਪੇ ਕਰੇ ਕਰਾਏ ਕਰਤਾ ਜਿਨਿ ਏਹ ਰਚਨਾ ਰਚੀਐ॥*
*ਹਰਿ ਅਭਿਮਾਨੁ ਨ ਜਾਈ ਜੀਅਹੁ ਅਭਿਮਾਨੇ ਪੈ ਪਚੀਐ॥*
*ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥*
*ਨਾਨਕ ਸਚਿ ਨਾਮਿ ਨਿਸਤਾਰਾ ਕੋ ਗੁਰ ਪਰਸਾਦਿ ਅਘੁਲੈ॥*

*ਪੰਨਾ - 1343-44*

ਵਿਆਸ ਜੀ ਨੇ ਕਿਹਾ, "ਹੇ ਰਾਜਨ! ਇਹ ਕਿਸੇ ਦੇ ਵੱਸ ਨਹੀਂ ਹੈ, ਜੋ ਲੇਖ ਲਿਖੇ ਗਏ ਹਨ ਉਹ ਜ਼ਰੂਰ ਭੋਗਣੇ ਪੈਂਦੇ ਹਨ।"

*ਧਾਰਨਾ - ਹੁਕਮ ਨ ਟਲਦਾ ਜੀ,*
*ਪਿਆਰੇ, ਜੋ ਲਿਖਿਆ ਦਰਗਾਹੋਂ - 2, 2*
*ਜੋ ਲਿਖਿਆ ਦਰਗਾਹੋਂ, ਪਿਆਰੇ, - 2, 2.*
*ਹੁਕਮ ਨ ਟਲਦਾ ਜੀ,...............2,*

*ਸਭੇ ਸੁਰਤੀ ਜੋਗ ਸਭਿ ਸਭੇ ਬੇਦ ਪੁਰਾਣ॥*
*ਸਭੇ ਕਰਣੇ ਤਪ ਸਭਿ ਸਭੇ ਗੀਤ ਗਿਆਨ॥*
*ਸਭੇ ਬੁਧੀ ਸੁਧਿ ਸਭਿ ਸਭਿ ਤੀਰਥ ਸਭਿ ਥਾਨ॥*
*ਸਭਿ ਪਾਤਿਸਾਹੀਆ ਅਮਰ ਸਭਿ ਸਭਿ ਖੁਸੀਆ ਸਭਿ ਖਾਨ॥*
*ਸਭੇ ਮਾਣਸ ਦੇਵ ਸਭਿ ਸਭੇ ਜੋਗ ਧਿਆਨ॥*
*ਸਭੇ ਪੁਰੀਆ ਖੰਡ ਸਭਿ ਸਭੇ ਜੀਅ ਜਹਾਨ॥*

***ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥***
***ਨਾਨਕ ਸਚਾ ਸਚਿ ਨਾਇ ਸਚੁ ਸਭਾ ਦੀਬਾਨੁ॥***
***ਪੰਨਾ - 1241***

ਵਿਆਸ ਜੀ ਕਹਿੰਦੇ, "ਉਹ ਤਾਂ ਹੁਕਮ ਹੈ, ਹੁਕਮੀ ਦੇ ਹੱਥ ਵਿਚ ਹੈ; ਬੰਦੇ ਦੇ ਹੱਥ ਵਿਚ ਨਹੀਂ ਹੈ, ਜੋ ਹੁਕਮ ਨੂੰ ਬਦਲ ਦੇਵੇ। ਸਭੇ ਪੁਰੀਆਂ, ਖੰਡ-ਬ੍ਰਹਿਮੰਡ, ਦੇਵੀ-ਦੇਵਤੇ, ਦਾਨਵ ਗੰਧਰਬ, ਜੱਛ, ਪਸ਼ੂ-ਪੰਛੀ, ਸਾਰੇ **Planets**, ਪਉਣ, ਪਾਣੀ, ਸਾਰੇ ਤੱਤ, ਸਾਰੇ ਪੀਰ-ਪੈਗੰਬਰ, ਔਲੀਏ ਹੁਕਮ ਦੇ ਬੰਨ੍ਹੇ ਹੋਏ ਆਪੋ-ਆਪਣੀ ਕਾਰ ਕਰ ਰਹੇ ਹਨ, ਤੂੰ ਕਿਸ ਦਾ ਬੀਚਾਰਾ ਹੈਂ?"

***ਹੁਕਮਿ ਚਲਾਏ ਆਪਣੈ ਕਰਮੀ ਵਹੈ ਕਲਾਮ॥***
***ਪੰਨਾ - 1241***

ਮੱਥੇ ਤੇ ਲਿਖੇ ਲੇਖਾਂ ਅਧੀਨ ਹੀ ਚਲ ਰਹੇ ਹਨ। ਕਰਾਰਾ ਹੁਕਮ ਚਲ ਰਿਹਾ ਹੈ; ਉਹ ਮਾੜਾ-ਮੋਟਾ ਨਹੀਂ ਹੈ ਜੋ ਮੇਟਿਆ ਜਾਵੇ।

ਜਨਮੇਜੇ ਨੇ ਕਿਹਾ, "ਮਹਾਰਾਜ! ਆਪ ਨਰਾਜ਼ ਨਾ ਹੋਣਾ, ਜੇ ਮੈਂ ਇਹ ਕਹਾਂ ਕਿ ਮੇਰਾ ਵਿਸ਼ਵਾਸ਼ ਇਨ੍ਹਾਂ ਗੱਲਾਂ ਤੇ ਨਹੀਂ ਬਣਦਾ; ਆਦਮੀ ਨੂੰ ਪਤਾ ਹੋਵੇ ਫੇਰ ਕਿਵੇਂ ਹੋ ਜਾਣ ਦੇਵੇ? ਖੂਹ ਨੂੰ ਵੇਖ ਕੇ ਕੌਣ ਉਹਦੇ ਵਿਚ ਗਿਰਦੈ? ਮੈਨੂੰ ਮੇਰੀ ਭਾਵੀ ਦੱਸ ਦੇਵੋ, ਫੇਰ ਵੇਖਿਓ ਮੈਂ ਕਿਵੇਂ ਬਚਦਾਂ।"

ਵਿਆਸ ਜੀ ਨੇ ਕਿਹਾ, "ਹੇ ਰਾਜਨ! ਇਹ ਕਿਸੇ ਦੇ ਵੱਸ ਨਹੀਂ ਹੈ, ਜੋ ਲੇਖ ਲਿਖੇ ਗਏ ਹਨ ਉਹ ਜ਼ਰੂਰ ਭੋਗਣੇ ਪੈਂਦੇ ਹਨ।"

ਰਾਜੇ ਨੇ ਫਿਰ ਵੀ ਆਪਣੀ ਗੱਲ ਤੇ ਹਠ ਕਰ ਲਿਆ। ਤਾਂ ਵਿਆਸ ਜੀ ਨੇ ਕਿਹਾ, "ਸੁਣ, ਹੇ ਰਾਜਨ! ਤੇਰੇ ਉਪਰ ਵੀ ਭਾਵੀ ਆਉਣ ਵਾਲੀ ਹੈ। ਹੁਣ ਤੈਨੂੰ ਦੱਸ ਦਿੱਤਾ, ਤੂੰ ਤਕੜਾ ਹੋ ਕੇ ਰਹੀਂ। ਤੂੰ ਇਕ ਘੋੜੀ ਖਰੀਦੇਂਗਾ, ਉਸ ਉਤੇ ਚੜ੍ਹ ਕੇ ਸ਼ਿਕਾਰ ਖੇਡਣ ਜਾਏਂਗਾ। ਸ਼ਿਕਾਰ ਖੇਡਦਿਆਂ-ਖੇਡਦਿਆਂ ਤੂੰ ਥੱਕ ਜਾਏਂਗਾ, ਫਿਰ ਬ੍ਰਿਛ ਨਾਲ ਘੋੜੀ ਬੰਨ੍ਹ ਕੇ ਇਕ ਤਲਾਬ ਦੇ ਕਿਨਾਰੇ ਪਰ ਆਰਾਮ ਕਰੇਂਗਾ। ਤਲਾਬ ਵਿਚੋਂ ਇਕ ਦਰਿਆਈ ਘੋੜਾ ਨਿਕਲ ਕੇ ਤੇਰੀ ਘੋੜੀ ਨਾਲ ਸਬੰਧ ਕਰੇਗਾ, ਉਸ ਨੂੰ ਹਮਲ (ਗਰਭ) ਹੋ ਜਾਏਗਾ। ਫਿਰ ਉਸ ਤੋਂ ਇਕ ਬੜਾ ਸੁੰਦਰ ਵਛੇਰਾ ਪੈਦਾ ਹੋਵੇਗਾ। ਸਮੇਂ ਅਨੁਸਾਰ ਉਸ ਘੋੜੇ ਨੂੰ ਛੱਡ ਕੇ ਸਾਰਿਆਂ ਰਾਜਿਆਂ ਨੂੰ ਜੈ (ਜਿੱਤ) ਕਰਕੇ ਤੂੰ ਰਾਜਸੂ ਯੱਗ ਅਰੰਭੇਂਗਾ। ਉਸ ਸਮੇਂ ਤੂੰ 18 ਜਾਤੀਆਂ ਦੇ ਕੁਲ ਬ੍ਰਾਹਮਣ ਸੱਦੇਂਗਾ। ਅਹੂਤੀਆਂ ਤੋਂ ਪਿਛੋਂ ਜਦ ਤੂੰ ਭੰਡਾਰਾ ਵਰਤਾਏਂਗਾ, ਤੇ ਸਾਰੇ ਛਕ ਲੈਣਗੇ, ਫਿਰ ਤੂੰ ਰਾਣੀ ਨੂੰ ਨਾਲ ਲੈ ਕੇ ਦੱਛਣਾ ਦੇਣ ਜਾਵੇਂਗਾ। ਦੱਛਣਾ ਦੇਂਦਿਆਂ-ਦੇਂਦਿਆਂ ਤੇਰੀ ਰਾਣੀ ਦੇ ਸਿਰ ਉਤੋਂ ਕਪੜਾ ਲਹਿ ਜਾਏਗਾ, ਬ੍ਰਾਹਮਣ ਵੇਖ ਕੇ ਹੱਸਣਗੇ। ਉਸ ਵੇਲੇ ਤੇਰੇ ਅੰਦਰ ਕ੍ਰੋਧ ਆਉਣ ਨਾਲ, ਕਿਸੇ ਨੂੰ ਖੀਰ ਵਿਚ, ਕਿਸੇ ਨੂੰ ਅੱਗ ਵਿਚ ਪਾ ਕੇ ਤੂੰ ਸਾਰਿਆਂ ਨੂੰ ਖਤਮ ਕਰ ਦੇਵੇਂਗਾ। ਇਸ ਤਰ੍ਹਾਂ ਬ੍ਰਹਮ ਹੱਤਿਆ ਦੇ ਪਾਪ ਕਰਕੇ ਤੈਨੂੰ ਅਠਾਰਾਂ ਹੀ ਪ੍ਰਕਾਰ ਦਾ ਕੋੜ੍ਹ ਨਿਕਲੇਗਾ ਜਿਸ ਕਰਕੇ ਤੂੰ ਬਹੁਤ ਦੁਖੀ ਹੋਵੇਂਗਾ ਅਤੇ ਸਾਰੇ ਭਾਰਤ ਵਰਸ਼ ਵਿਖੇ ਤੇਰੀ ਨਿੰਦਿਆ

ਹੋਵੇਗੀ। ਹੁਣ ਤੈਨੂੰ ਸਮਝਾਉਂਦੇ ਹਾਂ, ਤੂੰ ਘੋੜੀ ਨਾ ਖਰੀਦੀਂ। ਜੇ ਖਰੀਦ ਵੀ ਲਵੇਂ ਤਾਂ ਬਾਹਰ ਸ਼ਿਕਾਰ ਖੇਡਣ ਨਾ ਜਾਵੀਂ। ਜੇ ਸ਼ਿਕਾਰ ਖੇਡਣ ਚਲਾ ਵੀ ਜਾਵੇਂ ਤਾਂ ਰਾਹ ਵਿਚ ਕਿਧਰੇ ਠਹਿਰੀਂ ਨਾ। ਜੇ ਠਹਿਰੇਂ ਵੀ ਸਹੀ ਤਾਂ ਯੱਗ ਨੂੰ ਨਾ ਅਰੰਭੀਂ; ਜੇ ਯੱਗ ਨੂੰ ਅਰੰਭੇਂ ਤਾਂ ਔਰਤ ਨੂੰ ਨਾਲ ਲੈ ਕੇ ਦੱਛਣਾ ਦੇਣ ਨਾ ਜਾਵੀਂ। ਪਰ ਦੇਖ ਲਈਂ, ਤੂੰ ਸਾਰੇ ਹੀ ਕੰਮ ਕਰਨੇ ਹਨ। ਇਸ ਪ੍ਰਕਾਰ ਤੇਰੇ ਉਪਰ ਬਿਪਤਾ ਆਉਣੀ ਹੈ ਤੂੰ ਹੋਸ਼ ਦੇ ਨਾਲ ਰਹੀਂ। ਵੱਡਿਆਂ ਉਪਰ ਤੂੰ ਸ਼ੰਕਾ ਕੀਤੀ ਹੈ ਪਰ ਹੁਣ ਤੈਨੂੰ ਦੱਸ ਵੀ ਦਿਤਾ ਹੈ, ਤੂੰ ਬਚ ਕੇ ਵਿਖਾਵੀਂ।"

ਵਿਆਸ ਭਗਵਾਨ ਜੀ ਤੋਂ ਇਹ ਭਵਿਖਤ ਵਾਕ ਸੁਣ ਕੇ ਰਾਜੇ ਨੇ ਆਪਣੇ ਮਨ ਵਿਚ ਪੱਕੀ ਸਲਾਹ ਕਰ ਲਈ ਕਿ ਅੱਗੋਂ ਲਈ ਘੋੜਾ-ਘੋੜੀ ਕੋਈ ਨਹੀਂ ਖਰੀਦਣਾ।

ਜਦ ਕਾਫੀ ਸਮਾਂ ਗੁਜ਼ਰ ਗਿਆ ਤੇ ਇਸ ਨੇ ਕੋਈ ਘੋੜੀ-ਘੋੜਾ ਨਾ ਖਰੀਦਿਆ, ਤਦ ਅਗਲੇ ਘੋੜੇ ਸੈਨਾਂ ਪਾਸੋਂ ਕਈ ਮਰ ਗਏ ਤਾਂ ਵਜ਼ੀਰਾਂ ਨੇ ਕਿਹਾ, "ਐ ਬਾਦਸ਼ਾਹ! ਜੇ ਘੋੜਾ-ਘੋੜੀ ਕੋਈ ਵੀ ਨਾ ਖਰੀਦਿਆ ਤਾਂ ਸੈਨਾ ਦਾ ਕੰਮ ਕਿਵੇਂ ਨਿਭੇਗਾ, ਤੇਰੀ ਬਾਦਸ਼ਾਹੀ ਕਿਵੇਂ ਚਲੇਗੀ? ਤੂੰ ਘੋੜੀ ਭਾਵੇਂ ਨਾ ਖਰੀਦ ਪਰ ਘੋੜੇ ਤਾਂ ਖਰੀਦਣ ਦੇਹ।" ਉਸ ਵੇਲੇ ਬਾਦਸ਼ਾਹ ਨੇ ਘੋੜੇ ਖਰੀਦਣ ਦਾ ਹੁਕਮ ਦੇ ਦਿਤਾ। ਵਜ਼ੀਰਾਂ ਨੇ ਬਹੁਤ ਹੀ ਘੋੜੇ ਖਰੀਦੇ ਪਰ ਉਸ ਵੇਲੇ ਇਕ ਅੱਵਲ ਜਾਤੀ ਦੀ 'ਖੁਰਾਸਾਨੀ' ਘੋੜੀ ਬਹੁਤ ਅਣਮੁੱਲੀ ਆ ਗਈ। ਵਜ਼ੀਰ ਵੇਖ ਕੇ ਬੜਾ ਚਿੰਤਾਤੁਰ ਹੋਇਆ ਕਿ ਜੇ ਇਹ ਘੋੜੀ ਕਿਸੇ ਹੋਰ ਬਾਦਸ਼ਾਹ ਨੇ ਖਰੀਦ ਲਈ ਤਾਂ ਚੰਗਾ ਨਹੀਂ। ਇਹ ਘੋੜੀ ਅਸਾਡੇ ਕੋਲ ਹੀ ਰਹਿਣੀ ਚਾਹੀਦੀ ਹੈ। ਵਜ਼ੀਰ ਨੇ ਬਾਦਸ਼ਾਹ ਨੂੰ ਲਿਆ ਕੇ ਘੋੜੀ ਵਿਖਾਈ ਤੇ ਕਿਹਾ ਕਿ ਇਹ ਘੋੜੀ ਆਪ ਜੀ ਦੇ ਯੋਗ ਦੀ ਹੈ; ਜੇ ਕਿਸੇ ਹੋਰ ਬਾਦਸ਼ਾਹ ਨੇ ਖਰੀਦ ਲਈ ਤਾਂ ਸਾਡੀ ਹੱਤਕ ਹੈ। ਆਪ ਜੀ ਨੇ ਚੜ੍ਹਨਾ ਨਹੀਂ, ਪਰ ਖਰੀਦਣ ਵਿਚ ਤਾਂ ਕੋਈ ਡਰ ਨਹੀਂ। ਆਪ ਜੀ ਦੇ ਤਬੇਲੇ ਵਿਚ ਖੜ੍ਹੀ ਰਹੇਗੀ। ਇਹ ਗੱਲ ਸੁਣ ਕੇ ਬਾਦਸ਼ਾਹ ਨੇ ਹੁਕਮ ਦੇ ਦਿਤਾ ਕਿ ਚੰਗਾ, ਖਰੀਦ ਲਓ।

ਉਸੀ ਵੇਲੇ ਖਜ਼ਾਨੇ 'ਚੋਂ ਰੁਪਯਾ ਦਿਵਾ ਕੇ ਘੋੜੀ ਖਰੀਦ ਲਈ। ਤਬੇਲੇ ਬੱਧੀ ਨੂੰ ਕਈ ਸਾਲ ਗੁਜ਼ਰ ਗਏ ਤਾਂ ਵਜ਼ੀਰ ਨੇ ਕਿਹਾ, "ਬਾਦਸ਼ਾਹ ਸਲਾਮਤ! ਇਕ ਵੇਰ ਇਸ ਉਤੇ ਚੜ੍ਹ ਕੇ ਤਾਂ ਵੇਖੋ, ਕੈਸੀ ਹੈ।" ਜਿਸ ਵੇਲੇ ਰਾਜਾ ਜਨਮੇਜਾ ਉਸ ਉਤੇ ਚੜ੍ਹਿਆ ਤਾਂ ਉਹ ਇਸ ਨੂੰ ਲੈ ਕੇ ਅਜਿਹੀ ਉਡੀ ਕਿ ਧਰਤੀ ਤੇ ਪੈਰ ਲੱਗਣ ਹੀ ਨਾ ਦਿਤਾ। ਸੰਘਣੇ ਜੰਗਲ ਵਿਚ ਲੈ ਗਈ। ਉਥੇ ਤਲਾਬ ਦੇ ਕਿਨਾਰੇ ਇਸ ਨੂੰ ਬੰਨ੍ਹ ਕੇ ਆਪ ਸੌਂ ਗਿਆ। ਉਸੀ ਵੇਲੇ ਤਲਾਬ ਵਿਚੋਂ ਦਰਿਆਈ ਘੋੜਾ ਨਿਕਲਿਆ ਤੇ ਉਸ ਨੇ ਘੋੜੀ ਨਾਲ ਸਬੰਧ ਕੀਤਾ ਅਤੇ ਉਸ ਤੋਂ ਕਾਲੇ ਕੰਨਾਂ ਵਾਲਾ ਬੜਾ ਸੁੰਦਰ ਵਛੇਰਾ ਹੋਇਆ ਤਾਂ ਰਾਜੇ ਨੇ ਸਾਰੇ ਦਿਗ ਬਿਜੇ ਕਰਕੇ ਅਸਮੇਧ ਯੱਗ ਅਰੰਭ ਦਿਤਾ। ਅਹੂਤੀਆਂ ਪਾਉਣ ਲਈ ਬੜੇ-ਬੜੇ ਵਿਦਵਾਨ ਪੰਡਤ ਬੁਲਾਏ। ਫਿਰ 18 ਜਾਤੀਆਂ ਦੇ ਬ੍ਰਾਹਮਣ ਬੁਲਾ ਕੇ ਸਭ ਨੂੰ ਨਿਉਂਤਾ ਛਕਾਇਆ। ਪਹਿਲੀਆਂ ਗੱਲਾਂ ਇਸ ਨੂੰ ਸਭ ਭੁੱਲ ਗਈਆਂ। ਪ੍ਰਸ਼ਾਦ ਛਕਾ ਕੇ ਜਦ ਰਾਣੀ ਨੂੰ ਨਾਲ

ਲੈ ਕੇ ਦੱਛਣਾ ਦੇਣ ਗਿਆ ਤਾਂ ਉਸ ਦੇ ਸਿਰ ਤੋਂ ਪੱਲਾ ਲਹਿ ਗਿਆ।

ਸਿਰ ਨੰਗਾ ਹੋਣ ਦੇ ਸਬੱਬ ਕਰਕੇ ਸਾਰੇ ਬ੍ਰਾਹਮਣ ਹੱਸ ਪਏ। ਇਸ ਨੇ ਕ੍ਰੋਧ ਵਿਚ ਆ ਕੇ ਕਿਸੇ ਨੂੰ ਖੀਰ ਦੇ ਕੜਾਹੇ ਵਿਚ ਸੁਟਿਆ, ਕਿਸੇ ਨੂੰ ਅੱਗ ਵਿਚ, ਕਿਸੇ ਨੂੰ ਭਾਜੀ ਦੇ ਕੜਾਹੇ ਵਿਚ, ਕਿਸੇ ਦੇ ਸਿਰ ਤੇ ਬਿੰਨੂੰ ਟਿਕਾ ਕੇ ਸਿਰ ਵਿਚ ਖੀਰ ਪਾ ਦਿਤੀ। ਜਦ ਇਸ ਤਰ੍ਹਾਂ ਬ੍ਰਾਹਮਣਾਂ ਦੀ ਹਾਲਤ ਕੀਤੀ ਤਾਂ ਇਸ ਨੂੰ ਅਠਾਰਾਂ ਹੀ ਪ੍ਰਕਾਰ ਦਾ ਕੋੜ੍ਹ ਨਿਕਲ ਆਇਆ। ਫਿਰ ਇਸ ਨੇ ਵਿਆਸ ਭਗਵਾਨ ਜੀ ਪਾਸ ਬੇਨਤੀ ਕੀਤੀ ਕਿ ਮਹਾਰਾਜ! ਜੋ ਜੋ ਗੱਲਾਂ ਆਪ ਜੀ ਨੇ ਕਹੀਆਂ ਸਨ, ਮੇਰੇ ਪਾਸੋਂ ਉਹੀ ਹੋ ਗਈਆਂ ਹਨ। ਤਾਂ ਵਿਆਸ ਜੀ ਨੇ ਕਿਹਾ, "ਹੇ ਰਾਜਨ! ਜੋ ਮੱਥੇ ਦੇ ਲੇਖ ਲਿਖੇ ਹੁੰਦੇ ਹਨ, ਉਹ ਅਵੱਸ਼ ਭੋਗਣੇ ਪੈਂਦੇ ਹਨ, ਭੋਗੇ ਬਗੈਰ ਮਿਟ ਨਹੀਂ ਸਕਦੇ।"

***ਧਾਰਨਾ - ਦੇਹੀ ਫਿੱਟ ਗਈ, ਰੋਗ ਭੈੜਾ ਲੱਗਿਆ,***
***ਧਾਂਹਾਂ ਮਾਰ ਰਾਜਾ ਰੋਂਵਦਾ-2,2***
***ਪਿਆਰਿਓ, ਧਾਹਾਂ ਮਾਰ ਰਾਜਾ ਰੋਂਵਦਾ-2,2***
***ਦੇਹੀ ਫਿੱਟ ਗਈ, ਰੋਗ ਭੈੜਾ***
***ਲਗਿਆ,....2***

***ਰੋਵੈ ਜਨਮੇਜਾ ਖੁਇ ਗਇਆ।।***
***ਏਕੀ ਕਾਰਣਿ ਪਾਪੀ ਭਇਆ।। ਪੰਨਾ - 954***

ਰਾਜਾ ਧਾਹਾਂ ਮਾਰ ਕੇ ਰੋ ਰਿਹਾ ਹੈ। ਗੁਰੂ ਨਾਨਕ ਪਾਤਸ਼ਾਹ ਫੁਰਮਾਨ ਕਰਦੇ ਹਨ ਕਿ ਇਸ ਰਾਜੇ ਨੂੰ ਵੇਦ ਵਿਆਸ ਜੀ ਨੇ ਬਹੁਤ ਵਿਸਥਾਰ ਨਾਲ ਹੋਣੀ ਬਾਰੇ ਸਮਝਾਇਆ। ਇਕੱਲੀ-ਇਕੱਲੀ ਗੱਲ ਦੇ ਉਤੇ ਵਰਜਦੇ ਹਨ ਕਿ ਜੇ ਆਹ ਗੱਲ ਹੋ ਗਈ ਤਾਂ ਆਹ ਨਹੀਂ ਕਰਨੀ; ਜੇ ਅਗਲੀ ਹੋ ਗਈ ਤਾਂ ਉਸ ਤੋਂ ਅਗਲੀ ਨਹੀਂ ਕਰਨੀ; ਪੱਕਾ ਕਰ ਦਿਤਾ -

***ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜਾਇਆ।।***

***ਪੰਨਾ - 1344***

ਰਾਜੇ ਤੋਂ ਸਭ ਗੱਲਾਂ ਹੋ ਗਈਆਂ। ਯੱਗ ਕੀਤੇ, ਤੇ ਅਠਾਰ੍ਹਾਂ ਗੋਤਾਂ ਦੇ ਬ੍ਰਾਹਮਣ ਮਾਰ ਦਿਤੇ -

***ਤਿਨਿ ਕਰਿ ਜਗ ਅਠਾਰਹ ਘਾਏ***
***ਕਿਰਤੁ ਨ ਚਲੈ ਚਲਾਇਆ।। ਪੰਨਾ - 1344***

ਹੁਣ ਕਿਰਤ ਹਟਿਆ? ਜਿਹੜਾ ਪ੍ਰਮੇਸ਼ਰ ਨੇ ਮੱਥੇ 'ਚ ਲਿਖ ਦਿਤਾ, ਉਹਨੂੰ ਕੋਈ ਟਾਲ ਸਕਿਆ?

***ਕਹੁ ਮਾਨੁਖ ਤੇ ਕਿਆ ਹੋਇ ਆਵੈ।।***
***ਜੋ ਤਿਸੁ ਭਾਵੈ ਸੋਈ ਕਰਾਵੈ।। ਪੰਨਾ - 277***

ਜਿਹੜਾ ਮਨਮੁਖ ਹੈ, ਉਹ ਤਾਂ **blind** ਹੈ, ਚਤੁਰਾਈਆਂ ਕਰਦੈ ਕਿ ਮੈਂ ਨਹੀਂ ਗੱਲ ਹੋਣ ਦਿੰਦਾ –

***ਮਨਮੁਖੁ ਅੰਧੁ ਕਰੇ ਚਤੁਰਾਈ।।***
***ਭਾਣਾ ਨ ਮੰਨੇ ਬਹੁਤੁ ਦੁਖੁ ਪਾਈ।।***
***ਭਰਮੇ ਭੂਲਾ ਆਵੈ ਜਾਏ***
***ਘਰੁ ਮਹਲੁ ਨ ਕਬਹੂ ਪਾਇਦਾ।। ਪੰਨਾ – 1064***

ਰਾਜਾ ਜਨਮੇਜਾ ਕੋਹੜ ਦੇ ਦੁਖ ਨਾਲ ਦੁਖੀ ਹੋ ਰਿਹਾ ਸੀ। ਉਸਨੇ ਵੇਦ ਵਿਆਸ ਜੀ ਨੂੰ ਬੇਨਤੀ ਕੀਤੀ ਕਿ ਮੇਰੇ ਰੋਗ ਦਾ ਕੁਝ ਉਪਚਾਰ ਕਰੋ। ਉਨ੍ਹਾਂ ਨੇ ਕਿਹਾ, "ਹੇ ਰਾਜਨ! ਪ੍ਰਮੇਸ਼ਰ ਦਾ ਨਾਮ ਸਰਬ ਕਲਾ ਸਮਰੱਥ ਹੈ ਅਤੇ ਸਾਰੇ ਰੋਗਾਂ, ਔਕੜਾਂ, ਸੰਤਾਪਾਂ ਦਾ ਇਲਾਜ ਹੈ। ਮੈਂ ਤੈਨੂੰ ਪ੍ਰਭੂ ਦੇ ਨਾਮ ਦੀ ਕਥਾ ਸੁਣਾਵਾਂਗਾ, ਤੂੰ ਸਤਿ ਕਰਕੇ ਮੰਨਣਾ ਅਤੇ ਕਿਸੇ ਥਾਂ ਤੂੰ ਨਾਸਤਕ ਬੁੱਧੀ ਅਨੁਸਾਰ ਕਿੰਤੂ ਨਹੀਂ ਕਰਨਾ।" ਵੇਦ ਵਿਆਸ ਜੀ ਕਥਾ ਸੁਣਾ ਰਹੇ ਸਨ। ਫਿਰ ਮਹਾਂਭਾਰਤ ਦੇ ਜੁੱਧ ਵਿਚ ਅਰਜਨ ਬਾਰੇ ਜਦੋਂ ਦੱਸਿਆ ਕਿ ਉਹ ਪ੍ਰਮ ਬੀਰ ਆ ਕੇ ਗਰਜਿਆ –

***ਤਹਾਂ ਗਰਜਿਯੋ ਅਰਜਨੰ ਪਰਮ ਬੀਰੰ।***
***ਧਨੁਰ ਬੇਦ ਗਿਆਤਾ ਤਜੇ ਪਰਮ ਤੀਰੰ। 43/211***
***ਤਜੀ ਬੀਰ ਬਾਨਾਵਰੀ ਬੀਰ ਖੇਤੰ।***
***ਹਨਿਓ ਭੀਖਮੰ ਸਭੈ ਸੈਨਾ ਸਮੇਤੰ।।***
***ਦਈ ਬਾਨਸਿੱਜਾ ਗਰੇ ਭੀਖਮੈਣੰ।***
***ਜਯੰ ਪੱਤ੍ਰ ਪਾਇਓ ਸੁਖੰ ਪਾਂਡਵੇਣੰ।। 44/212***
***ਭਏ ਦ੍ਰੋਣ ਸੈਨਾਪਤੀ ਸੈਨਪਾਲੰ।।***
***ਭਇਓ ਘੋਰ ਜੁੱਧੰ ਤਹਾਂ ਤਉਨ ਕਾਲੰ।।***
***ਹਨਿਓ ਧ੍ਰਿਸਟ ਦੋਨੰ ਤਜੇ ਦ੍ਰੋਣ ਪ੍ਰਾਣੰ।***
***ਕਰਿਓ ਜੁੱਧ ਤੇ ਦੇਵਲੋਕੰ ਪਿਆਣੰ।। 45/213***
***ਗਿਆਨ ਪ੍ਰਬੋਧ, ਪੰਨਾ – 1195***

ਇਹ ਵਿਆਸ ਜੀ ਨੇ ਕਰਣ ਦਾ, ਸਲ ਰਾਜੇ ਦਾ, ਅਸ੍ਵਥਾਮਾ ਦਾ, ਦਰੋਣਾਚਾਰੀਆ ਦਾ, ਪਾਂਡਵਾਂ ਦੇ ਪੰਜੇ ਪੁੱਤਰ ਮਾਰੇ ਜਾਣ ਦਾ, ਦੁਰਯੋਧਨ ਅਤੇ ਭੀਮਸੈਨ ਦੇ ਯੁੱਧ ਦਾ ਹਾਲ ਦੱਸਿਆ। ਭੀਮਸੈਨ ਨੇ ਬਹੁਤ ਹੀ ਭਿਆਨਕ ਜੁੱਧ ਕੀਤਾ। ਦੁਰਯੋਧਨ ਮਾਰਿਆ ਗਿਆ –

***ਹਨਿਓ ਰਾਜ ਦੁਰਯੋਧਨੰ ਜੁਧ ਭੂਮੰ।***
***ਭਜੇ ਸਭੈ ਜੋਧਾ ਚਲੀ ਧਾਮ ਧੂਮੰ।।***
***ਕਰਯੋ ਰਾਜ ਨਿਹਕੰਟਕੰ ਕਉਰਪਾਲੰ।।***
***ਪੁਨਰ ਜਾਇਕੈ ਮੰਝਿ ਸਿੱਝੈ ਹਿਵਾਲੰ।। 16/234***
***ਤਹਾ ਏਕ ਗੰਧ੍ਰਬ ਸਿਉ ਜੁੱਧ ਮੱਚਯੋ।***
***ਭੂਰਪਾਲੰ ਧੂਰਾ ਰੰਗੁ ਰੱਚਯੋ।।***

*ਤਹਾ ਸੱਤ੍ਰ ਕੇ ਭੀਮ ਹਸਤੀ ਚਲਾਏ।*
*ਫਿਰੇ ਮੱਧਿ ਗੈਣੰ ਅਜਉ ਲਉ ਨ ਆਏ।। 17/235*
*ਸੁਨੈ ਬੈਨ ਕਉ ਭੂਪ ਇਉ ਐਂਠ ਨਾਕੰ।*
*ਕਰਯੋ ਹਸ ਮੰਦੈ ਬੁਲਯੋ ਏਮ ਬਾਕੰ।।*
*ਰਹਿਯੋ ਨਾਕ ਮੈ ਕੁਸਟ ਛਤ੍ਰੀ ਸਵਾਨੰ।*
*ਭਈ ਤਉਨ ਹੀ ਰੋਗ ਤੇ ਭੂਪ ਹਾਨੰ।। 18/236*
*ਗਿਆਨ ਪ੍ਰਬੋਧ, ਪੰਨਾ – 1198*

ਰਾਜੇ ਜਨਮੇਜੇ ਨੇ ਇਸ ਵਾਕ ਨੂੰ ਸੁਣ ਕੇ ਨੱਕ ਚਾੜ੍ਹਿਆ ਅਤੇ ਕਿਹਾ ਕਿ ਇਹ ਬਿਲਕੁਲ ਗੱਪ ਹੈ, ਫਜ਼ੂਲ ਬਾਤ ਹੈ; ਕਦੇ ਹਾਥੀ ਵੀ ਉਪਰਲੇ **sphere** (ਮੰਡਲ) ਵਿਚ ਸੁੱਟੇ ਜਾ ਸਕਦੇ ਹਨ? ਉਸ ਵੇਲੇ ਵੇਦ ਵਿਆਸ ਜੀ ਨੇ ਕਿਹਾ ਕਿ ਰਾਜਨ! ਮੰਤ੍ਰ ਬਲ ਬਹੁਤ ਹੀ ਅਧਿਕ ਹੋਇਆ ਕਰਦਾ ਹੈ। ਉਸ ਬਲ ਕਰਕੇ ਭੀਮਸੈਨ ਨੇ ਹਾਥੀ ਚਲਾਏ; ਮੈਂ ਤੈਨੂੰ ਪ੍ਰਤੱਖ ਦਿਖਾ ਦਿੰਦਾ ਹਾਂ। ਇਹ ਕਹਿ ਕੇ ਵਿਆਸ ਜੀ ਨੇ ਆਪਣੇ ਯੋਗ ਬਲ ਨਾਲ ਹਾਥੀਆਂ ਦੇ ਪਿੰਜਰ ਹੇਠਾਂ ਉਤਾਰ ਲਏ ਅਤੇ ਜਨਮੇਜੇ ਦੀ ਮੂੜ੍ਹ-ਮਤੀ ਕਰਕੇ ਮੌਤ ਹੋ ਗਈ। ਇਸ ਤਰ੍ਹਾਂ ਦੇ ਨਾਲ ਜਿਸਨੂੰ ਪ੍ਰਮੇਸ਼ਰ ਭੁਲਾ ਦਿੰਦਾ ਹੈ, ਉਸ ਦਾ ਵਿਨਾਸ਼ ਹੋ ਜਾਇਆ ਕਰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿਚ ਫੁਰਮਾਨ ਹੈ –

*ਜਨਮੇਜੈ ਗੁਰ ਸਬਦੁ ਨ ਜਾਨਿਆ।।*
*ਕਿਉ ਸੁਖੁ ਪਾਵੈ ਭਰਮਿ ਭੁਲਾਨਿਆ।।*
*ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ।। ਪੰਨਾ – 225*

ਨਾਮ ਵਿਚ ਅਮਿਤ ਸ਼ਕਤੀ ਹੈ ਅਤੇ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਵਾਹਿਗੁਰੂ ਜੀ ਨੇ ਨਾਮ ਦੀ ਦਵਾਈ ਹਰੇਕ ਬੰਦੇ ਦੇ ਅੰਦਰ ਰੱਖੀ ਹੈ। ਫੁਰਮਾਨ ਹੈ –

*ਹਰਿ ਅਉਖਧੁ ਸਭ ਘਟ ਹੈ ਭਾਈ।।*
*ਗੁਰ ਪੂਰੇ ਬਿਨੁ ਬਿਧਿ ਨ ਬਨਾਈ।।*
*ਗੁਰਿ ਪੂਰੈ ਸੰਜਮੁ ਕਰਿ ਦੀਆ।।*
*ਨਾਨਕ ਤਉ ਫਿਰਿ ਦੂਖ ਨ ਥੀਆ।। ਪੰਨਾ – 259*

ਇਹ ਗੱਲਾਂ ਅਸੀਂ ਪ੍ਰਤਿਆ ਕੇ ਦੇਖੀਆਂ ਹਨ। ਅਸਾਡੇ ਪਾਸ ਦੋ ਤਿੰਨ ਅਜਿਹੀਆਂ ਬੀਬੀਆਂ ਆਈਆਂ ਜਿਨ੍ਹਾਂ ਵਿਚੋਂ ਦੋ ਦੇ ਸਰੀਰ ਗਲ ਗਏ ਸਨ ਅਤੇ ਮੈਲਾ ਪਾਣੀ ਸਿੰਮ ਰਿਹਾ ਸੀ, ਬਹੁਤ ਦੁਖੀ ਸਨ; ਨਾ ਕੋਈ ਦਵਾਈ ਅਸਰ ਕਰਦੀ ਸੀ ਅਤੇ ਨਾ ਹੀ ਕੋਈ ਹੋਰ ਇਲਾਜ ਸੁਝਦਾ ਸੀ – ***'ਸਰਬ ਰੋਗ ਕਾ ਅਉਖਦੁ ਨਾਮੁ।।'*** *(ਪੰਨਾ – 274)* ਦਾ ਵਿਸ਼ਵਾਸ਼ ਮੇਰੇ ਹਿਰਦੇ ਵਿਚ ਸੀ। ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇਸ ਵਿਧੀ ਨਾਲ 'ਜਪੁਜੀ ਸਾਹਿਬ' ਦੇ ਪਾਠ ਕਰੋ। ਮਨ ਵਿਚ ਪੂਰਨ ਵਿਸ਼ਵਾਸ਼ ਹੋਣਾ ਚਾਹੀਦਾ ਹੈ, ਅਕਾਲ ਪੁਰਖ ਪਾਸ ਅਰਦਾਸ ਕਰਦੇ ਰਹੋ। ਸਾਰੀ ਸੰਗਤ ਹੈਰਾਨ ਹੋ ਗਈ ਕਿ 42 ਦਿਨਾਂ ਤੋਂ ਬਾਦ ਉਨ੍ਹਾਂ ਦੇ ਸਰੀਰ ਜਿਉਂ ਕੇ ਤਿਉਂ, ਨਵੇਂ ਨਰੋਏ ਹੋ ਗਏ। ਉਨ੍ਹਾਂ ਵਿਚੋਂ ਇਕ ਬੀਬੀ ਰਾਮ ਦਰਬਾਰ ਕਲੋਨੀ ਦੀ ਅਤੇ ਇਕ

ਚੰਡੀਗੜ੍ਹ ਦੀ ਸੀ। ਪਹਿਲੀ ਬੀਬੀ, ਭੁਪਿੰਦਰ ਸਿੰਘ ਦੀ ਮਾਤਾ ਸੀ।

ਇਸੇ ਤਰ੍ਹਾਂ ਗੁਰਦੁਆਰਾ ਸਾਹਿਬ ਦੇ **paint** (ਰੰਗ-ਰੋਗਨ) ਦੀ ਸੇਵਾ ਕਰਨ ਵਾਲੇ ਭਾਈ ਤ੍ਰਿਲੋਚਨ ਸਿੰਘ ਜੀ, ਜਿਨ੍ਹਾਂ ਵਿਚ ਬੜੀ ਨਿਮਰਤਾ ਤੇ ਸੁੱਚੀ ਕਿਰਤ ਕਰਨ ਦੀ ਲਗਨ ਹੈ, ਦੀ ਮਾਤਾ ਡੱਡੂ ਮਾਜਰੇ, ਚੰਡੀਗੜ੍ਹ ਰਹਿੰਦੀ ਸੀ। ਉਸਦੀ ਸੱਜੀ ਬਾਂਹ ਇਕ ਤਰ੍ਹਾਂ ਨਾਲ ਕੂਹਣੀ ਤਕ ਗਲ ਗਈ। ਹੱਥ ਦਾ ਮਾਸ, ਹਥੇਲੀ ਦਾ ਮਾਸ ਅਤੇ ਨਹੁੰ ਪੂਰੀ ਤਰ੍ਹਾਂ ਝੜ ਗਏ, ਨੰਗੀਆਂ ਹੱਡੀਆਂ ਨਿਕਲ ਆਈਆਂ। ਜਿਉਂ-ਜਿਉਂ ਇਲਾਜ ਕੀਤਾ, ਬਾਂਹ ਵੀ ਕੂਹਣੀ ਤਕ ਗਲ ਗਈ ਅਤੇ ਮੁੜ ਕੇ ਛਾਤੀ ਨਾਲ ਲਗ ਗਈ। ਇਹ ਬੀਬੀ ਅਨਪੜ੍ਹ ਸੀ, ਇਸਨੂੰ ਤਿੰਨ ਘੰਟੇ ਹਰ ਰੋਜ਼ ਮੂਲਮੰਤ੍ਰ ਦੇ ਵਿਧੀ ਪੂਰਵਕ ਪਾਠ ਕਰਨ ਲਈ ਆਖਿਆ ਗਿਆ। 45 ਦਿਨਾਂ ਪਿਛੋਂ ਸਾਰੀ ਸੰਗਤ ਹੈਰਾਨ ਹੋ ਗਈ ਕਿ ਨਵੇਂ ਨਹੁੰ ਆ ਗਏ ਹਨ ਅਤੇ ਹਥੇਲੀ ਪਹਿਲਾਂ ਵਾਂਗ ਹੀ ਮਾਸ ਨਾਲ ਭਰ ਗਈ ਹੈ। ਸੰਗਤ ਵਿਚ ਇਕ ਵਿਸ਼ਵਾਸ਼ ਪੈਦਾ ਹੋ ਗਿਆ।

ਇਸੇ ਤਰ੍ਹਾਂ ਨਾਲ ਇਕ ਪ੍ਰੇਮੀ, ਭਾਈ ਜਰਨੈਲ ਸਿੰਘ, ਪੈਂਤਪੁਰ ਦਾ, ਜੋ ਰਤਵਾੜਾ ਸਾਹਿਬ ਦੇ ਬਿਲਕੁਲ ਨਾਲ ਲਗਦਾ ਪਿੰਡ ਹੈ, ਉਸਦੇ ਹੱਥ, ਪੈਰ ਲੰਮੀਆਂ ਲਕੀਰਾਂ ਵਿਚ ਫਟ ਗਏ, ਪਾਣੀ ਚੋਣ ਲਗ ਗਿਆ। ਉਸਨੇ, ਜਿਸ ਥਾਂ ਉਪਰ ਸੰਗਤਾਂ ਇਸ਼ਨਾਨ ਕਰਿਆ ਕਰਦੀਆਂ ਹਨ, ਤਿੰਨ ਦਿਨ ਗਾਰਾ ਮਲਿਆ; ਉਹ ਸਾਰੇ ਨਿਸ਼ਾਨ ਪੂਰੀ ਤਰ੍ਹਾਂ ਨਾਲ ਮਿਟ ਗਏ। ਇਸ ਤਰ੍ਹਾਂ ਨਾਲ ਇਕ ਨਹੀਂ, ਸੈਂਕੜਿਆਂ ਦੀ ਗਿਣਤੀ ਵਿਚ ***'ਸਰਬ ਰੋਗ ਕਾ ਅਉਖਦੁ ਨਾਮੁ।।'*** ਦੀ ਵਰਤੋਂ ਕਰਕੇ ਰੋਗੀ ਰਾਜ਼ੀ ਹੋ ਗਏ।

ਡਾ. ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਇਕ ਬੰਗਾਲੀ ਸਾਧੂ ਉਕਾੜੇ, ਸੰਤ ਬਸੰਤ ਸਿੰਘ ਜੀ ਪਾਸ ਆਇਆ। ਉਹਦਾ ਸਾਰਾ ਸਰੀਰ ਫੋੜਿਆਂ ਨਾਲ ਭਰਿਆ ਪਿਆ ਸੀ ਅਤੇ ਰਿਸ ਰਿਹਾ ਸੀ; ਕਿਤੋਂ ਰਾਜ਼ੀ ਨਾ ਹੋਇਆ। ਉਹ ਸਾਧੂ ਯੋਗ ਦੀ ਕ੍ਰਿਆ ਕਰਦੇ-ਕਰਦੇ ਕੁੰਡਲਨੀ ਜਗਾਉਣ ਸਮੇਂ ਧੱਕਾ ਖਾ ਗਿਆ ਸੀ।

ਗੁਰੂ ਮਹਾਰਾਜ ਜੀ ਨੇ ਸਾਨੂੰ ਯੋਗਿਕ ਕ੍ਰਿਆਵਾਂ ਤੋਂ ਵਰਜ ਕੇ ਰੱਖਿਆ ਹੋਇਆ ਹੈ ਕਿਉਂਕਿ ਇਹ ਕ੍ਰਿਆਵਾਂ ਇਕ ਸੁਲਝੇ ਹੋਏ ਯੋਗੀ ਟੀਚਰ (ਗੁਰੂ) ਤੋਂ ਬਿਨਾਂ ਨਹੀਂ ਹੋ ਸਕਿਆ ਕਰਦੀਆਂ। ਜੇ ਇਕ ਵਾਰੀ ਸਵਾਸਥ ਵਿਗੜ ਜਾਵੇ ਤਾਂ ਫੇਰ ਕੋਈ ਦਵਾਈ ਐਸੀ ਨਹੀਂ ਜੋ ਉਸ ਦੇ ਰੋਗ ਨੂੰ ਰਾਜ਼ੀ ਕਰ ਦੇਵੇ। ਮਹਾਰਾਜ ਜੀ ਸਾਨੂੰ ਸੁਖੈਨ ਸਾਧਨ ਦਸਦੇ ਆਏ ਹਨ ਜਿਸ ਵਿਚ ਸਭ ਤੋਂ ਸ੍ਰੇਸ਼ਟ ਸੁਰਤਿ ਸਬਦਿ ਦਾ ਮਾਰਗ ਹੈ। ਕਈ ਪ੍ਰੇਮੀ ਆਪਣੇ ਆਪ ਸੁਆਸ ਖਿੱਚਣ ਲਗ ਜਾਂਦੇ ਹਨ, ਉਹ ਗਰਮੀ ਖੁਸ਼ਕੀ ਦਿਮਾਗ ਵਿਚ ਪੈਣ ਕਰਕੇ ਦਿਮਾਗ ਦਾ ਸੰਤੁਲਨ ਗਵਾ ਬੈਠਦੇ ਹਨ ਕਿਉਂਕਿ ਅਸਾਡੇ ਵਿਚ ਇਕ ਪੱਕੀ ਆਦਤ ਹੈ ਕਿ ਅਸੀਂ ਕਿਸੇ ਸਾਧੂ-ਸੰਤ ਨੂੰ ਤਾਂ ਮੰਨਣਾ ਹੀ ਨਾ ਹੋਇਆ; ਜੋ ਕੁਝ ਕਰਨਾ ਹੈ, ਆਪੇ ਹੀ ਕਰਨਾ ਹੈ ਪਰ ਇਹ ਸੂਖਮ ਭੇਦ ਦੱਸਣ ਤੋਂ ਬਿਨਾਂ ਸਿਰੇ ਨਹੀਂ ਚੜ੍ਹਿਆ ਕਰਦੇ। ਅਸੀਂ ਤਾਂ ਬਿਨਾਂ ਹੀ ਸੋਚੇ ਸਮਝੇ ਸਾਧੂ, ਸੰਤਾਂ ਦੇ ਖਿਲਾਫ **remarks** ਦੇ ਦਿੰਦੇ ਹਾਂ ਕਿ ਇਨ੍ਹਾਂ ਸੰਤਾਂ ਨੇ ਪੰਥ ਦਾ ਭੱਠਾ ਬਹਾ ਦਿਤਾ। ਇਨ੍ਹਾਂ ਪ੍ਰੇਮੀਆਂ ਦਾ ਵੀ ਖਿਆਲ

ਆਪਣੇ ਤਜਰਬੇ ਦੇ ਅਧਾਰ ਤੇ ਸਤਿ ਹੀ ਹੋਣਾ ਹੈ ਕਿਉਂਕਿ ਸੰਤਾਂ ਦਾ ਭੇਖ ਧਾਰ ਕੇ ਬਹੁਤ ਸਾਰੇ ਅਸੰਤ, ਸੰਤ ਸਮਾਜ ਵਿਚ ਘੁਸਪੈਠ ਕਰ ਲੈਂਦੇ ਹਨ। ਉਨ੍ਹਾਂ ਦੀ ਕ੍ਰਿਆ ਨੂੰ ਦੇਖ ਕੇ ਮਨ ਕੁਦਰਤੀ ਤੌਰ ਤੇ ਉਦਾਸ ਹੋ ਜਾਂਦਾ ਹੈ ਅਤੇ ਅਜਿਹੇ **remarks** ਦੇਣੇ ਕੋਈ ਹੈਰਾਨ ਕਰਨ ਵਾਲੀ ਬਾਤ ਨਹੀਂ ਹੈ। ਪਰ ਜੇ ਵਿਚਾਰ ਕੇ ਦੇਖਿਆ ਜਾਵੇ ਤਾਂ ਸੁਲਝੇ ਹੋਏ ਸੰਤ, ਪੰਥ ਨੂੰ ਚੜ੍ਹਦੀ ਕਲਾ ਵਿਚ ਹੀ ਲਿਜਾ ਰਹੇ ਹਨ। ਅਸਾਡੇ ਜੱਥਿਆਂ ਨੇ ਥੋੜ੍ਹੇ ਚਿਰ ਵਿਚ ਹੀ 3 ਲੱਖ 74 ਹਜ਼ਾਰ ਸਿੰਘਾਂ ਨੂੰ ਪੰਜ ਪਿਆਰਿਆਂ ਰਾਹੀਂ ਅੰਮ੍ਰਿਤ ਛਕਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਿਆ ਹੈ। ਬਾਕੀ ਤੁਸੀਂ ਨਿਰਣਾ ਕਰਕੇ ਦੇਖ ਲਓ, ਬੇਅੰਤ ਸਿੰਘ ਸਭਾਵਾਂ, ਬੇਅੰਤ ਜਥੇ ਗੱਲਾਂ ਤਾਂ ਬਹੁਤ ਵੱਡੀਆਂ-ਵੱਡੀਆਂ ਕਰਦੇ ਹਨ ਪਰ ਨਤੀਜਾ ਕੁਝ ਵੀ ਨਹੀਂ ਨਿਕਲਿਆ ਕਰਦਾ।

ਸੋ ਇਸ ਤਰ੍ਹਾਂ ਨਾਲ ਗਲਤ ਗੱਲਾਂ ਹੋ ਜਾਇਆ ਕਰਦੀਆਂ ਹਨ, ਕ੍ਰਿਆ ਗਲਤ ਹੋ ਜਾਂਦੀ ਹੈ - ਕਿਸੇ **guide** ਤੋਂ ਬਿਨਾਂ। ਉਸ ਸੰਤ ਦਾ ਗਾਈਡ-ਹੀਣ ਹੋਣ ਕਰਕੇ ਸਰੀਰ ਗਲ ਗਿਆ। ਡਾ. ਭਾਈ ਵੀਰ ਸਿੰਘ ਜੀ ਫੁਰਮਾਉਂਦੇ ਹਨ ਕਿ ਉਹ ਸਾਧੂ ਉਨ੍ਹਾਂ ਕੋਲ ਆਇਆ, ਉਨ੍ਹਾਂ ਨੇ ਅੱਗੇ ਕਮਾਲੀਏ ਵਾਲੇ ਸੰਤਾਂ ਕੋਲ ਜਾਣ ਲਈ ਕਿਹਾ। ਜਦੋਂ ਉਹ ਸਾਧੂ ਕਮਾਲੀਏ ਵਾਲੇ ਸੰਤਾਂ ਕੋਲ ਪਹੁੰਚਿਆ ਤਾਂ ਜਾ ਕੇ ਬੇਨਤੀ ਕੀਤੀ ਕਿ ਮੈਂ ਬੜਾ ਦੁਖੀ ਹਾਂ, ਗੁਰੂ ਨਾਨਕ ਦੇ ਘਰ ਆਇਆ ਹਾਂ ਜੋ ਦੀਨ-ਦੁਨੀਆਂ ਦੇ ਵੈਦ ਹਨ ਜਿਹੜੇ ਇਕੋ ਦਵਾਈ ਨਾਲ ਦੁਨੀਆਂ ਦੇ ਦੁਖ ਵੀ ਦੂਰ ਕਰ ਦਿੰਦੇ ਹਨ ਤੇ ਦਰਗਾਹ ਦੇ ਦੁਖ ਵੀ ਦੂਰ ਕਰ ਦਿੰਦੇ ਹਨ; ਮੇਰਾ ਵੀ ਦੁਖ ਦੂਰ ਕਰੋ। ਸੰਤਾਂ ਨੇ ਕਿਹਾ ਕਿ ਕ੍ਰੋੜਾਂ ਜੱਗਾਂ ਦੇ ਫਲ ਦੇਣਹਾਰੀ ਗੁਰਬਾਣੀ ਦਾ ਅਖੰਡਪਾਠ ਤੈਨੂੰ ਸੁਣਾਵਾਂਗੇ, ਤੂੰ ਜਿਉਂ-ਜਿਉਂ ਬਾਣੀ ਸੁਣੇਂਗਾ, ਤਿਉਂ-ਤਿਉਂ ਤੇਰਾ ਰੋਗ ਠੀਕ ਹੋ ਜਾਵੇਗਾ। ਆਪ ਜੀ ਅਖੰਡਪਾਠ ਬਹੁਤ ਹੀ ਸਹਿਜ ਨਾਲ, ਪਿਆਰ ਨਾਲ, ਬਿਨਾਂ ਕਾਹਲੇ ਪੈਣ ਤੋਂ ਪੂਰੇ 48 ਘੰਟੇ ਵਿਚ ਕਰਿਆ ਕਰਦੇ ਸਨ। ਉਸ ਸਾਧੂ ਦਾ ਬਿਸਤਰਾ ਗੁਰਦੁਆਰੇ ਵਿਚ ਲਾ ਦਿਤਾ। ਉਸਨੇ ਚਿਤ ਇਕਾਗਰ ਕਰਕੇ ਬਾਣੀ ਸੁਣਨੀ ਸ਼ੁਰੂ ਕਰ ਦਿਤੀ। ਉਹ ਬੰਗਾਲੀ, ਹਿੰਦੀ ਜਾਣਦਾ ਸੀ ਅਤੇ ਬਾਣੀ ਨੂੰ ਸਮਝ ਰਿਹਾ ਸੀ, ਮਨ ਲੀਨ ਕਰਕੇ ਬਾਣੀ ਸੁਣਦਾ ਰਿਹਾ। ਪਹਿਲੇ ਅਖੰਡਪਾਠ ਦੇ ਭੋਗ ਸਮੇਂ ਉਸਦਾ ਸਰੀਰ ਰਸਣ ਤੋਂ ਹਟ ਗਿਆ, ਫੋੜੇ ਕੁਝ ਠੀਕ ਹੁੰਦੇ ਮਾਲੂਮ ਹੋਏ। ਦੂਜਾ ਅਖੰਡਪਾਠ ਸ਼ੁਰੂ ਕੀਤਾ ਗਿਆ। ਜਦੋਂ ਉਸ ਦਾ ਭੋਗ ਪਿਆ ਤਾਂ ਉਹ ਬਿਲਕੁਲ ਨਵਾਂ ਨਰੋਇਆ ਹੋ ਚੁੱਕਾ ਸੀ। ਕੁਝ ਦਿਨ ਰਹਿਣ ਤੋਂ ਪਿਛੋਂ ਉਸ ਨੇ ਬਾਬਾ ਜੀ ਨੂੰ ਬੇਨਤੀ ਕਰੀ ਕਿ ਮੈਂ ਜਿਥੇ ਆਉਣਾ ਸੀ ਆ ਗਿਆ, ਹੁਣ ਮੈਨੂੰ ਆਪਣੇ ਚਰਨਾਂ ਵਿਚ ਹੀ ਰਹਿਣ ਦੀ ਪ੍ਰਵਾਨਗੀ ਬਖਸ਼ੋ। ਹੁਣ ਮੈਂ ਕਿਥੇ ਜਾਣਾ ਹੈ, ਜਿਸ ਗੁਰੂ ਨਾਨਕ ਨੇ ਮੈਨੂੰ ਨਵਾਂ ਨਰੋਆ ਸਰੀਰ ਦਿਤਾ ਹੈ, ਹੁਣ ਤਾਂ ਮੈਂ ਸਦਾ ਲਈ ਇਸ ਦਾ ਬਣ ਚੁੱਕਾ ਹਾਂ।

ਬਾਣੀ ਜਿਥੇ ਸਾਨੂੰ ਰੂਹਾਨੀ ਸੋਝੀ ਬਖਸ਼ਦੀ ਹੈ, ਉਥੇ ਸਾਡੇ ਸਾਰੇ ਸੰਕਟਾਂ, ਸੰਤਾਪਾਂ, ਰੋਗਾਂ ਤੋਂ ਬਰੀ ਵੀ ਕਰਾਉਂਦੀ ਹੈ। ਜਿਹੜਾ ਵੀ ਪੁਰਸ਼ ਇਸ ਬਾਣੀ ਦਾ ਹਿਰਦੇ ਤੋਂ ਸਤਿਕਾਰ ਕਰੇਗਾ, ਉਸ ਦੇ ਹਿਰਦੇ ਵਿਚ ਨਾਮ

ਦਾ ਪ੍ਰਕਾਸ਼ ਹੋ ਜਾਵੇਗਾ-

***ਇਹ ਬਾਣੀ ਜੋ ਜੀਅਹੁ ਜਾਣੈ***
***ਤਿਸੁ ਅੰਤਰਿ ਰਵੈ ਹਰਿ ਨਾਮਾ।।*** ***ਪੰਨਾ - 797***

ਬਾਣੀ ਚਾਹੇ ਗਾ ਕੇ ਪੜ੍ਹ ਲਓ, ਚਾਹੇ ਵਿਚਾਰ ਕੇ ਪੜ੍ਹ ਲਵੋ, ਚਾਹੇ ਸੁਣ ਲਓ - ਬਿਰਤੀ ਟਿਕਾ ਕੇ; ਇਸ ਦਾ ਅਸਰ ਹੋਣਾ ਹੀ ਹੈ। ਇਸੇ ਲਈ ਸਾਰਿਆਂ ਨੂੰ ਬੇਨਤੀ ਕਰਦੇ ਹਾਂ ਕਿ ਪਿਆਰਿਓ! ਮਨ ਚਿਤ ਇਕਾਗਰ ਕਰਕੇ ਬਾਣੀ ਪੜ੍ਹਿਆ ਕਰੋ ਅਤੇ ਗੁਰਬਾਣੀ ਦਾ ਸਤਿਕਾਰ ਕਰੋ। ਜੋ ਕੁਝ ਗੁਰੂ ਮਹਾਰਾਜ ਫੁਰਮਾਉਂਦੇ ਹਨ, ਉਨ੍ਹਾਂ ਦੇ ਸਿਧਾਂਤਾਂ ਨੂੰ ਹਿਰਦੇ ਵਿਚ ਧਾਰਨ ਕਰੋ ਅਤੇ ਉਸ ਦੇ ਅਨੁਕੂਲ ਆਪਣਾ ਜੀਵਨ ਬਣਾ ਕੇ ਆਪ ਵੀ ਸੁਖੀ ਰਹੋ ਤੇ ਸੰਸਾਰ ਨੂੰ ਵੀ ਸੁੱਖ ਵੰਡੋ।

ਸੋ ਇਸ ਤਰ੍ਹਾਂ ਰਾਜੇ ਜਨਮੇਜੇ ਨੇ ਵੇਦ ਵਿਆਸ ਜੀ ਤੋਂ ਪ੍ਰਭੂ ਨਾਮ ਦੀ ਮਹਿਮਾ ਸੁਣ ਕੇ ਤਰਕ ਕੀਤੀ, ਜਿਸ ਕਰਕੇ ਨੱਕ ਤੇ ਕੋਹੜ ਹੋਣ ਨਾਲ ਮਰ ਗਿਆ।

ਅਸਾਡੀ ਅਕਲ ਆਪਣੇ ਹਿਸਾਬ ਨਾਲ ਹੀ ਚਲਦੀ ਹੈ, ਅਸੀਂ ਇਹ ਸਾਰਾ ਕੁਝ ਸੁਣ ਕੇ ਕਹਿ ਦਿੰਦੇ ਹਾਂ ਕਿ ਗੁਰੂ ਨਾਨਕ ਪਾਤਸ਼ਾਹ ਨੇ ਐਵੇਂ ਸੁਣੀਆਂ-ਸੁਣਾਈਆਂ ਗੱਲਾਂ ਲਿਖ ਦਿਤੀਆਂ। ਇਹ ਸਾਡੀ ਤਰਕ ਬੁੱਧੀ ਅਸਾਨੂੰ ਨਾਸਤਿਕ ਬਣਾ ਦਿਆ ਕਰਦੀ ਹੈ। ਗੁਰੂ ਨਾਨਕ ਪਾਤਸ਼ਾਹ ਤੇ ਪਾਰਬ੍ਰਹਮ ਪ੍ਰਮੇਸ਼ਰ ਵਿਚ ਕੋਈ ਫਰਕ ਨਹੀਂ ਸੀ ਅਤੇ ਧੁਰ ਦੀ ਬਾਣੀ ਅਕਾਲ ਪੁਰਖ ਵਲੋਂ ਆਈ ਹੋਣ ਕਰਕੇ ਆਤਮ ਮੰਡਲ ਦੀ ਕਿਰਤ ਹੈ, ਇਸ ਵਿਚ ਬੁੱਧੀ ਦਾ ਕੋਈ ਰਲਾਅ ਨਹੀਂ ਹੋਇਆ ਕਰਦਾ। ਬਾਣੀ ਉਪਰ ਕਿੰਤੂ ਕਰਨਾ ਅਸਾਡੀ ਬੇਸਮਝੀ ਹੈ। ਗੁਰੂ ਮਹਾਰਾਜ ਨੇ, ਜੇ ਇਹ ਗੱਲਾਂ ਹੋਈਆਂ ਤਾਂ ਹੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀਆਂ। ਅਸਾਨੂੰ ਐਵੇਂ ਇਕ ਫੋਕਾ ਖਿਆਲ ਪੈਦਾ ਹੋਇਆ ਹੋਇਆ ਹੈ ਕਿ ਮੈਂ **D.LIt, Phd.** ਹਾਂ, ਮੈਂ ਬਹੁਤ ਅਕਲ ਵਾਲਾ ਹਾਂ, ਮੈਂ ਸਭ ਕੁਝ ਜਾਣਦਾ ਹਾਂ।

ਪਿਆਰਿਓ! ਜੇ ਸੰਸਾਰ ਸਾਗਰ ਨੂੰ ਤਰਨਾ ਹੈ ਤਾਂ ਤਰਕ ਦੇ ਮੰਡਲ ਵਿਚੋਂ ਉਚੇ ਉਠ ਕੇ ਗੁਰੂ ਦੇ ਪਿਆਰ ਵਿਚ ਆਓ ਅਤੇ ਗੁਰੂ ਦੇ ਦੱਸੇ ਹੋਏ ਵਿਚਾਰਾਂ ਉਪਰ ਪੂਰੀ ਤਰ੍ਹਾਂ ਪਹਿਰਾ ਦੇਵੋ। ਅਗਰ-ਮਗਰ ਕਰਕੇ ਆਪਣੀ ਮਤਿ, ਬਾਣੀ ਦੀ ਵਿਆਖਿਆ ਵਿਚ ਰਲਾ ਦੇਣੀ ਠੀਕ ਨਹੀਂ ਹੋਇਆ ਕਰਦੀ। ਗੁਰਬਾਣੀ ਸਤਿ ਹੈ, ਪੜ੍ਹਿਆ-ਸੁਣਿਆ ਉਸੇ ਦਾ ਥਾਂ ਪੈਂਦਾ ਹੈ ਜੋ ਇਸ ਬਾਣੀ ਨੂੰ ਸਤਿ-ਸਤਿ ਕਰਕੇ ਮੰਨਦਾ ਹੈ।

ਸੋ ਮਹਾਰਾਜ ਜੀ ਫੁਰਮਾਨ ਕਰਦੇ ਹਨ ਭਾਈ -

***ਸਾਹਾ ਹੁਕਮੁ ਰਜਾਇ ਸੋ ਨ ਟਲੈ***
***ਜੋ ਪ੍ਰਭੁ ਕਰੈ ਬਲਿ ਰਾਮ ਜੀਉ।।*** ***ਪੰਨਾ - 763***

***ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ।।***

***ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ॥***

***ਪੰਨਾ - 760***

ਮਨਮੁਖ ਅੰਨ੍ਹਾਂ ਚਤੁਰਾਈਆਂ ਕਰਦੈ -

***ਮਨਮੁਖੁ ਅੰਧੁ ਕਰੇ ਚਤੁਰਾਈ॥***
***ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥***
***ਪੰਨਾ - 1064***

ਬੰਦਾ ਆਪਣੀ ਅਕਲ ਦੀਆਂ ਭੁਲ-ਭੁਲਾਈਆਂ ਵਿਚ ਭੁੱਲ ਕੇ ਭਾਣਾ ਨਹੀਂ ਮੰਨਦਾ। ਜੇ ਸਾਡੇ ਮਨਾਂ ਵਿਚ ਇਹ ਖਿਆਲ ਪੈਦਾ ਹੋਵੇ ਕਿ ਭਾਣਾ ਮੰਨ ਕੇ ਅਸੀਂ ਕੁਝ ਵੀ ਨਾ ਕਰੀਏ? ਇਸ ਗੱਲ ਬਾਰੇ ਬੇਨਤੀ ਹੈ ਕਿ ਇਹ ਜੀਵ ਇਕ ਜੰਤ ਹੀ ਹੈ, ਇਸਦੇ ਵੱਸ ਕੁਝ ਹੈ ਨਹੀਂ। ਇਹਦੇ ਅੰਦਰਲੀ ਅਵਾਜ਼ ਇਸਨੂੰ ਕੁਝ ਕਰਨ ਲਈ ਸਦਾ ਹੀ ਕਹਿੰਦੀ ਰਹਿੰਦੀ ਹੈ। ਸੰਸਾਰ ਵਿਚ ਚੱਲਣ ਲਈ ਸਾਨੂੰ ਬੁੱਧੀ ਦਿਤੀ ਹੈ, ਬੁੱਧੀ ਦਾ ਅਸੀਂ ਪ੍ਰਯੋਗ ਕਰਦੇ ਹਾਂ। ਅਸਾਡੇ ਨਾਲ ਐਸੀਆਂ ਘਟਨਾਵਾਂ ਵਰਤ ਜਾਂਦੀਆਂ ਹਨ ਜੋ ਅਸਾਡੇ ਲੱਖ ਜਤਨ ਕਰਨ ਤੇ ਵੀ ਨਹੀਂ ਟਲਦੀਆਂ। ਉਸ ਸਮੇਂ ਸਾਨੂੰ ਵਾਹਿਗੁਰੂ ਜੀ ਦੀ ਰਜ਼ਾ ਵਿਚ ਰਾਜ਼ੀ ਰਹਿਣਾ, ਉਸ ਦਾ ਭਾਣਾ ਮੰਨ ਕੇ ਰਹਿਣਾ ਚਾਹੀਦਾ ਹੈ। ਮਹਾਰਾਜ ਜੀ ਦਾ ਫੁਰਮਾਨ ਹੈ -

***ਧਾਰਨਾ - ਸੋ ਪਵੈ ਖਜਾਨੈ ਜੀ - 2, 2.***
***ਹੁਕਮ ਰਜਾਈ ਜੋ ਚਲੈ - 2, 2***
***ਸੋ ਪਵੈ ਖਜਾਨੈ ਜੀ - 2***
***ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ॥***
***ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ॥***
***ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥***
***ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥***
***ਪੰਨਾ - 421***

ਅਕਾਲ ਪੁਰਖ ਦੀ ਦਰਗਾਹ ਅੰਦਰ ਉਨ੍ਹਾਂ ਨੂੰ ਪ੍ਰਵੇਸ਼ ਮਿਲਦਾ ਹੈ ਜਿਹੜੇ ਵਾਹਿਗੁਰੂ ਜੀ ਦੇ ਹੁਕਮ ਤੇ ਰਜ਼ਾ ਵਿਚ ਜ਼ਿੰਦਗੀ ਗੁਜ਼ਾਰਦੇ ਹਨ। ਜਿਹੜੇ ਆਪਣੀਆਂ ਮਨਮਰਜ਼ੀਆਂ ਕਰਨਗੇ, ਨਾਸਤਿਕਤਾ ਵਿਚ ਜੀਵਨ ਗੁਜ਼ਾਰਨਗੇ, ਮਹਾਰਾਜ ਜੀ ਦੇ ਅਟੱਲ ਹੁਕਮਾਂ ਤੋਂ ਸਿਰ ਫੇਰਨਗੇ, ਮਹਾਰਾਜ ਜੀ ਕਹਿੰਦੇ ਹਨ ਕਿ -

***ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥***
***ਪੰਨਾ - 421***

ਜੂਠਿਆਂ ਵਿਚ ਰਲਾ ਦਿਤੇ।

***ਅਹਿਨਿਸਿ ਨਾਮਿ ਸੰਤੋਖੀਆ ਸੇਵਾ ਸਚੁ ਸਾਈ॥***
***ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ॥***

***ਪੰਨਾ - 421***

ਜਿਹਨੇ ਹੁਕਮ ਮੰਨ ਲਿਆ, ਰਜ਼ਾ ਮੰਨ ਲਈ, ਉਹਨੂੰ ਵਿਘਨ ਨਹੀਂ ਲਗਦਾ ਕਿਉਂਕਿ ਸਾਰਾ ਸੰਸਾਰ ਹੀ ਹੁਕਮ ਵਿਚ ਹੈ -

***ਪਾਤਾਲ ਪੁਰੀਆ ਲੋਅ ਆਕਾਰਾ॥***
***ਤਿਸੁ ਵਿਚਿ ਵਰਤੈ ਹੁਕਮੁ ਕਰਾਰਾ॥***
***ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ॥***

***ਪੰਨਾ - 1060***

ਹੁਕਮ ਦੇ ਨਾਲ ਹੀ ਮੇਲ ਕਰਾਉਂਦਾ ਹੈ, ਹੁਕਮ ਦੇ ਨਾਲ ਢਾਹੁੰਦਾ ਹੈ, ਹੁਕਮ ਦੇ ਨਾਲ ਸਾਜਦਾ ਹੈ। ਸੋ ਆਉਣਾ ਜਾਣਾ ਸੰਸਾਰ ਤੇ, ਮਹਾਰਾਜ ਜੀ ਕਹਿੰਦੇ, ਹੁਕਮ ਦੀ ਖੇਡ ਹੈ ਪਿਆਰਿਓ -

***ਧਾਰਨਾ - ਹੁਕਮ ਵਿਚ ਆਉਂਦਾ ਹੈ - 2, 2.***
***ਹੁਕਮ ਵਿਚ ਜਾਂਦੈ ਜੱਗ ਤੋਂ - 2, 2.***
***ਹੁਕਮ ਵਿਚ ਆਉਂਦਾ ਹੈ,............2***

***ਹੁਕਮੇ ਜੁਗ ਮਹਿ ਆਇਆ ਚਲਣੁ ਹੁਕਮਿ ਸੰਜੋਗਿ ਜੀਉ॥***
***ਹੁਕਮੇ ਪਰਪੰਚੁ ਪਸਰਿਆ ਹੁਕਮਿ ਕਰੇ ਰਸ ਭੋਗ ਜੀਉ॥***
***ਜਿਸ ਨੋ ਕਰਤਾ ਵਿਸਰੈ ਤਿਸਹਿ ਵਿਛੋੜਾ ਸੋਗੁ ਜੀਉ॥***

***ਪੰਨਾ - 760***

ਧਿਆਨ ਦੇਵੋ ਕਿ ਭਾਈ ਤਿਲੋਕਾ ਜੀ ਜਿਹੜੇ ਹਰ ਸਮੇਂ ਗੁਰੂ ਨਾਨਕ ਪਾਤਸ਼ਾਹ ਨਾਲ ਅਭੇਦ ਰਹਿੰਦੇ ਹਨ, ਉਹ ਰਾਜ ਕੁਮਾਰੀ ਜੀ ਨੂੰ ਪਿਆਰ ਨਾਲ ਸਮਝਾਉਂਦੇ ਹਨ ਕਿ ਬੀਬਾ! ਤੂੰ ਅਫਸੋਸ ਨਾ ਕਰ; ਤੂੰ ਮੈਨੂੰ ਨਹੀਂ ਮਾਰਿਆ। ਤੇਰੇ ਵਿਚ ਕੀ ਤਾਕਤ ਸੀ - ਤੀਰ ਚਲਾਉਣ ਦੀ? ਇਹ ਤਾਂ ਪ੍ਰਭੂ, ਮੇਰੇ ਮਾਲਕ ਦਾ ਹੁਕਮ ਸੀ, ਤਾਂ ਤੂੰ ਮਾਰਿਐ। ਮੇਰੇ ਲੱਗਣਾ ਸੀ, ਮੇਰੇ ਮਾਲਕ ਨੇ ਮੈਨੂੰ ਬੁਲਾਇਐ। ਮੈਨੂੰ ਆਪਣੇ ਘਰ ਜਾਣ ਦੀ ਖੁਸ਼ੀ ਹੈ ਬਹੁਤ। ਤੈਨੂੰ ਤਾਂ ਕੇਵਲ ਇਕ ਸਾਧਨ ਹੀ ਬਣਾਇਐ - ਉਸ ਮੇਰੇ ਮਾਲਕ ਨੇ, ਇਹ ਬਹਾਨਾ ਬਣਾ ਕੇ ਤੇਰਾ ਵੀ ਭਲਾ ਕਰਨਾ ਹੈ ਤੇ ਮੈਨੂੰ ਜਾਣ ਦਾ ਕੋਈ ਡਰ ਨਹੀਂ ਹੈ ਕਿਉਂਕਿ ਮੈਂ ਆਪਣੇ ਪਿਆਰੇ ਕੋਲ ਜਾਣਾ ਹੈ -

***ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੈ ਮਨਿ ਆਨੰਦੁ॥***
***ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥ ਪੰਨਾ - 1365***

ਰਾਜਕੁਮਾਰੀ ਨੇ ਸੁਣ ਕੇ ਕਿਹਾ, "ਐ ਚੰਗੇ ਮਨੁੱਖ! ਗੁਰਮੁਖ ਜੀਓ! ਤੁਹਾਡੀਆਂ ਸਾਰੀਆਂ ਗੱਲਾਂ ਬੜੀਆਂ ਅਜੀਬ ਨੇ। ਮੈਂ ਕੋਈ ਵੀ ਗੱਲ ਸਮਝ ਨਹੀਂ ਸਕਦੀ। ਤੁਹਾਨੂੰ ਮੌਤ ਤੋਂ ਡਰ ਨਹੀਂ ਲਗਦਾ?"

ਭਾਈ ਤਿਲੋਕਾ ਜੀ ਨੇ ਕਿਹਾ, "ਨਹੀਂ, ਅਸੀਂ ਆਪਣਾ ਘਰ ਇਸ ਸੰਸਾਰ ਵਿਚ ਨਹੀਂ ਬਣਾਇਆ ਕਿਉਂਕਿ ਸਾਨੂੰ ਨਿਸ਼ਚੇ ਪੂਰਵਕ ਪਤਾ ਹੈ ਕਿ ਇਥੇ ਕੋਈ ਵੀ ਰਹਿਣ ਵਾਸਤੇ ਨਹੀਂ ਆਉਂਦਾ। ਚਾਹੇ ਰਾਜਾ ਹੈ, ਚਾਹੇ ਰਾਣਾ ਹੈ, ਚਾਹੇ ਗਰੀਬ ਹੈ; ਸਭ ਨੇ ਜਾਣਾ ਹੀ ਹੈ। ਇਕਨਾਂ ਨੂੰ ਸੋਝੀ ਨਹੀਂ ਹੈ ਪਰ ਮੈਨੂੰ ਤਾਂ ਮੇਰੇ ਪਿਆਰੇ ਨੇ ਸੋਝੀ ਬਖਸ਼ੀ ਹੋਈ ਹੈ ਅਤੇ ਮੈਂ ਉਸ ਸੱਚੀ ਦਰਗਾਹ ਵਿਚ ਅਤਿ ਸੁੰਦਰ ਘਰ ਬਣਾ ਲਿਆ ਹੈ -

***ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ।।***

***ਪੰਨਾ - 44***

ਅਸੀਂ ਘਰ ਉਥੇ ਬਣਾਇਐ, ਜਿਥੇ ਮੌਤ ਨਹੀਂ ਪਹੁੰਚਦੀ। ਇਹ ਘਰ ਤਾਂ ਮੌਤ ਦਾ ਘਰ ਹੈ, ਢਹਿ ਜਾਂਦੇ ਨੇ ਘਰ, ਢਾਹ ਦਿੰਦੈ ਕੋਈ। ਸਾਡਾ ਘਰ ਉਸ ਥਾਂ ਦੇ ਉਤੇ ਹੈ ਜਿਥੇ ਸੱਚਖੰਡ ਹੈ; ਜਿਥੇ ਮੌਤ ਪਹੁੰਚ ਨਹੀਂ ਸਕਦੀ, ਜਿਥੇ ਸਦਾ ਅਨੰਦ ਹੀ ਅਨੰਦ ਹੈ, ਜਿਥੇ ਮੇਰਾ ਪਿਆਰਾ ਕਦੇ ਵੀ ਨਹੀਂ ਵਿਛੜਦਾ ਅਤੇ ਸਦਾ -

***ਕਰਿ ਕਰਿ ਵੇਖੈ ਨਦਰਿ ਨਿਹਾਲ।।*** ***ਪੰਨਾ - 8***

ਪਰ ਇਨ੍ਹਾਂ ਗੱਲਾਂ ਨੂੰ, ਜੋ ਬਿਲਕੁਲ ਹੀ ਸਤਿ ਹਨ - ਦੁਨੀਆਂ ਨਹੀਂ ਮੰਨਦੀ-

***ਧਾਰਨਾ - ਗੱਲਾਂ ਵਾਲੀ ਦੁਨੀਆਂ ਸਾਰੀ,***
***ਵਿਰਲੇ ਭਾਣਾ ਮੰਨਦੇ - 2, 2***
***ਵਿਰਲੇ ਭਾਣਾ ਮੰਨਦੇ - 4, 2.***
***ਗੱਲਾਂ ਵਾਲੀ ਦੁਨੀਆਂ ਸਾਰੀ,...-2***

***ਜੋ ਤੁਧੁ ਕਰਣਾ ਸੋ ਕਰਿ ਪਾਇਆ।।***
***ਭਾਣੇ ਵਿਚਿ ਕੋ ਵਿਰਲਾ ਆਇਆ।।***
***ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ।।***

***ਪੰਨਾ - 1063***

***ਆਵਣੁ ਜਾਣਾ ਰਖੈ ਨ ਕੋਈ।।***
***ਜੰਮਣੁ ਮਰਣੁ ਤਿਸੈ ਤੇ ਹੋਈ।।***
***ਗੁਰਮੁਖਿ ਸਾਚਾ ਸਦਾ ਧਿਆਵਹੁ***
***ਗਤਿ ਮੁਕਤਿ ਤਿਸੈ ਤੇ ਪਾਹਾ ਹੇ।।*** ***ਪੰਨਾ - 1057***

ਕੋਈ ਵਿਰਲਾ ਹੈ ਜੋ ਭਾਣਾ ਮੰਨਦਾ ਹੈ।

ਇਕ ਵਾਰੀ ਗੁਰਸਿਖਾਂ ਨੇ ਗੁਰੂ ਪੰਜਵੇਂ ਪਾਤਸ਼ਾਹ ਜੀ ਪਾਸ ਬੇਨਤੀ ਕੀਤੀ, "ਪਾਤਸ਼ਾਹ! ਤੇਰੀ ਖੁਸ਼ੀ ਉਹਦੇ ਉਤੇ ਐ, ਜਿਹੜਾ ਤੇਰਾ ਭਾਣਾ ਮੰਨਦਾ ਹੈ। ਤੂੰ ਉਸਨੂੰ ਹੀ ਪ੍ਰਵਾਨ ਕਰਦਾ ਹੈਂ, ਖਜ਼ਾਨੇ 'ਚ ਪਾਉਂਦੈਂ ਜਿਹੜਾ ਹੁਕਮ 'ਚ, ਰਜ਼ਾ 'ਚ ਚਲਦੈ।"

ਮਹਾਰਾਜ ਜੀ ਨੇ ਫੁਰਮਾਇਆ, "ਹਾਂ, ਇਸੇ ਤਰ੍ਹਾਂ ਹੀ ਹੈ।"

"ਕੀ ਗੱਲ ਪਾਤਸ਼ਾਹ! ਸਾਨੂੰ ਸਮਝ 'ਚ ਨਹੀਂ ਆਉਂਦੀ?"

ਮਹਾਰਾਜ ਜੀ ਕਹਿਣ ਲੱਗੇ, "ਪਿਆਰਿਓ! ਤੁਹਾਨੂੰ ਇਸ ਕਰਕੇ ਨਹੀਂ ਪਤਾ ਲਗਦਾ, ਇਥੇ ਹਉਮੈ ਮੰਡਲ ਵਿਚ ਤੁਸੀਂ ਵਸਦੇ ਹੋਂ; ਹੁਕਮ ਨੂੰ ਜੇ ਬੁੱਝ ਲਈਏ ਤਾਂ ਹਉਮੈ ਦਾ ਨਾਸ਼ ਹੋ ਜਾਇਆ ਕਰਦਾ ਹੈ -

***ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ।। ਪੰਨਾ - 1***

ਹਉਮੈ ਦਾ ਨਾਸ਼ ਹੋ ਜਾਵੇ ਤਾਂ ਇਸੇ ਜੀਵ ਨੂੰ ਆਪਣੀ ਸੋਝੀ ਹੋ ਜਾਂਦੀ ਹੈ ਕਿ ਮੈਂ ਇਹ ਬਿਨਸਨਹਾਰ ਰੂਹ ਨਹੀਂ ਹਾਂ; ਮੈਂ ਸੱਚੀ ਰੂਹ ਹਾਂ ਜੋ ਕਦੇ ਵੀ ਜੰਮਦੀ ਨਹੀਂ, ਕਦੇ ਮਰਦੀ ਨਹੀਂ। ਮੈਂ ਆਤਮਾ ਹਾਂ, ਆਤਮਾ ਮਾਇਆ ਦੇ ਅਸਰ ਅਧੀਨ ਜੀਵ ਬਣ ਜਾਂਦਾ ਹੈ। ਇਹ ਜੀਵ ਹੀ ਹਉਮੈ ਦਾ ਪਰਦਾ ਪੈਣ ਕਰਕੇ, ਜੀਵ ਬਣ ਕੇ ਜੀਵ - ਆਤਮਾ ਕਹਾਉਂਦਾ ਹੈ। ਜਦੋਂ ਹਉਮੈ ਦਾ ਅਭਾਵ ਹੋ ਜਾਇਆ ਕਰਦਾ ਹੈ ਤਾਂ ਇਹ ਜੀਵ, ਆਤਮਾ ਅਖਵਾਉਂਦਾ ਹੈ ਜੋ ਉਸਦਾ ਆਦਿ ਹੈ। ਪ੍ਰਮਾਤਮਾ ਵਿਚ ਅਭੇਦ ਹੋ ਜਾਇਆ ਕਰਦਾ ਹੈ; ਜਿਸ ਤੋਂ ਹੋਇਆ ਹੈ, ਉਸ ਦੇ ਵਿਚ ਹੀ ਆਦਿ ਜੁਗਾਦਿ ਵਿਚ ਚਲਿਆ ਜਾਂਦਾ ਹੈ।

***ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ।। ਪੰਨਾ - 1291***

ਅਕਾਲ ਪੁਰਖ ਦੀ ਪ੍ਰਮ ਜੋਤ ਵਿਚ ਸਮਾਅ ਕੇ ਅਕਾਲ ਪੁਰਖ ਦਾ ਹੀ ਰੂਪ ਹੋ ਜਾਂਦਾ ਹੈ ਜਿਸ ਤਰ੍ਹਾਂ ਨਾਲ ਫੁਰਮਾਨ ਹੈ ਕਿ -

***ਕਬਹੂ ਸਾਧਸੰਗਤਿ ਇਹੁ ਪਾਵੈ॥<br>ਉਸੁ ਅਸਥਾਨ ਤੇ ਬਹੁਰਿ ਨ ਆਵੈ॥<br>ਅੰਤਰਿ ਹੋਇ ਗਿਆਨ ਪਰਗਾਸੁ॥<br>ਉਸੁ ਅਸਥਾਨ ਕਾ ਨਹੀ ਬਿਨਾਸੁ॥<br>ਮਨ ਤਨ ਨਾਮਿ ਰਤੇ ਇਕ ਰੰਗਿ॥<br>ਸਦਾ ਬਸਹਿ ਪਾਰਬ੍ਰਹਮ ਕੈ ਸੰਗਿ॥<br>ਜਿਉ ਜਲ ਮਹਿ ਜਲੁ ਆਇ ਖਟਾਨਾ॥<br>ਤਿਉ ਜੋਤੀ ਸੰਗਿ ਜੋਤਿ ਸਮਾਨਾ॥<br>ਮਿਟਿ ਗਏ ਗਵਨ ਪਾਏ ਬਿਸ੍ਰਾਮ॥<br>ਨਾਨਕ ਪ੍ਰਭ ਕੈ ਸਦ ਕੁਰਬਾਨ॥ ਪੰਨਾ - 278***

ਜਿਸ ਤੋਂ ਹੋਇਆ ਸੀ ਉਸ ਵਿਚ ਹੀ ਲੀਨ ਹੋ ਗਿਆ। ਜਿਸ ਤਰ੍ਹਾਂ ਨਾਲ ਆਪ ਸਾਰਿਆਂ ਨੇ ਦੇਖਿਆ ਹੋਣਾ ਹੈ ਕਿ ਜਦੋਂ ਅਸੀਂ ਪਾਣੀ ਦੇ ਕੰਢੇ ਖੜ੍ਹੇ ਹੁੰਦੇ ਹਾਂ ਤਾਂ ਉਸ ਵਿਚ ਹਵਾ ਦੇ ਵੇਗ ਨਾਲ ਲਹਿਰਾਂ ਉਠ ਕੇ ਇਕ ਪਾਸੇ ਨੂੰ ਆਈ ਜਾਂਦੀਆਂ ਹਨ ਅਤੇ ਆਪਣਾ ਸਫਰ ਪੂਰਾ ਕਰਕੇ ਜਦੋਂ ਦੂਜੇ ਕੰਢੇ ਤੇ ਪਹੁੰਚਦੀਆਂ ਹਨ ਤਾਂ ਉਹ ਲਹਿਰ ਪਾਣੀ ਵਿਚ ਹੀ ਸਮਾਅ ਜਾਇਆ ਕਰਦੀ ਹੈ। ਸਮੁੰਦਰ ਦੇ ਕਿਨਾਰੇ ਬਹੁਤ ਉਚੀਆਂ ਲਹਿਰਾਂ ਉਠਿਆ

ਕਰਦੀਆਂ ਹਨ, ਬਹੁਤ ਸ਼ਕਤੀਸ਼ਾਲ ਹੋਇਆ ਕਰਦੀਆਂ ਹਨ। ਵੱਡੇ-ਵੱਡੇ ਜਹਾਜ਼ਾਂ ਨੂੰ ਡਾਵਾਂਡੋਲ ਕਰ ਦਿੰਦੀਆਂ ਹਨ। ਜਦੋਂ ਹਵਾ ਦੇ ਵੇਗ ਨਾਲ ਉਹ ਧਰਤੀ ਨਾਲ ਆਪਣੇ ਕੰਢਿਆਂ ਤੇ ਪਹੁੰਚਦੀਆਂ ਹਨ ਤਾਂ ਹੈਰਾਨੀ ਹੋ ਜਾਂਦੀ ਹੈ ਕਿ ਐਡੀ ਵੱਡੀ ਲਹਿਰ ਚਲੀ ਕਿਥੇ ਗਈ। ਸੂਝਵਾਨ ਪ੍ਰੇਮੀ ਦੇਖਦੇ ਹਨ ਕਿ ਉਹ ਸਮੁੰਦਰ ਵਿਚੋਂ ਹੀ ਉਠੀ ਸੀ, ਹਜ਼ਾਰਾਂ ਮੀਲਾਂ ਦਾ ਸਫਰ ਕਰਕੇ ਉਹ ਕੰਢੇ ਨਾਲ ਟਕਰਾਅ ਕੇ ਸਮੁੰਦਰ ਵਿਚ ਹੀ ਲੀਨ ਹੋ ਗਈ। ਉਹ ਸਮੁੰਦਰ ਤੋਂ ਕਦੇ ਵੀ ਵੱਖਰੀ ਨਹੀਂ ਹੋਈ ਸੀ। ਕੇਵਲ ਇਕ ਕ੍ਰਿਆ ਮਾਤਰ ਸੀ ਜੋ ਦੇਖਣ ਕਰਕੇ ਅਸੀਂ ਵੱਖਰੀ ਹਸਤੀ ਮੰਨਦੇ ਹਾਂ ਪਰ ਉਹ ਆਦਿ ਜੁਗਾਦਿ ਤੋਂ ਸਮੁੰਦਰ ਦਾ ਹੀ ਰੂਪ ਸੀ। ਸਮੁੰਦਰ ਆਪ ਹੀ ਸੀ ਜਾਂ ਇਉਂ ਕਹੋ ਕਿ ਸਮੁੰਦਰ ਆਪ ਹੀ ਆਪਣੀ ਮੌਜ ਵਿਚ ਖੇਲ੍ਹ ਰਿਹਾ ਸੀ।

ਇਸੇ ਤਰ੍ਹਾਂ ਨਾਲ ਇਕੋ ਵਾਹਿਗੁਰੂ ਅਨੇਕਾਂ ਰੂਪਾਂ ਵਿਚ ਹੋ ਕੇ ਆਪਣੀ ਤ੍ਰਿਗੁਣੀ ਮਾਇਆ ਕਰਕੇ ਵੱਖਰਾ-ਵੱਖਰਾ ਪ੍ਰਤੀਤ ਦਿੰਦਾ ਹੈ ਕਿਉਂਕਿ ਅਚਰਜ ਰੂਪ ਵਾਲੀ ਮਾਇਆ ਜੀਵਾਂ ਨੂੰ ਮੋਹ ਲੈਂਦੀ ਹੈ ਅਤੇ ਅਸਲੀਅਤ ਤੋਂ ਉਹ ਪੂਰੀ ਤਰ੍ਹਾਂ ਨਾਲ ਅਗਿਆਤ ਹੋ ਜਾਂਦੇ ਹਨ। ਕੋਈ ਵਿਰਲਾ ਹੀ ਹੈ ਜਿਹੜਾ ਇਸ ਭੇਦ ਨੂੰ ਪ੍ਰਤੱਖ ਰੂਪ ਵਿਚ ਜਾਣ ਲੈਂਦਾ ਹੈ ਕਿਉਂਕਿ ਇਥੇ ਗੋਬਿੰਦ ਤੋਂ ਬਗੈਰ ਹੋਰ ਹੈ ਹੀ ਕੋਈ ਨਹੀਂ, ਨਾ ਕੋਈ ਪਹਿਲਾਂ ਹੋਇਆ ਹੈ, ਨਾ ਹੁਣ ਹੀ ਕੋਈ ਹੈ, ਨਾ ਹੀ ਕੋਈ ਅੱਗੇ ਨੂੰ ਹੋਵੇਗਾ। ਸਿਰਫ ਦਸਣ ਵਾਸਤੇ ਅਸਾਡੇ ਕੋਲ ਕੁਝ ਮਿਸਾਲਾਂ ਹੋਇਆ ਕਰਦੀਆਂ ਹਨ। ਜਿਵੇਂ ਇਕ ਧਾਗਾ ਵੱਟਿਆ ਅਤੇ ਉਸ ਦਾ ਇਕ ਵੱਡਾ ਪਿੰਨਾ ਬਣਾ ਲਿਆ ਉਸ ਦੀ ਮਾਲਾ ਬਣਾਉਣੀ ਸ਼ੁਰੂ ਕਰ ਲਈ ਅਤੇ 108 ਮਣਕੇ ਬਣਾ ਕੇ ਵਿਚਾਲੇ ਮਣੀ ਦੀ ਗੰਢ ਦੇ ਦਿਤੀ। ਹੁਣ ਉਸੇ ਧਾਗੇ ਦੇ ਨਾਮ ਅੱਡ-ਅੱਡ ਹੋ ਗਏ। ਇਕ ਤਾਂ ਮਣਕੇ ਹਨ, ਇਕ ਦੂਜੇ ਨੂੰ ਜੋੜਨ ਵਾਲਾ ਧਾਗਾ ਵੀ ਵਿਚ ਹੈ ਅਤੇ ਵੱਡਾ ਮਣਕਾ ਵੀ ਉਸੇ ਧਾਗੇ ਦਾ ਹੀ ਕੱਟ ਕੇ ਬਣਾਇਆ ਹੋਇਆ ਹੈ, ਜਿਸਨੂੰ ਮਣੀ ਕਹਿੰਦੇ ਹਨ, ਇਸੇ ਤਰ੍ਹਾਂ ਨਾਲ ਸਮੁੰਦਰ ਇਕੋ ਹੀ ਹੈ ਪਰ ਉਸ ਦੇ ਵਿਚੋਂ ਪਾਣੀ ਦੀਆਂ ਲਹਿਰਾਂ, ਝੱਗ ਅਤੇ ਬੁਲਬਲੇ ਪਾਣੀ ਉਪਜ ਕੇ ਵੱਖਰੇ-ਵੱਖਰੇ ਨਜ਼ਰ ਆਉਂਦੇ ਹਨ ਪਰ ਵਿਚਾਰ ਕਰਿਆਂ, ਬੁਲਬਲੇ, ਝੱਗ, ਲਹਿਰਾਂ ਇਹ ਸਭ ਪਾਣੀ ਹੀ ਹਨ ਅਤੇ ਸਮੁੰਦਰ ਹੀ ਹੈ। ਇਸ ਮਾਇਆ ਦਾ ਪੰਜਾਂ ਤੱਤਾਂ ਰਾਹੀਂ ਹੋਇਆ ਖਿਲਾਰ, ਸ੍ਰਿਸ਼ਟੀ ਨਜ਼ਰ ਆਉਂਦੀ ਹੈ। ਪਰ ਕਿਉਂਕਿ ਇਥੇ ਕੇਵਲ ਨਿਰੰਕਾਰ ਹੀ ਹੈ ਅਤੇ ਉਹ ਹੀ ਆਪਣੀ ਮੌਜ ਵਿਚ ਅਨੇਕਾਂ ਰੂਪ ਧਾਰ ਕੇ ਅਨੇਕਤਾ ਵਿਚ ਦਿਸਦਾ ਹੈ।

***ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ॥***
***ਖੇਲ ਖੇਲ ਅਖੇਲ ਖੇਲਨ ਅੰਤ ਕੋ ਫਿਰ ਏਕ॥***
***(ਜਾਪੁ ਸਾਹਿਬ)***

ਹਉਮੈ ਦੇ ਚਮਤਕਾਰ ਕਰਕੇ ਇਹ ਆਤਮਾ ਜੀਵ ਰੂਪ ਵਿਚ ਭਾਸਣ ਲੱਗ ਗਿਆ ਅਤੇ ਜੀਵ ਭਾਵ ਦਾ ਲਗਾਤਾਰ ਅਧਿਆਸ ਇਸ ਵਿਚ ਬਹੁਤ ਕਿਸਮ ਦੇ ਭ੍ਰਮ ਪੈਦਾ ਕਰ ਗਿਆ ਜਿਨ੍ਹਾਂ ਕਰਕੇ ਵਾਹਿਗੁਰੂ ਜੀ ਅਨੇਕਤਾ ਦੇ ਵਿਚ ਵੱਖੋ-ਵੱਖਰੇ ਰੂਪਾਂ, ਰੰਗਾਂ ਵਿਚ ਨਜ਼ਰੀ ਆ ਕੇ ਅਨੇਕਤਾ ਵਿਚ ਦਿਸਣ ਲੱਗ ਗਏ ਅਤੇ ਸੰਸਾਰ ਦੀ ਵਖਰੀਅਤਿ ਭਾਸਣ ਲੱਗੀ, ਅਧਿਆਸ

ਪੱਕ ਗਿਆ ਝੂਠੇ ਭ੍ਰਮ ਕਰਕੇ ਤਿੰਨਾਂ ਗੁਣਾਂ ਦੀ ਨੀਂਦ ਵਿਚ ਫਸਿਆ ਜੀਵ ਸੁਪਨੇ ਲੈ ਕੇ ਭ੍ਰਮ ਗਿਆ ਪਰ ਜਦੋਂ ਗੁਰੂ ਦੇ ਸ਼ਬਦ ਨਾਲ ਇਸ ਜੀਵ ਨੂੰ ਜਾਗ ਆ ਜਾਂਦੀ ਹੈ ਤਾਂ ਇਸ ਦਾ ਭ੍ਰਮ ਨਾਸ਼ ਹੋ ਕੇ ਇਸ ਦਾ ਜੀਵ ਭਾਵ ਵੀ ਨਸ਼ਟ ਹੋ ਜਾਇਆ ਕਰਦਾ ਹੈ ਅਤੇ ਤੱਤ ਦੀ ਪ੍ਰਾਪਤੀ ਹੋ ਜਾਇਆ ਕਰਦੀ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥*
*ਗੁਰ ਕਿਰਪਾ ਤੇ ਸੇ ਜਨ ਜਾਗੇ*
*ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥*
*ਕਹੈ ਨਾਨਕੁ ਸੋ ਤਤੁ ਪਾਏ*
*ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥*

*ਪੰਨਾ - 920*

ਸੋ ਇਸ ਤਰ੍ਹਾਂ ਨਾਲ ਘਟ-ਘਟ ਦੇ ਵਿਚ ਵਿਆਪਕ ਬਾਹਰ ਵੀ ਤੇ ਅੰਦਰ ਵੀ ਇਕ ਵਾਹਿਗੁਰੂ ਹੀ ਰੂਪਮਾਨ ਅਤੇ ਅਰੂਪਮਾਨ ਵਿਚ ਵਿਅਕਤ ਹਨ। ਜੀਵ ਦਾ ਕੋਈ ਵੀ ਵਿਅਕਤੀਤਵ ਪੱਕੀ ਤਰ੍ਹਾਂ ਨਹੀਂ ਹੈ। ਇਹ ਲੰਬੇ ਅਧਿਆਸ ਕਰਕੇ ਭ੍ਰਮ ਦਰ ਭ੍ਰਮ ਪੈਣ ਕਰਕੇ ਆਪਣੇ ਅਸਿਤਤ੍ਵ ਨੂੰ ਸਤਿ ਜਾਣਦਾ ਹੈ ਅਤੇ ਅਗਿਆਨ ਦੇ ਹਨ੍ਹੇਰੇ ਵਿਚ ਰੁੜ੍ਹਿਆ ਫਿਰਦਾ ਹੈ, ਦੁਖੀ ਹੁੰਦਾ ਹੈ, ਅਨੇਕਾਂ ਜੂਨਾਂ ਨੂੰ ਭੋਗਦਾ ਹੈ। ਗੁਰੂ ਗ੍ਰੰਥ ਸਾਹਿਬ ਜੀ, ਉਪਰ ਕਥੇ ਬਚਨਾਂ ਨੂੰ ਸਪਸ਼ਟ ਕਰਦੇ ਹੋਏ ਫੁਰਮਾਨ ਕਰਦੇ ਹਨ -

*ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥*
*ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥*
*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ॥ ਗੋਬਿੰਦ ਬਿਨੁ ਨਹੀ ਕੋਈ॥*
*ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥*
*ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥*
*ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥*
*ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥*
*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥*
*ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥*
*ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥*

*ਪੰਨਾ - 485*

ਇਸ ਅਵਸਥਾ ਵਿਚ ਜੀਵ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ ਕਿ ਇਸ ਸੰਸਾਰ ਵਿਚ ਵਾਹਿਗੁਰੂ ਜੀ ਦਾ ਹੁਕਮ ਚਲ ਰਿਹਾ ਹੈ। ਹੁਕਮ ਨਾ ਮੰਨਣ ਕਰਕੇ ਹਉਮੈ ਉਪਜਦੀ ਹੈ। ਹਉਮੈ ਤੱਤ ਵਾਹਿਗੁਰੂ ਜੀ ਨੂੰ ਤਿੰਨ ਹਿੱਸਿਆਂ ਵਿਚ ਪ੍ਰਗਟਾਉਂਦਾ ਹੈ - ਇਕ ਬ੍ਰਹਮ, ਦੂਜਾ ਜੀਵ ਆਤਮਾ ਤੇ ਤੀਜਾ ਸੰਸਾਰ। ਜੇ ਇਹ ਹੁਕਮ ਨੂੰ ਬੁੱਝ ਜਾਵੇ ਜੋ ਪੂਰੇ ਗੁਰੂ ਦੀ ਕ੍ਰਿਪਾ ਤੋਂ ਬਗੈਰ ਨਹੀਂ ਹੋ ਸਕਿਆ ਕਰਦਾ ਤਾਂ ਇਹੋ ਜੀਵ ਪਰਤ ਕੇ ਵਾਹਿਗੁਰੂ ਬਣ ਜਾਇਆ ਕਰਦਾ ਹੈ। ਜੋ ਇਸਦੀ ਤੱਤ ਅਵਸਥਾ ਹੈ ਅਤੇ ਜਿਸ ਨੂੰ ਪ੍ਰਾਪਤ ਕਰਨ ਲਈ ਜੋਗੀ, ਜਤੀ, ਬ੍ਰਹਮਚਾਰੀ, ਤਪੱਸਵੀ ਆਦਿ ਤਰਲੇ ਲੈ ਰਹੇ ਹਨ, ਜਿਸ ਉਪਰ ਗੁਰੂ ਦੀ ਕ੍ਰਿਪਾ ਹੋ ਜਾਵੇ ਉਹ ਹੁਕਮ ਨੂੰ ਬੁਝ ਲੈਂਦਾ ਹੈ ਅਤੇ ਆਤਮ ਸ਼ਾਖਸ਼ਾਤਕਾਰ ਹੋ ਕੇ ਉਸ ਨੂੰ ਆਪਣੇ ਅਸਲੀ ਸਰੂਪ ਦੀ ਸੋਝੀ ਹੋ ਜਾਇਆ ਕਰਦੀ ਹੈ। ਉਸ ਦਾ ਜੀਵ ਭਾਵ ਪੂਰੀ ਤਰ੍ਹਾਂ ਨਾਲ ਖਤਮ ਹੋ ਕੇ ਕੇਵਲ ਇਕੋ ਆਤਮ ਪਸਾਰਾ ਨਜ਼ਰੀ ਪੈਂਦਾ ਹੈ। ਸੰਸਾਰਕ ਕ੍ਰਿਆ ਸਾਰੀ ਹੁਕਮ ਵਿਚ ਚਲ ਰਹੀ ਹੈ। ਇਹ ਸਰੀਰ ਜਿਸ ਵਿਚ ਆਤਮ ਪ੍ਰਕਾਸ਼ ਪੂਰੀ ਤਰ੍ਹਾਂ ਨਾਲ ਹੋ ਚੁੱਕਿਆ ਹੈ ਇਹ ਵੀ ਹੁਕਮ ਵਿਚ ਹੀ ਆਪਣਾ ਵੱਖਰਾਪੁਣ ਛੱਡ ਕੇ ਚਲਦਾ ਹੈ। ਕ੍ਰਿਆ ਸਾਰੀ ਬੰਦਿਆਂ ਵਾਲੀ ਕਰਦਾ ਹੈ ਪਰ ਆਪ ਅ-ਕਰਤਾ ਹੋਣ ਕਰਕੇ ਨਿਰਲੇਪ ਰਹਿੰਦਾ ਹੈ ਕਿਉਂਕਿ ਆਪਾ ਭਾਵ ਤਾਂ ਰਿਹਾ ਹੀ ਨਾ। ਵਾਹਿਗੁਰੂ ਜੀ ਆਪ ਹੀ ਕ੍ਰਿਆ ਕਰਕੇ ਪ੍ਰਤੱਖ ਭਾਸਦਾ ਹੈ। ਵਾਹਿਗੁਰੂ ਜੀ ਦਾ ਹੁਕਮ ਤਾਂ ਸਾਰੇ ਗਿਆਨੀਆਂ ਅਗਿਆਨੀਆਂ ਵਿਚ ਵਰਤ ਰਿਹਾ ਹੈ ਪਰ ਅਗਿਆਨੀ ਇਸ ਹੁਕਮ ਨੂੰ ਨਾ ਬੁੱਝ ਕੇ ਹਉਮੈ ਵਸ ਇਹ ਧਾਰ ਲੈਂਦਾ ਹੈ ਕਿ ਜੋ ਕੁਝ ਕਰਦਾ ਹਾਂ, ਮੈਂ ਕਰਦਾ ਹਾਂ। ਮੈਂ ਆਪਣੀ ਮਰਜ਼ੀ ਨਾਲ ਚੰਗਾ ਮੰਦਾ ਕਰ ਸਕਦਾ ਹਾਂ। ਇਸ ਤਰ੍ਹਾਂ ਕਰਕੇ ਉਹ ਭਰਮਾਂ ਦੇ ਚੱਕਰ ਵਿਚ ਫਸ ਜਾਂਦਾ ਹੈ। ਗਿਆਨਵਾਨ ਪੁਰਸ਼ ਆਪਣੀ ਹੋਂਦ ਨੂੰ ਲੈਅ ਕਰਕੇ ਆਪ ਕੁਝ ਵੀ ਨਹੀਂ ਕਰ ਰਿਹਾ ਹੁੰਦਾ। ਉਸ ਤੋਂ ਜੋ ਹੁੰਦਾ ਪ੍ਰਤੀਤ ਦਿੰਦਾ ਹੈ ਉਹ ਵਾਹਿਗੁਰੂ ਜੀ ਦੀ ਹੀ ਕ੍ਰਿਆ ਹੋਇਆ ਕਰਦੀ ਹੈ। ਫਰਕ ਕੇਵਲ ਇੰਨਾ ਹੈ ਕਿ ਅਗਿਆਨੀ ਕਹਿੰਦਾ ਹੈ ਕਿ ਮੈਂ ਕਰਦਾ ਹਾਂ ਅਤੇ ਗਿਆਨਵਾਨ ਦੀ ਹੋਂਦ ਹੀ ਨਾ ਹੋਣ ਕਰਕੇ, ਉਸ ਸਰੀਰ ਵਿਚ ਕੋਈ ਹਉਂ ਦੀ ਅੰਸ ਨਾ ਹੋਣ ਕਰਕੇ ਹੁਕਮ ਪ੍ਰਤੱਖ ਰੂਪ ਵਿਚ ਵਰਤਦਾ ਹੈ। ਐਸਾ ਜੋ ਵਜੂਦ ਹੈ ਉਹ ਆਪ ਪ੍ਰਮੇਸ਼ਰ ਹੋਇਆ ਕਰਦਾ ਹੈ ਜਾਂ ਸੰਸਾਰੀ ਬੋਲੀ ਵਿਚ ਐਉਂ ਕਹੋ ਕਿ ਉਹ ਪ੍ਰਮੇਸ਼ਰ ਨੂੰ ਪ੍ਰਵਾਨ ਹੋਈ ਹਸਤੀ ਹੋਇਆ ਕਰਦੀ ਹੈ ਜੋ ਸਾਰਾ ਫਰਕ ਹਉਮੈ ਕਰਕੇ ਪ੍ਰਤੀਤ ਦਿੰਦਾ ਹੈ। ਕਰਮਾਂ ਦਾ ਫਲ ਭੋਗਣ ਲਈ ਇਸ ਦਾ ਨਿੱਕਾ ਆਪਾ ਜਿਸ ਨੂੰ ਜੀਵ ਆਤਮਾ ਆਖਦੇ ਹਨ, ਚੌਰਾਸੀ ਦੇ ਚੱਕਰਾਂ ਵਿਚ ਘੁੰਮਦਾ ਫਿਰਦਾ ਹੈ।

ਇਕ ਵਾਰੀ ਗੁਰੂ ਪੰਜਵੇਂ ਪਾਤਸ਼ਾਹ ਜੀ ਦੇ ਦਰਬਾਰ ਵਿਚ ਐਸਾ ਜ਼ਿਕਰ ਹੋ ਰਿਹਾ ਸੀ ਤਾਂ ਸੰਗਤਾਂ ਦੇ ਕਹਿਣ ਤੇ ਭਾਈ ਗੁਰਮੁਖ ਨੂੰ ਭਾਈ ਭਿਖਾਰੀ ਪਾਸ ਭੇਜਿਆ ਸੀ ਜਿਸ ਬਾਰੇ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਉਸ ਨੇ ਕਿਵੇਂ ਆਪਣਾ ਜੀਵਨ ਹੁਕਮ ਮੁਤਾਬਿਕ ਢਾਲਿਆ ਹੋਇਆ ਸੀ ਅਤੇ ਆਪਣੀ ਹਉਂ ਨੂੰ ਪੂਰੀ ਤਰ੍ਹਾਂ ਲੀਨ ਕਰਕੇ ਭਰਮ ਰਹਿਤ ਅਵਸਥਾ

ਵਿਚ ਆਤਮ ਪਦ ਵਿਚ ਅਰੂੜ੍ਹ ਆਪਣਾ ਜੀਵਨ ਬਤੀਤ ਕਰ ਰਿਹਾ ਸੀ।

ਭਾਈ ਤਿਲੋਕਾ ਜੀ ਨੂੰ ਰਾਜਕੁਮਾਰੀ ਦੇ ਮਹਿਲਾਂ ਵਿਚ ਪਿਆਂ ਨੂੰ ਕਾਫੀ ਸਮਾਂ ਲੰਘ ਚੁੱਕਿਆ ਸੀ। ਉਨ੍ਹਾਂ ਅਜੇ ਤੱਕ ਆਪਣਾ ਕੋਈ ਪਰੀਚਾ ਨਹੀਂ ਦਿਤਾ ਸੀ ਅਤੇ ਨਾ ਹੀ ਉਸ ਰਾਜਕੁਮਾਰੀ ਨੇ ਪੁੱਛਿਆ ਹੀ ਸੀ। ਓਹਦੀ ਤਾਂ ਸਾਰੀ ਸੁਰਤ ਇਕੋ ਗੱਲ ਉਤੇ ਕੇਂਦਰਿਤ ਸੀ ਕਿ ਕਿਵੇਂ ਨਾ ਕਿਵੇਂ ਇਹ ਅਤਿ ਪਿਆਰਾ, ਸੁੰਦਰ ਨੌਜੁਆਨ ਜਿਸਦੀ ਦ੍ਰਿਸ਼ਟੀ ਵਿਚ ਕਹਿਰਾਂ ਦੀ ਖਿੱਚ ਹੈ, ਬੋਲ ਪੂਰੀ ਮਿਠਾਸ ਨਾਲ ਭਰੇ ਹੋਏ ਜਿਸ ਦੇ ਵੀ ਕੰਨੀਂ ਪੈਂਦੇ ਉਹ ਉਨ੍ਹਾਂ ਦਾ ਹੀ ਬਣ ਜਾਂਦਾ ਹੈ, ਇਹ ਬਚ ਜਾਵੇ। ਸਰੀਰ ਤੰਦਰੁਸਤ ਹੋ ਜਾਵੇ ਅਤੇ ਪੂਰੀ ਤਰ੍ਹਾਂ ਸਵੱਸਥ ਹੋ ਕੇ ਇਨ੍ਹਾਂ ਮਹਿਲਾਂ ਵਿਚ ਹੀ ਰਹੇ ਅਤੇ ਮੇਰਾ ਜੀਅ ਅਤਿ ਪ੍ਰਸੰਨ ਹੋਵੇ ਜਦੋਂ ਇਹ ਮਹਾਂ ਪਵਿੱਤਰ ਪਿਆਰਾ ਵਜੂਦ ਮੇਰੇ ਨਾਲ ਹੀ ਘੋੜੇ ਤੇ ਚੜ੍ਹ ਕੇ ਜੰਗਲਾਂ ਵਿਚ ਜਾਵੇ ਅਤੇ ਉਸੇ ਥਾਂ ਪਹੁੰਚੇ ਜਿਥੇ ਮੈਂ ਇਸ ਦੇ ਤੀਰ ਮਾਰਿਆ ਸੀ ਅਤੇ ਇਹ ਵੀ ਮੇਰੇ ਤੋਂ ਬਦਲਾ ਲੈਣ ਲਈ ਐਵੇਂ ਝੂਠਾ ਮੂਠਾ ਤੀਰ ਮਾਰ ਕੇ ਕਹੇ ਕਿ ਮੈਂ ਵੀ ਸ਼ੇਰਨੀ ਦੇ ਤੀਰ ਮਾਰਿਆ ਹੈ। ਰਾਜ ਕੁਮਾਰੀ ਨੌਜੁਆਨ ਸੀ ਉਸ ਦੇ ਹਿਰਦੇ ਅੰਦਰ ਅਨੇਕ ਤਰੰਗਾਂ ਉਠਦੀਆਂ ਸਨ ਪ੍ਰੰਤੂ ਉਹ ਐਨੀ ਭੋਲੀ ਸੀ ਕਿ ਕੋਈ ਵੀ ਮੈਲਾ ਖਿਆਲ ਮਨ ਵਿਚ ਨਹੀਂ ਉਠਦਾ ਸੀ। ਉਹ ਸੁਭਾਵਿਕ ਹੀ ਭਾਈ ਤਿਲੋਕੇ ਨਾਲ ਕਿਸੇ ਅਤਿ ਪਵਿੱਤਰ ਪਿਆਰ ਵਿਚ ਪਰੋਤੀ ਗਈ ਸੀ ਜਿਥੇ ਸੰਸਾਰ ਦੀਆਂ ਮੰਦ ਵਾਸ਼ਨਾਵਾਂ ਹਜ਼ਾਰਾਂ ਕੋਹ ਦੂਰ ਰਹਿੰਦੀਆਂ ਹਨ। ਇਹ ਪਿਆਰ ਕੁਝ ਅਲੌਕਿਕ ਸੀ ਜੋ ਕੋਈ ਕੋਈ ਜਗਿਆਸੂ ਆਪਣੇ ਮੁਰਸ਼ਦ ਨੂੰ, ਗੁਰੂ ਨੂੰ ਕਰਦਾ ਹੈ। ਪਿਆਰ ਤਾਂ ਪਿਆਰ ਹੀ ਹੁੰਦਾ ਹੈ ਇਸ ਦੇ ਅਤਿ ਨੀਵੇਂ ਜਜ਼ਬੇ ਕਾਮ ਵਾਸ਼ਨਾ ਵਿਚ ਹੋਇਆ ਕਰਦੇ ਹਨ। ਹਿਤ ਪੂਰਤੀ ਲਈ ਹੋਇਆ ਕਰਦੇ ਹਨ। ਪਿਆਰ ਵਿਚ ਜੀਅ ਕਰਦਾ ਹੈ ਕਿ ਮੇਰਾ ਕੁਝ ਵੀ ਨਾ ਰਹੇ ਤੇ ਮੈਂ ਆਪਣੇ ਪ੍ਰੇਮੀ ਦਾ ਰੂਪ ਹੀ ਬਣ ਜਾਵਾਂ। ਇਹ ਉਤਮ ਪਿਆਰ ਹੈ ਜੋ ਵਾਹਿਗੁਰੂ ਜੀ ਨੂੰ ਨਿਰਾਕਾਰ ਅਵਸਥਾ ਵਿਚੋਂ ਪ੍ਰਗਟ ਕਰਕੇ ਸਾਕਾਰ ਰੂਪ ਧਾਰਨ ਕਰਨ ਲਈ ਬੇਵਸ ਕਰ ਦਿੰਦਾ ਹੈ। ਗੁਰੂ ਮਹਾਰਾਜ ਜੀ ਦਾ ਸਿਧਾਂਤ ਹੈ ਕਿ ਵਾਹਿਗੁਰੂ ਜੀ ਜੇ ਵਸ ਆਉਂਦੇ ਹਨ ਤਾਂ ਕੇਵਲ ਸੱਚੇ ਪਿਆਰ ਨਾਲ, ਨਿਸ਼ਕਾਮ ਖਿੱਚ ਨਾਲ ਬੰਨ੍ਹਿਆ ਜਾ ਕੇ ਵਸ ਆਉਂਦਾ ਹੈ -

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥*
*ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥*
*ਨਾ ਤੂ ਆਵਹਿ ਵਸਿ ਧਰਤੀ ਧਾਈਐ ॥*
*ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥*
*ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥*
*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥*
*ਪੰਨਾ - 962*

ਇਸੇ ਪਿਆਰ ਨੂੰ ਗੁਰੂ ਦਸ਼ਮੇਸ਼ ਪਿਤਾ ਜੀ ਨੇ ਇਹ ਕਹਿ ਕੇ ਕਿ -

***ਸਾਚ ਕਹੋ ਸੁਨ ਲੇਹੁ ਸਭੈ***
***ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥***
***ਸ੍ਵਯੇ ਪਾ: 10***

ਸੰਸਾਰ ਨੂੰ ਬਹੁਤ ਹੀ ਸੁਖੈਨ ਪ੍ਰਭੂ ਮਿਲਾਪ ਦਾ ਰਸਤਾ ਦੱਸ ਦਿਤਾ। ਨੌਂ ਤਰ੍ਹਾਂ ਦੀ ਭਗਤੀ ਹੋਇਆ ਕਰਦੀ ਹੈ ਜਿਨ੍ਹਾਂ ਦਾ ਅੰਤਮ ਧੇਅ ਪ੍ਰੇਮਾ ਭਗਤੀ ਹੋਇਆ ਕਰਦੀ ਹੈ। ਵਾਹਿਗੁਰੂ ਜੀ ਪ੍ਰੇਮ ਦਾ ਰੂਪ ਧਾਰ ਕੇ ਸੰਸਾਰ ਵਿਚ ਪ੍ਰੀਪੂਰਨ ਹਨ -

***ਜਤ੍ਰ ਤਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***(ਜਾਪੁ ਸਾਹਿਬ)***

ਪਿਆਰ ਦੀ ਨਿਸ਼ਾਨੀ ਅੰਤਰੀਵੀ ਨਿਸ਼ਕਾਮ ਖਿੱਚ ਹੋਇਆ ਕਰਦੀ ਹੈ। ਇਹ ਇਕ ਅਤਿ ਉਚਾ ਜੀਵਨ ਹੈ ਜਿਸ ਦੀ ਸੋਝੀ ਸੰਸਾਰ ਨੂੰ ਆਉਣੀ ਮੁਸ਼ਕਲ ਹੈ ਕਿਉਂਕਿ ਸੰਸਾਰ ਪਦਾਰਥਾਂ ਦੀ ਖਿੱਚ ਵਿਚ, ਵਿਸ਼ਿਆਂ ਦੀ ਖਿੱਚ ਵਿਚ, ਆਪਣੇ ਮਨੋਰਥਾਂ ਦੀ ਖਿੱਚ ਵਿਚ ਡੁੱਬਿਆ ਹੋਇਆ ਗੋਤੇ ਖਾ ਰਿਹਾ ਹੈ ਅਤੇ ਪ੍ਰਮੇਸ਼ਰ ਤੋਂ ਭੁੱਲ ਕੇ ਦੁਖੀ ਹੋ ਰਿਹਾ ਹੈ। ਜੇ ਪਿਆਰ ਦੀ ਖਿੱਚ ਵਾਹਿਗੁਰੂ ਜੀ ਨਾਲ ਮੇਲ ਖਾ ਜਾਵੇ ਤਾਂ ਜੀਵਨ ਦੇ ਅੰਦਰ ਇਕ ਐਸਾ ਵਿਗਾਸ ਆਉਂਦਾ ਹੈ ਜਿਸਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਉਹ ਆਰਿਆਂ ਦੇ ਦੰਦਿਆਂ ਥੱਲੇ ਚੀਰਿਆ ਜਾ ਰਿਹਾ ਕਿਸੇ ਅਕਹਿ ਪਿਆਰ ਨੂੰ ਮਾਣਦਾ, ਆਪਣੇ ਪ੍ਰੀਤਮ ਦੇ ਦੇਸ਼ ਜਾ ਰਿਹਾ ਹੁੰਦਾ ਹੈ। ਬੰਦ-ਬੰਦ ਕਟਾਉਂਦਾ ਕਿਸੇ ਨੂੰ ਸਰਾਪ ਨਹੀਂ ਦੇ ਰਿਹਾ, ਬੁਰਾ ਨਹੀਂ ਆਖ ਰਿਹਾ। ਉਸਦੇ ਅੰਦਰ ਪਿਆਰ ਦਾ ਪਿਆਲਾ ਲਬਾ-ਲਬ ਭਰਿਆ ਹੋਣ ਕਰਕੇ ਦੋਖ ਦ੍ਰਿਸ਼ਟੀ ਨੂੰ ਕੋਈ ਥਾਂ ਹੀ ਨਹੀਂ ਮਿਲਿਆ ਕਰਦਾ। ਇਹ ਦੇਸ ਅਗੰਮ ਦਾ ਦੇਸ ਹੈ। ਇਹ ਅਤਿ ਸੂਖਸ਼ਮ ਵਲਵਲਿਆਂ ਦਾ ਦੇਸ ਹੈ ਇਹ ਕਿਸੇ ਭਾਗਾਂ ਵਾਲੇ ਦੇ ਹਿੱਸੇ ਆਇਆ ਕਰਦਾ ਹੈ। ਦੁਨੀਆਂ ਪਿਆਰ ਵਾਲਿਆਂ ਨੂੰ ਬਉਰੇ, ਦੀਵਾਨੇ ਆਖਦੀ ਹੈ। ਡਾ. ਭਾਈ ਵੀਰ ਸਿੰਘ ਜੀ ਇਕ ਥਾਂ ਉਤੇ ਐਸਾ ਫੁਰਮਾਨ ਕਰਦੇ ਹਨ -

***ਜਿਨ੍ਹਾਂ ਉਚਿਆਈਆਂ ਉਤੇ ਬੁਧੀ ਖੰਭ ਸਾੜ ਬੈਠੀ,***
***ਉਨ੍ਹਾਂ ਉਚਿਆਈਆਂ ਉਤੇ ਲਗ ਗਈਆਂ ਯਾਰੀਆਂ।***
***ਗਿਆਨੀ ਸਾਨੂੰ ਹੋੜਦਾ ਏ ਬਹਿਮੀ ਢੋਲਾ ਆਖਦਾ ਏ,***
***ਮਾਰੇ ਗਏ ਜਿਨ੍ਹਾਂ ਬੁੱਧੀ ਪਾਰ ਲਾਈਆਂ ਯਾਰੀਆਂ।***
***ਬੈਠ ਬੇ ਗਿਆਨੀ ਬੁਧੀ ਮੰਡਲੇ ਦੀ ਕੈਦ ਵਿਚ,***
***ਬਲਬਲੇ ਦੇ ਦੇਸ਼ ਸਾਡੀਆਂ ਲਗ ਗਈਆਂ ਯਾਰੀਆਂ।***

ਪਿਆਰ ਵਾਲਿਆਂ ਨੂੰ ਸਾਰਾ ਸੰਸਾਰ ਆਪਣਾ-ਆਪਣਾ ਲਗਦਾ ਹੈ। ਰਾਗ ਦ੍ਵੈਸ਼ ਤੋਂ ਉਨ੍ਹਾਂ ਦਾ ਮਨ ਬਿਲਕੁਲ ਅਛੋਹ ਹੋਇਆ ਕਰਦਾ ਹੈ। ਉਨ੍ਹਾਂ ਦੇ ਅੰਦਰ ਐਤਨੀ ਨਿਰਮਲਤਾਈ ਦਾ ਪ੍ਰਕਾਸ਼ ਹੋ ਜਾਂਦਾ ਹੈ ਕਿ ਵਾਹਿਗੁਰੂ ਜੀ ਵੀ ਪਿਆਰ ਦੇ ਬੰਨ੍ਹੇ ਹੋਏ ਉਨ੍ਹਾਂ ਦੇ ਪਿਛੇ-ਪਿਛੇ ਫਿਰਦੇ ਹਨ।

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥***
***ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥ ਪੰਨਾ***

– *1367*

ਸੋ ਇਸ ਤਰ੍ਹਾਂ ਦਾ ਪਿਆਰ ਰਾਜ ਕੁਮਾਰੀ ਦਾ ਅਛੋਪਲੇ ਹੀ ਭਾਈ ਤਿਲੋਕਾ ਜੀ ਦੇ ਵਜੂਦ ਨਾਲ ਹੋ ਗਿਆ। ਉਹ ਗਿਆਨਵਾਨ ਨਹੀਂ ਸੀ। ਉਹ ਪੰਜਾਂ ਤੱਤਾਂ ਦੇ ਵਜੂਦ ਨੂੰ ਹੀ ਸਮਝਦੀ ਸੀ। ਉਹਨੂੰ ਨਹੀਂ ਪਤਾ ਸੀ ਕਿ ਗੁਰਮੁਖ ਕੀ ਹੁੰਦਾ ਹੈ ਅਤੇ ਨਾ ਹੀ ਉਹ ਇਹ ਚਾਹੁੰਦੀ ਸੀ ਕਿ ਇਹ ਪਵਿੱਤਰ ਵਜੂਦ ਕਦੇ ਵੀ ਮੇਰੀਆਂ ਅੱਖਾਂ ਤੋਂ ਓਹਲੇ ਹੋਵੇ। ਭਾਈ ਤਿਲੋਕਾ ਜੀ ਨੇ ਨੇਤਰ ਖੋਲ੍ਹੇ ਅਤੇ ਥੋੜ੍ਹੀ ਧੀਮੀ ਆਵਾਜ਼ ਵਿਚ ਕਹਿਣ ਲੱਗੇ, "ਬੀਬਾ ਜੀ! ਤੁਸੀਂ ਕਿੰਨੇ ਚੰਗੇ ਹੋਂ, ਵਾਹਿਗੁਰੂ ਜੀ ਨੇ ਤੁਹਾਨੂੰ ਕਿੰਨਾ ਨਿਰਛਲ, ਨਿਰਕਪਟ ਤੇ ਪਿਆਰ ਭਰਿਆ ਦਿਲ ਦਿਤਾ ਹੈ। ਮੈਂ ਕਿੰਨੇ ਦਿਨਾਂ ਤੋਂ ਆਪ ਦੇ ਇਸ ਮਹੱਲ ਵਿਚ ਪਿਆ ਹਾਂ, ਤੁਸੀਂ ਮੇਰੀ ਗਰੀਬੀ ਅਮੀਰੀ ਨਹੀਂ ਦੇਖੀ। ਤੁਸੀਂ ਮੇਰੀ ਲਗਾਤਾਰ ਪੂਰੇ ਹਿਰਦੇ ਤੇ ਪਿਆਰ ਨਾਲ ਸੇਵਾ ਕਰ ਰਹੇ ਹੋਂ, ਤੁਹਾਡੇ ਹਿਰਦੇ ਵਿਚ ਉਠ ਰਹੀ ਅਪਣੱਤ ਮੈਂ ਮਹਿਸੂਸ ਕਰ ਰਿਹਾ ਹਾਂ। ਤੁਸੀਂ ਰਾਜੇ ਲੋਕ ਹੋਂ, ਰਾਜੇ ਲੋਕ ਗਰੀਬਾਂ ਦੀ ਕਦੇ ਵੀ ਪ੍ਰਵਾਹ ਨਹੀਂ ਕਰਿਆ ਕਰਦੇ। ਮੇਰਾ ਸਰੀਰ ਉਸ ਜੰਗਲ ਵਿਚ ਜ਼ਖਮੀ ਹੋ ਗਿਆ ਸੀ, ਰਾਜਿਆਂ ਨੂੰ ਕੀ ਪ੍ਰਵਾਹ ਹੁੰਦੀ ਹੈ – ਕੋਈ ਮਰੇ, ਕੋਈ ਜੀਵੇ। ਮੇਰੇ ਸਰੀਰ ਦਾ ਖੂਨ ਨਿਕਲ ਜਾਣਾ ਸੀ ਅਤੇ ਇਹ ਕਾਫੀ ਸਮਾਂ ਪਹਿਲਾਂ ਖਤਮ ਹੋ ਜਾਣਾ ਸੀ। ਪਰ ਮੈਂ ਹੈਰਾਨ ਹੋ ਰਿਹਾ ਹਾਂ ਕਿ ਮੇਰੇ ਵਰਗੇ ਗਰੀਬ ਦੀ ਤੁਸੀਂ ਕਿੰਨੀ ਦੇਖਭਾਲ ਕੀਤੀ ਹੈ? ਤੁਸੀਂ ਇਨਸਾਨੀਅਤ ਦੇ ਨਾਤੇ ਮੈਨੂੰ ਪਿਆਰ ਕਰ ਰਹੇ ਹੋਂ ਤੇ ਸੇਵਾ ਕਰ ਰਹੇ ਹੋਂ। ਵੈਦ ਜੋ ਮੇਰੇ ਇਲਾਜ ਵਾਸਤੇ ਤੁਸੀਂ ਲਾਇਆ ਹੈ ਉਹ ਬਾਰ-ਬਾਰ ਆ ਕੇ ਦਵਾਈਆਂ ਦਿੰਦਾ ਹੈ ਅਤੇ ਬਹੁਤ ਕੀਮਤੀ ਦਵਾਈ ਦਾ ਪ੍ਰਯੋਗ ਕਰ ਰਿਹਾ ਹੈ। ਤੁਹਾਡੇ ਮਾਤਾ ਪਿਤਾ ਕਿੰਨੇ ਨੇਕ ਇਨਸਾਨ ਹਨ ਜਿਨ੍ਹਾਂ ਨੇ ਤੁਹਾਨੂੰ ਮੇਰੀ ਸੇਵਾ ਕਰਨ ਤੋਂ ਵਰਜਿਆ ਨਹੀਂ ਹੈ; ਨਹੀਂ ਤਾਂ ਰਾਜਸੀ ਘਰਾਣਿਆਂ ਵਿਚ ਕੌਣ ਕਿਸੇ ਨੂੰ ਪੁਛਦਾ ਹੈ?

ਐਨਾ ਕਹਿ ਕੇ ਆਪ ਜੀ ਨੇ ਫੇਰ ਨੇਤਰ ਬੰਦ ਕਰ ਲਏ। ਵੈਦ ਜੀ ਨੇ ਜੋ ਦਵਾਈ ਅਜਿਹੇ ਸਮੇਂ ਵਰਤਣ ਵਾਸਤੇ ਤਾਕੀਦ ਕੀਤੀ ਸੀ, ਰਾਜਕੁਮਾਰੀ ਨੇ ਉਹ ਦਵਾਈ ਆਪਣੇ ਹੱਥਾਂ ਨਾਲ ਪਾਣੀ ਵਿਚ ਘੋਲ ਕੇ ਮੂੰਹ ਵਿਚ ਪਾਈ ਅਤੇ ਕੁਝ ਮੱਥੇ ਉਤੇ ਲੇਪ ਕੀਤਾ। ਭਾਈ ਤਿਲੋਕਾ ਜੀ ਫੇਰ ਹੋਸ਼ ਵਿਚ ਆ ਗਏ। ਕਹਿਣ ਲੱਗੇ ਕਿ ਬੀਬਾ ਜੀਓ! ਤੁਸੀਂ ਮੇਰੀ ਬਹੁਤ ਸੇਵਾ ਕੀਤੀ ਹੈ। ਅੱਜ ਮੈਂ ਆਪ ਨੂੰ ਇਕ ਭੇਤ ਦੀ ਗੱਲ ਦੱਸਦਾ ਹਾਂ, ਉਹ ਇਹ ਹੈ ਕਿ ਜਿਵੇਂ ਤੁਸੀਂ ਮੈਨੂੰ ਪਿਆਰ ਕਰਦੇ ਹੋਂ, ਇਵੇਂ-ਜਿਵੇਂ ਮੈਂ ਆਪਣੇ ਪਿਆਰੇ ਨੂੰ ਪ੍ਰੇਮ ਕਰਦਾ ਹਾਂ। ਉਨ੍ਹਾਂ ਦਾ ਇਕ ਹੋਰ ਪਿਆਰਾ ਹੈ ਜਿਸ ਦਾ ਉਹ ਰੂਪ ਹੀ ਬਣੇ ਹੋਏ ਹਨ। ਬੀਬਾ! ਮੈਨੂੰ ਮੇਰੇ ਪਿਆਰੇ ਨੇ ਬੁਲਾ ਲਿਆ ਹੈ ਤੇ ਹੁਣ ਮੈਂ ਥੋੜ੍ਹੇ ਦਿਨਾਂ ਵਿਚ ਚਲੇ ਜਾਣਾ ਹੈ। ਇਹ ਮੇਰਾ ਸਰੀਰ ਇਥੇ ਹੀ ਪਿਆ ਰਹਿ ਜਾਣਾ ਹੈ। ਮੈਂ ਇਸ ਵਿਚ ਵਸਦਾ ਹਾਂ ਮੈਂ ਇਹਨੂੰ ਛੱਡ ਕੇ ਆਪਣੇ ਪਿਆਰੇ ਪਾਸ ਚਲਿਆ ਜਾਣਾ ਹੈ। ਇੰਨਾ ਸੁਣਦੇ ਹੀ ਰਾਜਕੁਮਾਰੀ ਨੇ ਇਹ ਸਮਝਣ ਦਾ ਜਤਨ ਕੀਤਾ ਕਿ ਇਹ ਚੰਗਾ ਮਨੁੱਖ ਆਪਣੇ ਮੁਖਾਰਬਿੰਦ ਤੋਂ ਕੀ ਕਹਿ ਰਿਹਾ ਹੈ? ਉਹ ਘਬਰਾ ਗਈ ਅਤੇ ਕਹਿਣ ਲੱਗੀ ਕਿ ਹੇ ਪਿਆਰੇ ਪੁਰਸ਼! ਮੈਂ ਤੇਰੀ ਗੱਲ ਨਹੀਂ ਸਮਝੀ। ਇਕ ਪਾਸੇ ਤਾਂ ਤੂੰ ਇਹ ਕਹਿੰਦਾ ਹੈਂ ਕਿ ਮੇਰਾ ਸਰੀਰ ਐਥੇ ਹੀ ਰਹਿ ਜਾਣਾ ਹੈ ਤੇ ਮੈਂ ਇਸ ਵਿਚੋਂ ਨਿਕਲ ਕੇ ਆਪਣੇ ਪਿਆਰੇ

ਪਾਸ ਚਲਿਆ ਜਾਣਾ ਹੈ। ਮੈਨੂੰ ਇਕ ਗੱਲ ਯਾਦ ਆ ਗਈ ਕਿ ਮੇਰੀ ਦਾਦੀ ਦਾ ਸਰੀਰ ਇਥੇ ਹੀ ਰਹਿ ਗਿਆ। ਮੇਰੀ ਮਾਤਾ ਕਹਿੰਦੀ ਸੀ ਕਿ ਇਹ ਮਰ ਗਈ ਹੈ। ਉਹਨੇ ਤਾਂ ਨਹੀਂ ਸੀ ਦੱਸਿਆ ਕਿ ਮੈਂ ਕਿਤੇ ਹੋਰ ਚਲੀ ਜਾਵਾਂਗੀ। ਉਹ ਮਰ ਗਈ ਅਤੇ ਖਤਮ ਹੋ ਗਈ। ਇਹ ਤੇਰੀ ਗੱਲ ਮੇਰੀ ਸਮਝ ਵਿਚ ਨਹੀਂ ਆ ਰਹੀ। ਕਿਤੇ ਤੂੰ ਵੀ ਤਾਂ ਨਹੀਂ ਉਸੇ ਤਰ੍ਹਾਂ ਨਾਲ ਕਰਨਾ।

ਭਾਈ ਤਿਲੋਕਾ ਜੀ ਕਹਿਣ ਲੱਗੇ ਬੀਬਾ! ਇਕ ਗੱਲ ਤੂੰ ਸਮਝ ਲਈ ਹੈ। ਆਮ ਲੋਕੀ ਜਿਨ੍ਹਾਂ ਨੂੰ ਗਿਆਨ ਨਹੀਂ ਹੋਇਆ ਕਰਦਾ ਉਹ ਕਿਹਾ ਕਰਦੇ ਹਨ ਕਿ ਫਲਾਣਾ ਮਰ ਗਿਆ ਹੈ। ਉਹ ਸਰੀਰ ਛੱਡਣ ਨੂੰ ਹੀ ਮਰ ਗਿਆ ਕਹਿੰਦੇ ਹਨ ਪਰ ਪ੍ਰਮੇਸ਼ਰ ਦੇ ਪਿਆਰੇ ਕਦੇ ਵੀ ਮਰਿਆ ਨਹੀਂ ਕਰਦੇ। ਉਹ ਸਦਾ-ਸਦਾ ਜਿਉਂਦੇ ਰਹਿੰਦੇ ਹਨ। ਇਹ ਪੰਜਾਂ ਤੱਤਾਂ ਦੇ ਸਰੀਰ ਅੰਦਰ ਇਕ ਹੋਰ ਸਰੀਰ ਹੈ ਜਿਸ ਨੂੰ ਸੂਖਸ਼ਮ ਸਰੀਰ ਆਖਿਆ ਜਾਂਦਾ ਹੈ। ਪੰਜ ਗਿਆਨ ਇੰਦ੍ਰੇ, ਅੱਖਾਂ, ਕੰਨ, ਨੱਕ, ਜਿਹਭਾ ਆਦਿ ਦੀਆਂ ਸ਼ਕਤੀਆਂ ਅਤੇ ਪੰਜ ਕਰਮ ਇੰਦ੍ਰੇ ਆਪਣੇ ਸੂਖਸ਼ਮ ਰੂਪ ਵਿਚ ਮਨ, ਬੁੱਧ, ਚਿੱਤ ਅਤੇ ਮੈਂ ਭਾਵ ਦੇ ਨਾਲ ਇਸ ਵਿਚ ਵਸਦੇ ਹਨ। ਇਸ ਤੋਂ ਅੱਗੇ ਇਸ ਸਰੀਰ ਵਿਚ ਜਿਸ ਨੂੰ ਸੂਖਸ਼ਮ ਸਰੀਰ ਕਹਿੰਦੇ ਹਨ, ਇਕ ਕਾਰਨ ਸਰੀਰ ਹੋਇਆ ਕਰਦਾ ਹੈ। ਐਉਂ ਸਮਝ ਲਵੋ ਕਿ ਤੁਸੀਂ ਰਾਜੇ ਲੋਕ ਜਦੋਂ ਦਰਬਾਰ ਲਗਾਉਂਦੇ ਹੋ ਤਾਂ ਬਹੁਤ ਵਧੀਆ ਵਰਦੀ, ਅਸ਼ਤਰ-ਸਸ਼ਤਰ ਪਹਿਨੇ ਹੁੰਦੇ ਹਨ, ਉਸ ਦੇ ਹੇਠਾਂ ਕਮੀਜ਼ ਆਦਿ ਪਹਿਨੇ ਹੁੰਦੇ ਹਨ। ਉਸ ਤੋਂ ਹੇਠਾਂ ਬੁਨੈਣ ਪਹਿਨੀ ਹੁੰਦੀ ਹੈ; ਜੇ ਇਹ ਸਾਰੇ ਲਾਹ ਲਈਏ ਤਾਂ ਸਰੀਰ ਨਜ਼ਰੀ ਪੈਂਦਾ ਹੈ। ਇਸ ਸੰਸਾਰ ਨੂੰ ਜਿਨ੍ਹਾਂ ਨੇ ਜਾਣ ਲਿਆ ਹੈ ਉਨ੍ਹਾਂ ਦਾ ਅਨੁਭਵ ਹੈ ਕਿ ਸਥੂਲ ਸਰੀਰ ਵਿਚ ਸੂਖਸ਼ਮ ਸਰੀਰ ਹੈ। ਸਥੂਲ ਸਰੀਰ ਨੇ ਸੂਖਸ਼ਮ ਸਰੀਰ ਨੂੰ ਢਕਿਆ ਹੋਇਆ ਹੈ ਜਿਵੇਂ ਕੱਪੜੇ ਆਦਿ ਨੂੰ ਕੋਟ ਨੇ ਢਕਿਆ ਹੋਇਆ ਹੈ। ਕੋਟ ਲਾਹ ਦੇਈਏ ਤਾਂ ਕਮੀਜ਼ ਵਾਲਾ ਸਰੀਰ ਨਜ਼ਰੀਂ ਪੈਂਦਾ ਹੈ। ਕਮੀਜ਼ ਲਾਹੇ ਤੋਂ ਬੁਨੈਣ ਵਾਲਾ ਸਰੀਰ ਨਜ਼ਰੀ ਪੈਂਦਾ ਹੈ। ਬੁਨੈਣ ਲਾਹ ਦੇਈਏ ਤਾਂ ਅਸਲੀ ਸਰੀਰ, ਕਾਲਾ, ਗੋਰਾ, ਵਿੰਗਾ, ਟੇਢਾ ਨਜ਼ਰੀ ਆਉਂਦਾ ਹੈ। ਬੁਨੈਣ ਨੇ ਸਰੀਰ ਨੂੰ ਢਕਿਆ ਹੈ। ਸੋ ਇਸ ਤਰ੍ਹਾਂ ਨਾਲ ਜੋ ਤੂੰ ਦੇਖ ਰਹੀ ਹੈਂ ਮੈਂ ਉਹ ਨਹੀਂ ਹਾਂ ਇਹ ਤਾਂ ਪੰਜਾਂ ਤੱਤਾਂ ਦਾ ਕੁਝ ਸਮੇਂ ਲਈ ਮਿਲਿਆ ਹੋਇਆ ਸਥੂਲ ਸਰੀਰ ਹੈ ਜਿਸ ਦਾ ਨਾਮ ਰੱਖਿਆ ਜਾਂਦਾ ਹੈ, ਜਿਸ ਦੇ ਮਾਂ-ਬਾਪ ਹੋਇਆ ਕਰਦੇ ਹਨ, ਜਿਸ ਦਾ ਘਰ, ਦੇਸ਼ ਹੋਇਆ ਕਰਦਾ ਹੈ। ਇਸੇ ਸਰੀਰ ਦਾ ਸਬੰਧ ਦੁਨੀਆਂ ਨਾਲ ਜੁੜਦਾ ਹੈ। ਸੂਖਸ਼ਮ ਸਰੀਰ ਨੂੰ ਕੋਈ ਵਿਰਲਾ ਹੀ ਜਾਣਦਾ ਹੈ ਅਤੇ ਅੰਤਲੇ ਬੁਨੈਣ ਰੂਪੀ ਸਰੀਰ ਨੂੰ ਜਿਸ ਨੂੰ ਕਾਰਨ ਸਰੀਰ ਕਹਿੰਦੇ ਹਨ, ਉਹ ਕੇਵਲ ਹੋਂਦ ਮਾਤਰ ਅਗਿਆਨ ਗ੍ਰਸਿਆ ਸਰੀਰ ਹੋਇਆ ਕਰਦਾ ਹੈ। ਉਸ ਤੋਂ ਅੱਗੇ ਜੋ ਅਸਲੀਅਤ ਹੈ ਉਹ ਆਤਮਾ ਹੈ। ਆਤਮਾ ਨਾ ਕਦੇ ਜਨਮ ਲੈਂਦੀ ਹੈ, ਨਾ ਕਦੇ ਮਰਦੀ ਹੈ, ਨਾ ਉਸ ਦੀ ਕੋਈ ਮਾਂ ਹੁੰਦੀ ਹੈ, ਨਾ ਪਿਤਾ ਹੁੰਦਾ ਹੈ, ਨਾ ਕੋਈ ਭਰਾ ਹੁੰਦਾ ਹੈ, ਨਾ ਉਹ ਦੁਖੀ ਹੁੰਦੀ ਹੈ, ਨਾ ਉਹਨੂੰ ਕਿਸੇ ਚੀਜ਼ ਦੀ ਲੋੜ ਹੁੰਦੀ ਹੈ ਉਹ ਅਚਾਹ ਹੈ, ਅਸੰਗ ਹੈ। ਉਸਦਾ ਕਿਸੇ ਚੀਜ਼ ਨਾਲ ਜੋੜ ਨਹੀਂ ਹੋਇਆ ਕਰਦਾ, ਉਹ ਪਵਿੱਤਰ ਹੈ; ਉਹ ਕਿਸੇ ਤੋਂ ਕੁਝ ਨਹੀਂ ਚਾਹੁੰਦੀ।

ਸੋ ਬੀਬਾ ਜੀਓ! ਇਹ ਆਪਣਾ ਨਿੱਕਾ ਆਪਾ ਹੋਇਆ ਕਰਦਾ ਹੈ, ਇਸ ਨੂੰ ਨਿੱਕੀ ਜਿੰਦ ਵੀ ਆਖਦੇ ਹਨ। ਇਹ ਕਦੇ ਜੰਮਿਆ ਮਰਿਆ ਨਹੀਂ ਕਰਦਾ, ਨਾ ਕਿਤੋਂ ਆਉਂਦਾ ਹੈ, ਨਾ ਕਿਤੇ ਜਾਂਦਾ ਹੈ। ਸੋ ਤੂੰ ਵੀ ਆਤਮਾ ਹੈਂ, ਤੂੰ ਅਚਾਹ ਹੈਂ, ਤੈਨੂੰ ਕਿਸੇ ਦੇ ਪਿਆਰ ਦੀ ਲੋੜ ਨਹੀਂ, ਤੇਰੀ ਕੋਈ ਮਾਂ ਨਹੀਂ, ਨਾ ਹੀ ਤੇਰਾ ਕੋਈ ਬਾਪ ਹੈ; ਇਹ ਜੋ ਦਿਸਦੇ ਹਨ ਇਹ ਸਥੂਲ ਸਰੀਰ ਦੇ ਸਬੰਧੀ ਹਨ। ਸਥੂਲ ਸਰੀਰ ਬਿਨਸਨਹਾਰ ਹੈ। ਤੂੰ ਆਤਮਾ ਹੈਂ, ਮੈਂ ਵੀ ਆਤਮਾ ਹਾਂ; ਤੂੰ ਨਿਰਮਲ ਜੋਤ ਹੈਂ, ਮੈਂ ਵੀ ਨਿਰਮਲ ਜੋਤ ਹਾਂ। ਮੈਨੂੰ ਆਪਣੇ ਆਪ ਦੀ ਪਛਾਣ ਹੈ। ਤੈਨੂੰ ਪਤਾ ਨਹੀਂ ਕਿ ਤੂੰ ਕੌਣ ਹੈਂ। ਤੂੰ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਮੰਨਦੀ ਹੈਂ। ਇਸ ਦੇਹ ਦੇ ਸਬੰਧੀਆਂ ਨਾਲ ਪਿਆਰ ਕਰਦੀ ਹੈਂ। ਤੂੰ ਆਪਣੇ ਸਰੂਪ ਨੂੰ ਪਛਾਣ। ਸੋ ਮੈਂ ਇਸ ਸਰੀਰ ਵਿਚੋਂ ਥੋੜ੍ਹੇ ਦਿਨਾਂ ਨੂੰ ਚਲਿਆ ਜਾਣਾ ਹੈ। ਐਨੀ ਗੱਲ ਸੁਣਦੇ ਹੀ ਉਸ ਦੀ ਸਮਝ ਵਿਚ ਆ ਗਿਆ ਕਿ ਇਹ ਤਾਂ ਕਹਿੰਦਾ ਹੈ ਕਿ ਮੈਂ ਮਰ ਜਾਣਾ ਹੈ। ਬਾਕੀ ਹੋਰ ਗੱਲਾਂ ਉਸਦੀ ਸਮਝ ਵਿਚ ਨਹੀਂ ਪਈਆਂ। ਉਹ ਉਚੀ-ਉਚੀ ਰੋਣ ਲੱਗ ਗਈ ਤੇ ਕਹਿਣ ਲੱਗੀ, "ਹੇ ਚੰਗੇ ਪੁਰਖ! ਤੂੰ ਮੈਨੂੰ ਆਤਮਾ ਨਾ ਕਹਿ। ਮੈਂ ਇਕੱਲੀ ਹੋ ਜਾਵਾਂਗੀ ਤਾਂ ਮੈਨੂੰ ਕੌਣ ਪਿਆਰ ਕਰੇਗਾ, ਮੇਰੇ ਚਾਓ ਮਲ੍ਹਾਰ, ਮੇਰਾ ਸਹੇਲੀਆਂ ਨਾਲ ਰਹਿਣਾ, ਮੇਰਾ ਮਾਂ-ਬਾਪ ਨਾਲ ਗਲਵੱਕੜੀਆਂ ਪਾ ਕੇ ਮਿਲਣਾ, ਪਿਆਰ ਕਰਨਾ ਇਹ ਸਭ ਕਿਥੇ ਜਾਵੇਗਾ? ਉਹ ਉਚੀ-ਉਚੀ ਰੋਣ ਲੱਗ ਗਈ ਤੇ ਕਹਿਣ ਲੱਗੀ, ਚੰਗੇ ਪੁਰਸ਼ ਤੂੰ ਜਾਹ ਨਾ। ਮੈਂ ਤੇਰੀ ਸੇਵਾ ਕਰਾਂਗੀ, ਤੇਰੀ ਗੁਲਾਮ ਬਣ ਕੇ ਮੈਂ ਤੈਨੂੰ ਕਹਾਂਗੀ ਕਿ ਤੂੰ ਮੈਨੂੰ ਓਹੀ ਤੀਰ ਮਾਰ ਤੇ ਜੋ ਦਰਦ ਤੈਨੂੰ ਸਹਿਣਾ ਪਿਆ ਹੈ ਉਹ ਮੈਂ ਸਹਾਂ। ਤੂੰ ਮੇਰੀ ਦਾਰੀ ਕਰੇਂ, ਮੇਰੇ ਮੂੰਹ ਵਿਚ ਦਵਾਈ ਪਾਵੇਂ ਅਤੇ ਮੇਰੇ ਮੱਥੇ ਤੇ ਲੇਪ ਕਰੇਂ, ਤਾਂ ਮੇਰੇ ਪਾਪ ਦਾ ਪ੍ਰਾਸਚਿਤ ਹੋ ਸਕੇਗਾ। ਤੂੰ ਮੈਨੂੰ ਆਤਮਾ ਨਾ ਬਣਾ, ਜਿਵੇਂ ਮੈਂ ਹਾਂ ਮੈਨੂੰ ਐਥੇ ਹੀ ਰਹਿਣ ਦੇ। ਐਨਾ ਕਹਿ ਕੇ ਉਹ ਉਚੀ-ਉਚੀ ਰੋਣ ਲੱਗ ਗਈ।

ਰੋਣਾ ਸੁਣ ਕੇ ਉਸ ਦੀ ਮਾਤਾ ਅੰਦਰ ਆ ਗਈ। ਉਸ ਨੂੰ ਬੁੱਕਲ ਵਿਚ ਲਿਆ ਤੇ ਕਹਿਣ ਲੱਗੀ, "ਕੀ ਹੋਇਆ?" ਤਾਂ ਰਾਜਕੁਮਾਰੀ ਕਹਿਣ ਲੱਗੀ, "ਮਾਤਾ! ਮੈਨੂੰ ਇਸ ਚੰਗੇ ਪੁਰਸ਼ ਨੇ ਕਿਹਾ ਹੈ ਕਿ ਤੂੰ ਰਾਜਕੁਮਾਰੀ ਨਹੀਂ ਹੈਂ, ਤੂੰ ਆਤਮਾ ਹੈਂ। ਤੈਨੂੰ ਕਿਸੇ ਦੇ ਪਿਆਰ ਦੀ ਲੋੜ ਨਹੀਂ ਹੈ, ਤੂੰ ਆਪ ਨਿਰਾ ਹੀ ਪਿਆਰ ਹੈਂ, ਤੂੰ ਸਰੀਰ ਨਹੀਂ ਹੈਂ, ਤੂੰ ਇਹਦੇ ਵਿਚ ਵਸਣ ਵਾਲੀ ਆਤਮਾ ਹੈਂ। ਮੈਂ ਇਕੱਲੀ ਹੋ ਗਈ ਹਾਂ, ਮਾਂ! ਮੈਨੂੰ ਇਕੱਲੇ ਪਨ ਦਾ ਡਰ ਵੱਢ-ਵੱਢ ਖਾਂਦਾ ਹੈ ਕਿ ਮੈਂ ਕਿਵੇਂ ਆਪਣੇ ਮਾਤਾ-ਪਿਤਾ ਨੂੰ ਪਿਆਰ ਕਰਾਂਗੀ, ਕਿਵੇਂ ਸਹੇਲੀਆਂ ਨੂੰ ਮਿਲਿਆ ਕਰਾਂਗੀ, ਕਿਵੇਂ ਘੋੜਿਆਂ ਤੇ ਚੜ੍ਹ ਕੇ ਸ਼ਸ਼ਤਰ ਚਲਾਵਾਂਗੀ, ਕਿਵੇਂ ਜੰਗਲ, ਬੇਲਿਆਂ ਵਿਚ ਘੁੰਮਾਂਗੀ? ਮਾਂ! ਮੈਂ ਮਰ ਰਹੀ ਹਾਂ ਇਸ ਚੰਗੇ ਪੁਰਸ਼ ਨੂੰ ਤੂੰ ਕਹਿ ਕਿ ਮੈਨੂੰ ਆਤਮਾ ਨਾ ਕਹੇ। ਮੈਂ ਰਾਜਕੁਮਾਰੀ ਹਾਂ, ਮੈਂ ਰਾਜਕੁਮਾਰੀ ਹੀ ਰਹਾਂ। ਮਾਤਾ! ਨਾਲੇ ਇਹ ਕਹਿ ਰਹੇ ਹਨ ਕਿ ਮੈਂ ਇਸ ਸਰੀਰ ਵਿਚੋਂ ਚਲੇ ਜਾਣਾ ਹੈ, ਮੇਰਾ ਪਿਆਰਾ ਬੁਲਾ ਰਿਹਾ ਹੈ। ਜਿਵੇਂ ਤੂੰ ਮੈਨੂੰ ਪਿਆਰ ਕਰਦੀ ਹੈਂ, ਐਵੇਂ ਜਿਵੇਂ ਮੈਂ ਵੀ ਆਪਣੇ ਪਿਆਰੇ ਨੂੰ ਪਿਆਰ ਕਰਦਾ ਹਾਂ। ਮਾਤਾ! ਮੇਰਾ ਸਿਰ ਘੁੰਮ ਰਿਹਾ ਹੈ, ਕੋਈ ਗੱਲ ਮੇਰੀ ਸਮਝ ਵਿਚ ਨਹੀਂ ਆ ਰਹੀ, ਮੈਨੂੰ ਇਸ ਗੱਲ ਤੋਂ ਬਚਾਅ। ਮੈਂ ਦੁਨੀਆਂ ਵਿਚ ਦੁਨੀਆਂ ਵਾਂਗੂੰ ਰਹਿਣਾ ਚਾਹੁੰਦੀ ਹਾਂ। ਇਹ ਕਹਿ ਰਿਹਾ ਹੈ

ਕਿ ਮੈਂ ਮਰ ਜਾਣਾ ਹੈ। ਇਹ ਗੱਲ ਮੈਨੂੰ ਨਹੀਂ ਭਾਉਂਦੀ। ਮਾਂ ਕਹਿਣ ਲੱਗੀ ਬੱਚੀਏ! ਇਹ ਕੋਈ ਫੁਕਰਾ ਹੈ, ਇਹ ਲੋਕ ਵਾਧੂ ਦੀਆਂ ਗੱਲਾਂ ਕਰਿਆ ਕਰਦੇ ਹਨ, ਤੇਰੇ ਪਿਤਾ ਜੀ ਆ ਗਏ ਹਨ, ਤੂੰ ਚਲ ਕੇ ਆਪਣੇ ਪਿਤਾ ਜੀ ਨਾਲ ਪਿਆਰ ਕਰ। ਉਹ ਮਾਂ ਨੂੰ ਗਲਵੱਕੜੀ ਪਾਈਂ ਕਮਰੇ 'ਚੋਂ ਨਿਕਲਣ ਲੱਗੀ ਤਾਂ ਕੀ ਦੇਖਦੀ ਹੈ ਕਿ ਇਸ ਚੰਗੇ ਪੁਰਸ਼ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ। ਇਹ ਮਾਂ ਨੂੰ ਛੱਡ ਉਸ ਕੋਲ ਆ ਗਈ ਤੇ ਨੱਕ ਤੇ ਹੱਥ ਰੱਖ ਕੇ ਦੇਖਿਆ ਤੇ ਸਾਹ ਆ ਰਿਹਾ ਸੀ। ਮਾਂ ਉਸ ਨੂੰ ਬਾਹਰ ਲੈ ਗਈ। ਪਿਤਾ ਨੂੰ ਸਾਰੀ ਗੱਲ ਦੱਸੀ। ਪਿਤਾ ਕਹਿਣ ਲੱਗਿਆ, "ਬੇਟੀ! ਇਹ ਕੋਈ ਫੁਕਰਾ ਤੁਰਿਆ ਫਿਰਦਾ ਹੈ, ਇਹ ਵਾਧੂ ਦੀਆਂ ਗੱਲਾਂ ਹੀ ਕਰਿਆ ਕਰਦੇ ਹਨ ਕਿ ਇਹ ਸੰਸਾਰ ਦੁੱਖਾਂ ਦਾ ਘਰ ਹੈ ਤੇ ਸੁਖ ਨਾਮ ਜਪਣ ਨਾਲ ਮਿਲਦਾ ਹੈ। ਇਨ੍ਹਾਂ ਨੂੰ ਕੀ ਪਤਾ ਕਿ ਸੁੱਖ ਕਿਵੇਂ ਮਾਣੀਦੇ ਹਨ। ਅਜਿਹੀਆਂ ਗੱਲਾਂ ਕਹਿ ਕੇ ਇਹ ਲੋਕਾਂ ਨੂੰ ਡਰਾਉਂਦੇ ਹਨ। ਅਜਿਹੀਆਂ ਗੱਲਾਂ ਕਰਦੇ ਹਨ ਜੋ ਇਨ੍ਹਾਂ ਨੇ ਕਦੇ ਵੀ ਨਹੀਂ ਦੇਖੀਆਂ ਹੁੰਦੀਆਂ। ਲੋਕਾਂ ਨੂੰ ਡਰਾ-ਡਰਾ ਕੇ ਆਪਣਾ ਉੱਲੂ ਸਿੱਧਾ ਕਰਦੇ ਹਨ। ਮੈਂ ਹੁਣੇ ਚੋਬਦਾਰਾਂ ਨੂੰ ਹੁਕਮ ਕਰਦਾ ਹਾਂ ਕਿ ਇਸ ਫੁਕਰੇ ਨੂੰ ਜੰਗਲ ਵਿਚ ਸੁੱਟ ਆਵੋਂ, ਇਸਨੇ ਮੇਰੀ ਲਾਡਲੀ ਧੀ ਦੀ ਸ਼ਾਂਤੀ ਭੰਗ ਕਰ ਦਿਤੀ ਹੈ ਅਤੇ ਇਸ ਨੂੰ ਨਾ ਸਮਝ ਆਉਣ ਵਾਲੀ ਆਤਮਾ ਬਣਾ ਰਿਹਾ ਹੈ।

ਲੜਕੀ ਨੇ ਸੁਣਦੇ ਸਾਰ ਡਾਡ ਮਾਰੀ ਤੇ ਕਿਹਾ ਕਿ ਪਿਤਾ ਜੀ! ਇਸ ਚੰਗੇ ਪੁਰਸ਼ ਨੂੰ ਕੁਛ ਨਾ ਕਹੋ। ਉਹਦਾ ਕਿਹਾ ਮੈਨੂੰ ਬਹੁਤ ਪਿਆਰਾ ਲੱਗਦਾ ਹੈ। ਮੈਂ ਤਾਂ ਇਹ ਸੋਚ ਕੇ ਰੋਈ ਸਾਂ ਕਿ ਮੈਂ ਆਤਮਾ ਬਣ ਕੇ ਇਕੱਲੀ ਰਹਿ ਜਾਵਾਂਗੀ। ਪਿਤਾ ਜੀ ਉਹ ਚੰਗਾ ਪੁਰਸ਼ ਕਦੇ ਝੂਠ ਨਹੀਂ ਬੋਲਦਾ, ਉਹਦੇ ਬੋਲਾਂ ਵਿਚ ਖਿੱਚ ਹੈ, ਉਹਦੇ ਦੇਖਣ ਵਿਚ ਐਸੀ ਖਿੱਚ ਹੈ ਹਰ ਕਿਸੇ ਦਾ ਮਨ ਮੋਹ ਲੈਂਦੇ ਹਨ, ਕਿੰਨੇ ਚੰਗੇ ਨੇ ਉਸ ਦੇ ਨੈਣ, ਕਿੰਨੇ ਚੰਗੇ ਨੇ ਉਸ ਦੇ ਬੋਲ; ਤੁਸੀਂ ਆਪ ਵੀ ਮੋਹੇ ਜਾਵੋਂਗੇ। ਤੁਹਾਨੂੰ ਐਉਂ ਲੱਗੇਗਾ ਕਿ ਇਹ ਤਾਂ ਕੋਈ ਪੂਰਨ ਪੁਰਸ਼ ਹੈ। ਜੇ ਤੁਸੀਂ ਇਹਨੂੰ ਕੁਛ ਕਿਹਾ ਤਾਂ ਮੈਂ ਕਟਾਰ ਮਾਰ ਕੇ ਮਰ ਜਾਵਾਂਗੀ।

ਇਹ ਸੁਣ ਕੇ ਪਿਤਾ ਨੇ ਕਿਹਾ ਕਿ ਮੇਰੀ ਬੱਚੀਏ! ਤੂੰ ਫਿਕਰ ਨਾ ਕਰ, ਉਹ ਜਿਉਂਦਾ ਹੈ, ਉਸਦੇ ਸਵਾਸ ਚਲਦੇ ਹਨ। ਮੈਂ ਵੈਦ ਜੀ ਨੂੰ ਤਾਕੀਦ ਕੀਤੀ ਹੈ ਕਿ ਤੁਸੀਂ ਉਸ ਨੂੰ ਕੋਈ ਐਸਾ ਕੁਸ਼ਤਾ ਆਦਿ ਦੇਵੋ ਜਿਹਦੇ ਨਾਲ ਇਹਦੇ ਵਿਚ ਤਾਕਤ ਆ ਜਾਵੇ ਤੇ ਇਹ ਚੱਲਣ ਫਿਰਨ ਲੱਗ ਜਾਵੇ। ਕਹਿਣ ਲੱਗੀ, "ਪਿਤਾ ਜੀ! ਜਿਵੇਂ ਮੈਂ ਤੁਹਾਨੂੰ ਪਿਆਰ ਕਰਦੀ ਹਾਂ, ਜਾਂ ਜਦੋਂ ਤੁਸੀਂ ਕਈ ਵਾਰ ਦੇਰ ਨਾਲ ਆਵੋਂ ਤਾਂ ਮੇਰੇ ਅੰਦਰ ਇਕ ਬੇਚੈਨੀ ਲਗਦੀ ਹੈ ਤੇ ਮੇਰਾ ਜੀਅ ਨਹੀਂ ਲਗਦਾ, ਮੈਂ ਅੰਦਰ ਬਾਹਰ ਘੁੰਮਦੀ ਫਿਰਦੀ ਹਾਂ। ਜਦੋਂ ਤੁਸੀਂ ਆਉਂਦੇ ਹੋ ਤਾਂ ਮੈਂ ਤੁਹਾਨੂੰ ਮਿਲਦੀ ਹਾਂ, ਮੇਰਾ ਜੀਅ ਭਰ ਜਾਂਦਾ ਹੈ ਤੇ ਉਹ ਬੇਚੈਨੀ ਦੂਰ ਹੋ ਜਾਂਦੀ ਹੈ। ਇਵੇਂ ਜਿਵੇਂ ਜਦੋਂ ਮੈਂ ਇਸ ਚੰਗੇ ਮਨੁੱਖ ਦੇ ਕੋਲ ਜਾਂਦੀ ਹਾਂ ਤਾਂ ਮੇਰਾ ਮਨ ਭਰਿਆ-ਭਰਿਆ ਰਹਿੰਦਾ ਹੈ ਤੇ ਇਹ ਮੈਨੂੰ ਸਾਰੀ ਦੁਨੀਆਂ ਨਾਲੋਂ ਚੰਗਾ ਪੁਰਸ਼ ਲਗਦਾ ਹੈ। ਮੇਰੇ ਅੰਦਰ ਕੋਈ ਖੇੜਾ ਆਉਂਦਾ ਹੈ - ਇਹ ਸੋਚ ਕੇ, ਕਿ ਇਹ ਰਾਜ਼ੀ ਹੋ ਜਾਵੇ, ਚਲਣ ਫਿਰਨ ਲੱਗ ਜਾਵੇ। ਜਿਵੇਂ ਮੈਂ ਆਪਣੇ ਘਰ ਵਿਚ ਰਹਿੰਦੀ ਹਾਂ ਇਸੇ

ਤਰ੍ਹਾਂ ਇਹ ਆਪਣੇ ਘਰ ਵਿਚ ਏਥੇ ਹੀ ਰਹੇ ਅਤੇ ਤੁਹਾਨੂੰ ਪਿਤਾ ਜੀ ਕਹੇ, ਮਾਤਾ ਨੂੰ ਮਾਤਾ ਜੀ ਕਹੇ।" ਐਨੀਆਂ ਗੱਲਾਂ ਸੁਣ ਕੇ ਉਸ ਦਾ ਪਿਤਾ ਸਮਝ ਗਿਆ ਕਿ ਰਾਜਕੁਮਾਰੀ ਨੂੰ ਉਹਦੇ ਨਾਲ ਕਿਸੇ ਉਚੇ ਕਿਸਮ ਦਾ ਪਿਆਰ ਹੋ ਗਿਆ ਹੈ ਜਿਸਨੂੰ ਅਸੀਂ ਮਾਇਆਧਾਰੀ ਸਮਝ ਨਹੀਂ ਸਕਦੇ। ਉਹਦੇ ਰੋਮ-ਰੋਮ ਵਿਚ ਇਸ ਪ੍ਰਦੇਸੀ ਦਾ ਪਿਆਰ ਵਸ ਗਿਆ ਹੈ। ਜੇ ਮੈਂ ਇਸ ਨੂੰ ਬਾਹਰ ਕਿਤੇ ਸੁਟਵਾ ਦਿਤਾ ਤਾਂ ਇਹ ਬਿਰਹੁ ਕੁਠੀ ਹੋ ਕੇ ਮਰ ਜਾਵੇਗੀ। ਇਸ ਨੇ ਜਿਉਂ ਨਹੀਂ ਸਕਣਾ। ਹੋ ਸਕਦਾ ਹੈ ਕਿ ਇਹ ਕਿਸੇ ਉਚੇ ਕਿਸਮ ਦਾ ਸਾਧੂ ਹੋਵੇ ਅਤੇ ਰਾਜਕੁਮਾਰੀ ਨੂੰ ਕਿਸੇ ਉਚੇ ਗਿਆਨ ਵਿਚ ਪ੍ਰਵੇਸ਼ ਕਰਾਉਂਦਾ ਹੋਵੇ ਕਿਉਂਕਿ ਵੈਦ ਜੀ ਕਹਿੰਦੇ ਸਨ ਕਿ ਅਸੀਂ ਜਤਨ ਤਾਂ ਬਹੁਤ ਕਰ ਰਹੇ ਹਾਂ ਕਿ ਇਹ ਠੀਕ ਹੋ ਜਾਵੇ ਪਰ ਇਸ ਦਾ ਬਚ ਜਾਣਾ ਅਸੰਭਵ ਹੈ ਤੇ ਇਹ ਵੀ ਕਹਿੰਦੇ ਹਨ ਕਿ ਇਹ ਗੱਲ ਰਾਜਕੁਮਾਰੀ ਤੋਂ ਗੁਪਤ ਰੱਖਣੀ ਹੈ।

ਉਸ ਵੇਲੇ ਗੱਲ ਬਦਲ ਕੇ ਕਹਿਣ ਲੱਗਿਆ ਕਿ ਪਿਆਰੀ ਬੇਟੀ! ਇਹ ਮਰਦਾ ਨਹੀਂ, ਵੈਦ ਜੀ ਪੂਰਾ ਤਾਣ ਲਾ ਰਹੇ ਹਨ। ਬਹੁਤ ਸ਼ਕਤੀ ਦੇਣ ਵਾਲੀਆਂ ਦਵਾਈਆਂ ਇਸ ਨੂੰ ਦੇ ਰਹੇ ਹਨ। ਤੈਨੂੰ ਉਸ ਨੇ ਕਿਹਾ ਹੈ ਕਿ ਤੂੰ ਆਤਮਾ ਹੈਂ; ਇਹ ਗੱਲਾਂ ਤਾਂ ਆਮ ਸਾਧ, ਸੰਤ ਕਿਹਾ ਹੀ ਕਰਦੇ ਹਨ। ਇਹ ਆਪਣੇ ਵਰਗੇ ਲੋਕਾਂ ਦੇ ਸੁਣਨ ਦੀਆਂ ਗੱਲਾਂ ਨਹੀਂ ਹੁੰਦੀਆਂ। ਅਜਿਹੀਆਂ ਗੱਲਾਂ ਤਾਂ ਇਹ ਸੰਸਾਰ ਕਰਦਾ ਤੇ ਸੁਣਾਉਂਦਾ ਹੀ ਰਹਿੰਦਾ ਹੈ। ਬੱਚੀਏ! ਆਪਾਂ ਸਰੀਰ ਹਾਂ, ਖਾਣਾ, ਪੀਣਾ, ਆਪਣੀਆਂ ਸ਼ਕਤੀਆਂ ਵਧਾਉਣੀਆਂ, ਰਾਜ ਭਾਗ ਹੋਰ ਵਧਾਉਣੇ ਇਹ ਆਪਣੇ ਰਾਠ ਲੋਕਾਂ ਦਾ ਕੰਮ ਹੈ। ਜੇ ਇਨ੍ਹਾਂ ਗੱਲਾਂ ਵਿਚ ਪੈ ਗਏ ਤਾਂ ਕੋਈ ਸਾਡੇ ਤੋਂ ਵੀ ਤਕੜਾ ਰਾਜਾ ਆ ਕੇ ਸਾਡੇ ਤੇ ਹਮਲਾ ਕਰਕੇ ਰਾਜ ਖੋਹ ਲਵੇਗਾ। ਅਸੀਂ ਲੋਕ ਤਾਂ ਓਹੀ ਗੱਲ ਮੰਨਦੇ ਹਾਂ ਜੋ ਅਸਾਡੇ ਸਾਮ੍ਹਣੇ ਹੁੰਦੀ ਹੈ। ਇਹ ਜੀਵਨ ਤਾਂ ਖਾਣ, ਪੀਣ, ਹੰਢਾਉਣ, ਮੌਜਾਂ ਮਾਣਨ ਵਾਸਤੇ ਮਿਲਦਾ ਹੈ; ਨਾ ਕੋਈ ਨਰਕ ਹੈ, ਨਾ ਸਵਰਗ ਹੈ।

ਤੂੰ ਯਾਦ ਕਰ ਜਦੋਂ ਪੰਡਤ ਜੀ ਕਥਾ ਸੁਣਾ ਰਹੇ ਸੀ ਕਿ ਮਰਨ ਤੋਂ ਬਾਦ ਜੀਵ ਕਿੰਨੇ ਲੰਬੇ ਬਿਖੜੇ ਪੈਂਡੇ ਵਿਚੋਂ ਲੰਘਦਾ ਹੈ ਤਾਂ ਤੂੰ ਪੰਡਤ ਜੀ ਨੂੰ ਨਰਾਜ਼ ਹੋ ਕੇ ਕਿਹਾ ਸੀ ਕਿ ਤੂੰ ਮੈਨੂੰ ਜਮਦੂਤਾਂ ਦਾ ਡਰ ਦਿੰਦਾ ਹੈਂ, ਮੈਂ ਰਾਠ ਦੀ ਧੀ ਹਾਂ, ਅਜਿਹੀਆਂ ਕਮਜ਼ੋਰ ਗੱਲਾਂ ਕਰਕੇ ਤੂੰ ਮੈਨੂੰ ਡਰਾਉਣਾ ਚਾਹੁੰਦਾ ਹੈਂ। ਜਿਵੇਂ ਦੀਵੇ ਵਿਚ ਬੱਤੀ ਜਗਦੀ ਹੈ - ਤੇਲ ਦੇ ਆਸਰੇ; ਤੇਲ ਮੁਕ ਗਿਆ ਦੀਵਾ ਬੁਝ ਗਿਆ। ਸੋ ਇਸੇ ਤਰ੍ਹਾਂ ਨਾਲ ਅਸੀਂ ਇਥੇ ਸੰਸਾਰ ਵਿਚ ਹਾਂ, ਤੂੰ ਸਾਨੂੰ ਪ੍ਰਲੋਕ ਦੀਆਂ ਗੱਲਾਂ ਦੱਸ-ਦੱਸ ਕੇ ਡਰਾਉਂਦਾ ਹੈ? ਸੋ ਬੇਟਾ! ਤੂੰ ਆਤਮਾ ਨਹੀਂ ਹੈਂ। ਜੋ ਕੁਝ ਤੂੰ ਦਿਸਦੀ ਹੈਂ, ਤੂੰ ਓਹੀ ਹੈਂ। ਤੂੰ ਰਾਜਕੁਮਾਰੀ ਹੀ ਹੈਂ ਇਨ੍ਹਾਂ ਕਮਜ਼ੋਰ ਗੱਲਾਂ ਵਲ ਧਿਆਨ ਨਾ ਦੇ। ਮੈਂ ਤੇਰੇ ਤੋਂ ਡਰਦਾ ਹਾਂ, ਨਹੀਂ ਤਾਂ ਮੈਂ ਇਸ ਨੂੰ ਕਦੋਂ ਦਾ ਕਿਸੇ ਜੰਗਲ ਵਿਚ ਸੁਟਵਾ ਦਿਤਾ ਹੁੰਦਾ ਤਾਂ ਕਿ ਇਹ ਮੇਰੀ ਲਾਡਲੀ ਧੀ ਨੂੰ ਆਤਮਾ-ਆਤਮਾ ਕਹਿ ਕੇ ਨਾ ਡਰਾਉਂਦਾ। ਤੂੰ ਬੇਫਿਕਰ ਰਹਿ, ਤੂੰ ਉਹਦੀਆਂ ਗੱਲਾਂ ਨਾ ਸੁਣ।

ਰਾਜਕੁਮਾਰੀ ਕਹਿਣ ਲੱਗੀ, "ਪਿਤਾ ਜੀ! ਉਹਦੀਆਂ ਗੱਲਾਂ ਐਨੀਆਂ ਵਜ਼ਨਦਾਰ ਹਨ ਉਥੇ ਸਾਡੀ ਅਕਲ ਕੁਝ ਵੀ ਕੰਮ ਨਹੀਂ ਕਰਦੀ। ਉਸ ਨੇ ਮੈਨੂੰ ਬੜੀ ਜੁਗਤ ਨਾਲ ਸਮਝਾ ਦਿਤਾ ਕਿ ਜੀਵ ਆਤਮਾ ਕਦੇ ਮਰਿਆ ਨਹੀਂ ਕਰਦਾ। ਇਹ ਸਰੀਰ ਛੱਡ ਦਿੰਦਾ ਹੈ ਅਤੇ ਦੂਸਰਾ ਆਪਣੇ ਕਰਮਾਂ ਦੇ ਵਸ ਧਾਰਨ ਕਰ ਲੈਂਦਾ ਹੈ। ਜੇ ਚੰਗੇ ਕਰਮ ਕੀਤੇ ਹੋਣ, ਕਿਸੇ ਨੂੰ ਦੁਖੀ ਨਾ ਕੀਤਾ ਹੋਵੇ, ਕਿਸੇ ਦੇ ਹੱਕਾਂ ਤੇ ਛਾਪਾ ਨਾ ਮਾਰਿਆ ਹੋਵੇ ਤੇ ਇਸ ਸਰੀਰ ਵਿਚ ਰਹਿ ਕੇ ਦਾਨ, ਪੁੰਨ, ਨੇਕੀ ਕਰੇ ਤਾਂ ਜਦੋਂ ਅਗਲਾ ਸਰੀਰ ਧਾਰਨ ਕਰੇਗਾ ਉਹ ਮਨੁੱਖ ਦਾ ਸਰੀਰ ਹੀ ਹੋਵੇਗਾ। ਉਸ ਨੇ ਮੈਨੂੰ ਦੱਸਿਆ ਕਿ ਜਿਵੇਂ ਆਪਾਂ ਕੱਪੜੇ ਬਦਲ ਲੈਂਦੇ ਹਾਂ, ਕੱਪੜੇ ਪੁਰਾਣੇ ਹੋ ਜਾਣ ਤਾਂ ਫੇਰ ਆਪਾਂ ਉਹ ਕੱਪੜੇ ਨਹੀਂ ਪਹਿਨਦੇ ਇਸੇ ਤਰ੍ਹਾਂ ਨਾਲ ਅਸੀਂ ਇਕ ਸਰੀਰ ਛੱਡ ਕੇ ਨਵੇਂ ਸਰੀਰ ਰੂਪੀ ਵਸਤਰ ਪਹਿਨ ਲੈਂਦੇ ਹਾਂ। ਜਨਮ ਬਤੀਤ ਕਰਦੇ-ਕਰਦੇ ਸਰੀਰ ਰੋਗੀ ਵੀ ਹੋ ਜਾਇਆ ਕਰਦਾ ਹੈ। ਬੁਢਾਪਾ ਆ ਜਾਇਆ ਕਰਦਾ ਹੈ ਅਤੇ ਇਸ ਦੇ ਸਾਰੇ ਅੰਗ ਕਮਜ਼ੋਰ ਹੋ ਜਾਂਦੇ ਹਨ। ਜਨਮ ਤੋਂ ਤੁਰੇ ਆ ਰਹੇ ਸਾਥੀ - ਅੱਖਾਂ, ਨੱਕ, ਕੰਨ, ਜੀਭ, ਹੱਥ, ਪੈਰ ਆਪਣੀ ਕ੍ਰਿਆ ਸ਼ਕਤੀ ਵਿਚ ਖੀਨ ਹੋ ਜਾਂਦੇ ਹਨ, ਸਰੀਰ ਰੋਗੀ ਹੋ ਜਾਂਦਾ ਹੈ, ਤਾਂ ਇਹ ਸਰੀਰ ਛੱਡ ਕੇ ਨਵਾਂ ਸਰੀਰ ਧਾਰਨ ਕਰ ਲਈਦਾ ਹੈ। ਸੋ ਇਹ ਗੱਲਾਂ ਮੈਨੂੰ ਅੱਛੀਆਂ ਲਗਦੀਆਂ ਹਨ। ਇਹ ਜੋ ਆਪਾਂ ਗੱਲਾਂ ਕਰਦੇ ਹਾਂ ਕਿ ਸਰੀਰ ਧਾਰਨ ਕਰਕੇ ਖਾਓ, ਪੀਓ, ਮੌਜ ਕਰੋ, ਫੇਰ ਅੰਤ ਕੀ ਹੋਏਗਾ? ਮਰ ਗਏ। ਉਹ ਚੰਗਾ ਪੁਰਸ਼ ਕਹਿੰਦਾ ਹੈ ਕਿ ਅਸੀਂ ਮਰਨ ਤੋਂ ਪਿਛੋਂ ਵੀ ਜਿਉਂਦੇ ਰਹਿੰਦੇ ਹਾਂ। ਇਹ ਜੀਵ ਆਤਮਾ ਮਰਿਆ ਨਹੀਂ ਕਰਦਾ। ਇਸ ਜਨਮ ਵਿਚ ਇਹ ਕਰਮ ਕਰਦਾ ਹੈ ਅਤੇ ਆਪਣੀ ਵਾਸ਼ਨਾ ਦੇ ਮੁਤਾਬਿਕ ਇਸ ਨੂੰ ਹੋਰ ਸਰੀਰ ਮਿਲ ਜਾਇਆ ਕਰਦਾ ਹੈ। ਮੈਨੂੰ ਤੁਹਾਡੀ ਸੋਚ ਪਸੰਦ ਨਹੀਂ ਕਿ ਖਾਓ ਪੀਉ ਮੌਜ ਕਰੋ ਕਿਉਂਕਿ ਅੰਤ ਮਰ ਜਾਣਾ ਹੈ। ਕੀ ਹੋਇਆ ਇਹ ਜੀਵਨ? ਨਸ਼ੇ ਖਾਣ ਵਾਲਾ ਹਰ ਵੇਲੇ ਤੋਟਾ ਆਉਣ ਤੋਂ ਪਹਿਲਾਂ ਨਸ਼ਾ ਖਾਵੇ ਤਾਂ ਨਸ਼ਾ ਚੜ੍ਹਿਆ ਰਹਿੰਦਾ ਹੈ।"

ਮੈਂ ਚੰਗੇ ਪਰਦੇਸੀ ਨੂੰ ਪੁਛਿਆ ਕਿ ਤੁਹਾਨੂੰ ਜ਼ਖਮ ਦਾ ਬਹੁਤ ਦਰਦ ਝਲਣਾ ਪੈਂਦਾ ਹੈ ਤੁਸੀਂ ਕਲਪਦੇ ਕਿਉਂ ਨਹੀਂ? ਹਾਇ-ਹਾਇ ਕਿਉਂ ਨਹੀਂ ਕਰਦੇ, ਜਦੋਂ ਭੀ ਮੈਂ ਵੇਖਦੀ ਹਾਂ ਤੁਹਾਡੇ ਚਿਹਰੇ ਤੇ ਸਦਾ ਹੀ ਮੁਸਕਰਾਹਟ ਰਹਿੰਦੀ ਹੈ ਅਤੇ ਅੱਖਾਂ ਵਿਚੋਂ ਇਕ ਬਹੁਤ ਹੀ ਪਿਆਰੀ ਖੁਮਾਰੀ ਰਹਿੰਦੀ ਹੈ। ਇਹ ਕੀ ਗੱਲ ਹੈ ਤੁਸੀਂ ਹਰ ਵਕਤ ਨਵੇਂ ਨਰੋਏ ਪ੍ਰਤੀਤ ਦਿੰਦੇ ਰਹਿੰਦੇ ਹੋਂ ਭਾਵੇਂ ਜ਼ਖਮਾਂ ਕਰਕੇ ਤੁਹਾਨੂੰ ਹਿਲਣਾ ਜੁਲਣਾ ਭੀ ਮੁਸ਼ਕਲ ਹੋ ਰਿਹਾ ਹੈ। ਪਿਤਾ ਜੀ! ਉਹ ਕਹਿੰਦਾ ਕਿ ਆਦਮੀ ਦੇ ਅੰਦਰ ਵਾਹਿਗੁਰੂ ਜੀ ਦਾ ਨਾਮ ਸਮੋਇਆ ਹੋਇਆ ਹੈ। ਮੈਂ ਉਸ ਨਾਮ ਵਿਚ ਰਹਿੰਦਾ ਹਾਂ ਅਤੇ ਉਸ ਨਾਮ ਦੀ ਖੁਮਾਰੀ ਸਦਾ ਹੀ ਚੜ੍ਹੀ ਰਹਿੰਦੀ ਹੈ। ਉਹ ਨਾਮ ਖੁਮਾਰੀ ਜਿਸ ਨੂੰ ਭੀ ਪ੍ਰਾਪਤ ਹੋ ਜਾਵੇ ਉਹ ਸਦਾ ਖਿੜਿਆ ਰਹਿੰਦਾ ਹੈ।

***ਨਾਨਕ ਭਗਤਾ ਸਦਾ ਵਿਗਾਸ॥***
***ਪੰਨਾ -2***

ਖਾ ਪੀ ਕੇ ਮਰ ਗਏ, ਮੜ੍ਹੀਆਂ ਵਿਚ ਜਲ ਗਏ, ਕਬਰਾਂ ਵਿਚ ਦੱਬੇ

ਗਏ; ਕੀ ਹੋਇਆ ਇਹ ਜੀਵਨ? ਜੀਵਨ ਤਾਂ ਉਹ ਹੀ ਠੀਕ ਹੈ ਜੋ ਮਰਨ ਪਿਛੋਂ ਫੇਰ ਜਿਉਂਦਾ ਹੀ ਰਹੇ, ਹੋਰ ਸਰੀਰ ਧਾਰ ਲਵੇ।

ਰਾਜ ਕੁਮਾਰੀ ਅਜਿਹੀਆਂ ਗੱਲਾਂ ਪਿਤਾ ਨਾਲ ਕਰ ਰਹੀ ਸੀ, ਮਾਤਾ ਭੀ ਸੁਣ ਰਹੀ ਸੀ। ਉਹ ਅੰਦਰੇ-ਅੰਦਰ ਇਸ ਗੱਲ ਵਲ ਪੂਰਾ ਧਿਆਨ ਦੇ ਕੇ ਪੰਡਤ ਜੀ ਦੀਆਂ ਗੱਲਾਂ ਯਾਦ ਕਰ ਰਹੇ ਸਨ ਕਿ ਜੋ ਪੁੰਨ ਦਾਨ, ਨੇਕ ਕਰਮ ਧਰਮ ਕਰਕੇ ਮਰਦਾ ਹੈ ਉਹ ਸਵਰਗ ਨੂੰ ਜਾਂਦਾ ਹੈ ਅਤੇ ਮਾੜਾ ਕੰਮ ਕਰਨ ਵਾਲਾ ਨਰਕਾਂ ਦੇ ਦੁੱਖ ਭੋਗਦਾ ਹੈ ਅਤੇ ਕੁੱਤੇ ਬਿਲਿਆਂ ਦੀਆਂ ਜੂਨਾਂ ਭੋਗਦਾ ਹੈ।

ਰਾਜ ਕੁਮਾਰੀ ਦਾ ਪਿਤਾ ਕਹਿਣ ਲੱਗਿਆ, "ਬੇਟੀ! ਸੱਚਮੁੱਚ ਹੀ ਤੈਨੂੰ ਅਤਿ ਪਿਆਰਾ ਲੱਗਣ ਵਾਲਾ ਪਰਦੇਸੀ ਬਹੁਤ ਚੰਗਾ ਨੌਜਵਾਨ ਹੈ। ਉਹ ਜੋ ਕੁਝ ਕਹਿੰਦਾ ਹੈ ਉਹ ਠੀਕ ਹੀ ਹੈ। ਜਿਹੜਾ ਉਹ ਕਹਿੰਦਾ ਹੈ ਕਿ ਤੂੰ ਆਤਮਾ ਹੈਂ ਉਹ ਗੱਲ ਤੂੰ ਪੰਡਿਤ ਜੀ ਤੋਂ ਸਮਝ। ਮੈਂ ਤਾਂ ਰਾਠ ਹਾਂ, ਯੁੱਧਾਂ ਜੰਗਾਂ ਬਾਰੇ ਚੰਗੀ ਤਰ੍ਹਾਂ ਜਾਣਦਾ ਹਾਂ। ਆਤਮਾ ਦੀ ਗੱਲ ਮੇਰੀ ਭੀ ਸਮਝ ਤੋਂ ਪਰ੍ਹੇ ਹੇ। ਕਈ ਵਾਰੀ ਪੰਡਿਤ ਜੀ ਜਦੋਂ ਗੀਤਾ ਦੀ ਕਥਾ ਕਰਦੇ ਹਨ ਉਹ ਆਤਮਾ ਦੀ ਗੱਲ ਕਰਿਆ ਕਰਦੇ ਹਨ।"

ਰਾਜਕੁਮਾਰੀ ਦੇ ਪਿਤਾ ਨੇ ਆਪਣੇ ਰਾਜ ਪੰਡਤ ਜੀ ਨੂੰ ਬੁਲਾਇਆ ਅਤੇ ਉਸ ਨੂੰ ਸਮਝਾਇਆ ਕਿ ਜੋ ਪੁਰਸ਼ ਇਸ ਰਾਜਕੁਮਾਰੀ ਦੇ ਹੱਥੋਂ ਘਾਇਲ ਹੋਇਆ ਸੀ, ਮੈਨੂੰ ਐਉਂ ਲਗਦਾ ਹੈ ਕਿ ਉਹ ਕੋਈ ਸਾਧੂ ਕਿਸਮ ਦਾ ਬੰਦਾ ਹੈ। ਉਸਨੇ ਅੱਜ ਰਾਜਕੁਮਾਰੀ ਨੂੰ ਕਿਹਾ ਕਿ ਤੂੰ ਆਤਮਾ ਹੈਂ, ਤੈਨੂੰ ਕਿਸੇ ਚੀਜ਼ ਦੀ ਚਾਹ ਨਹੀਂ ਹੈ, ਤੂੰ ਅਚਾਹ ਹੈਂ, ਤੈਨੂੰ ਕਿਸੇ ਪਿਆਰ ਦੀ ਲੋੜ ਨਹੀਂ ਹੈ, ਤੂੰ ਆਪ ਹੀ ਪਿਆਰ ਹੈਂ; ਤੈਨੂੰ ਸੁੱਖ ਦੀ ਲੋੜ ਨਹੀਂ ਹੈ, ਤੂੰ ਸੁਖ ਦੇਣ ਵਾਲੀ ਹੈਂ, ਤੂੰ ਆਪ ਹੀ ਨਿਰੋਲ ਖੁਸ਼ੀਆਂ ਦਾ ਭੰਡਾਰਾ ਹੈਂ, ਤੂੰ ਸਦਾ ਜਾਗਦੀ ਰਹਿਣ ਵਾਲੀ ਜੋਤ ਹੈਂ, ਤੂੰ ਕਦੇ ਮਰਦੀ ਨਹੀਂ, ਤੂੰ ਆਪਣੇ ਸਰੂਪ ਨੂੰ ਪਛਾਣ। ਪੰਡਤ ਜੀ! ਰਾਜ ਕੁਮਾਰੀ ਨੂੰ ਇਹ ਗੱਲਾਂ ਸਮਝ ਨਹੀਂ ਆ ਰਹੀਆਂ ਅਤੇ ਇਹ ਘਬਰਾ ਕੇ ਰੋ ਰਹੀ ਹੈ ਕਿ ਮੈਂ ਇਕੱਲੀ ਰਹਿ ਜਾਵਾਂਗੀ, ਮੈਨੂੰ ਪਿਆਰ ਦੀ ਹਰ ਵਕਤ ਲੋੜ ਹੈ ਅਤੇ ਮੇਰਾ ਜੀਅ ਕਰਦਾ ਰਹਿੰਦਾ ਹੈ ਕਿ ਮੇਰੇ ਮਾਤਾ-ਪਿਤਾ, ਮੇਰੀਆਂ ਸਖੀਆਂ ਸਹੇਲੀਆਂ ਮੈਨੂੰ ਜੀਅ ਭਰ ਕੇ ਪਿਆਰ ਕਰਨ ਅਤੇ ਆਪਣੇ ਕਲਾਵੇ ਵਿਚ ਲੈ ਕੇ ਘੁੱਟ ਕੇ ਕਹਿਣ ਕਿ ਅਸਾਨੂੰ ਤੇਰਾ ਬਹੁਤ ਹੀ ਪਿਆਰ ਆਉਂਦਾ ਹੈ। ਤਾਂ ਮੇਰਾ ਮਨ ਰਾਜ਼ੀ ਹੁੰਦਾ ਹੈ।

ਸੋ ਐਸੇ ਵਹਿਣਾਂ ਵਿਚ ਪਈ ਰਾਜਕੁਮਾਰੀ ਬਹੁਤ ਘਬਰਾ ਗਈ ਹੈ ਕਿਉਂਕਿ ਉਸ ਪਰਦੇਸੀ ਨੇ ਬਹੁਤ ਉਚੀ ਕਿਸਮ ਦੀਆਂ ਗੱਲਾਂ ਇਸ ਨਾਲ ਕੀਤੀਆਂ ਹਨ ਜਿਨ੍ਹਾਂ ਨੂੰ ਮੰਨਣ ਤੇ ਝੱਲਣ ਵਾਸਤੇ ਅਜੇ ਰਾਜ ਕੁਮਾਰੀ ਤਿਆਰ ਨਹੀਂ ਹੈ। ਉਹ ਪਰਦੇਸੀ ਅਜੇ ਜਿਉਂਦਾ ਹੈ ਰਾਜਕੁਮਾਰੀ ਉਸਨੂੰ ਬਹੁਤ ਸੱਚੇ ਕਿਸਮ ਦਾ ਪਿਆਰ ਕਰਦੀ ਹੈ। ਉਸ ਨੂੰ ਜਦੋਂ ਹੋਸ਼ ਆਵੇਗੀ ਉਸ ਨੇ ਫੇਰ ਇਹੀ ਗੱਲਾਂ ਕਰਨੀਆਂ ਹਨ ਫੇਰ ਇਹ ਘਬਰਾਵੇਗੀ। ਤੁਸੀਂ ਇਸ ਨੂੰ ਦੱਸੋ, ਸਮਝਾਵੋ, ਆਤਮਾ ਕੀ ਹੈ? ਕੀ ਇਹ ਹੁੰਦੀ ਵੀ ਹੈ ਕਿ ਨਹੀਂ, ਕਿ ਐਵੇਂ ਡਰ ਹੀ ਪਾਇਆ ਹੋਇਆ ਹੈ? ਮੈਨੂੰ ਤਾਂ ਐਉਂ ਲਗਦਾ ਹੈ ਕਿ ਇਹ ਵਾਧੂ ਦੀਆਂ

ਹੀ ਗੱਲਾਂ ਹਨ। ਆਦਮੀ ਸੰਸਾਰ ਵਿਚ ਆਉਂਦਾ ਹੈ, ਆਪਣੀਆਂ ਪਰਸਥਿਤੀਆਂ ਦੇ ਮੁਤਾਬਿਕ ਜੀਵਨ ਨਿਰਬਾਹ ਕਰਕੇ ਖਤਮ ਹੋ ਜਾਂਦਾ ਹੈ। ਇਹ ਤੁਹਾਡੇ ਪੰਡਤਾਂ ਦੀਆਂ ਹੀ ਗੱਲਾਂ ਹਨ ਕਿ ਆਤਮਾ ਹੈ, ਜੀਵ ਆਤਮਾ ਹੈ ਸਾਡੇ ਨਾਲ ਤਾਂ ਇਨ੍ਹਾਂ ਦਾ ਕੋਈ ਮਤਲਬ ਨਹੀਂ, ਸਾਨੂੰ ਤਾਂ ਇਹ ਵਾਧੂ ਦੇ ਡਰਾਵੇ ਹੀ ਲਗਦੇ ਹਨ। ਦੀਵੇ ਵਿਚ ਬੱਤੀ ਓਨੀਂ ਦੇਰ ਤੱਕ ਜਲਦੀ ਹੈ ਜਿੰਨੀ ਦੇਰ ਤੱਕ ਦੀਵੇ ਵਿਚ ਤੇਲ ਹੁੰਦਾ ਹੈ। ਤੇਲ ਮੁੱਕ ਗਿਆ, ਬੱਤੀ ਬੁਝ ਗਈ, ਫੇਰ ਬਾਕੀ ਕੀ ਰਹਿ ਗਿਆ? ਇਹੀ ਗੱਲ ਸਾਡੇ ਆਦਮੀਆਂ ਨਾਲ ਹੈ। ਜਿੰਨਾਂ ਚਿਰ ਸਰੀਰ ਨਵਾਂ ਨਰੋਆ ਹੈ ਚਲਦਾ ਰਹਿੰਦਾ ਹੈ; ਬਿਮਾਰ ਹੋ ਗਿਆ, ਇਲਾਜ ਨਾਲ ਠੀਕ ਨਾ ਹੋ ਸਕਿਆ ਤਾਂ ਇਹ ਤੁਰ ਜਾਇਆ ਕਰਦਾ ਹੈ।

ਐਨੀ ਗੱਲ ਸੁਣ ਕੇ ਪੰਡਤ ਜੀ ਕਹਿਣ ਲੱਗੇ ਕਿ ਰਾਜਨ! ਵੇਦਾਂ ਸ਼ਾਸ਼ਤਰਾਂ ਦੀ ਮਤ ਉਤੇ ਕਿੰਤੂ ਕਰਨ ਦਾ ਸਾਨੂੰ ਅਧਿਕਾਰ ਨਹੀਂ ਹੈ। ਅਸਾਡੀ ਮਤ ਅਲਪੱਗ ਹੈ। ਰਿਸ਼ੀਆਂ ਮੁਨੀਆਂ ਨੇ ਜੰਗਲਾਂ ਵਿਚ ਰਹਿ ਕੇ ਸਾਰੇ ਜੀਵਨ ਦੇ ਸੁੱਖ ਸਵਾਦ ਛੱਡ ਕੇ ਅੰਦਰਲੀ ਖੋਜ ਕੀਤੀ ਹੈ। ਉਹ ਮਤ ਬਿਲਕੁਲ ਸਤਿ ਹੈ। ਮੈਂ ਕੋਸ਼ਿਸ਼ ਕਰਾਂਗਾ ਕਿ ਰਾਜਕੁਮਾਰੀ ਨੂੰ ਕੁਝ ਸਮਝਾ ਸਕਾਂ। ਥੋੜ੍ਹੀ ਦੇਰ ਪਿਛੋਂ ਪੰਡਤ ਜੀ ਪੰਜ ਇਸ਼ਨਾਨਾਂ ਕਰਕੇ ਆਪਣੇ ਕੁਸ਼ਾ ਦੇ ਆਸਣ ਤੇ ਬਿਰਾਜਮਾਨ ਹੋ ਗਏ ਅਤੇ ਇਕ ਦੋ ਗ੍ਰੰਥ ਆਪਣੇ ਸਾਮ੍ਹਣੇ ਰੱਖ ਲਏ। ਰਾਜ ਕੁਮਾਰੀ ਨੂੰ ਵੀ ਸੰਦੇਸ਼ਾ ਭੇਜ ਕੇ ਮੰਗਵਾਇਆ। ਜਦੋਂ ਉਹ ਆ ਕੇ ਬੈਠ ਗਈ ਉਸ ਵੇਲੇ ਪੰਡਤ ਜੀ ਕਹਿਣ ਲੱਗੇ ਕਿ ਬੇਟਾ! ਆਤਮਾ ਦਾ ਵਿਸ਼ਾ ਅਤਿ ਗੂੜ੍ਹਾ ਹੈ। ਇਹ ਵੱਡੇ-ਵੱਡੇ ਅਭਿਆਸੀਆਂ ਯੋਗੀਆਂ, ਬੈਰਾਗੀਆਂ, ਜਗਿਆਸੂਆਂ ਦੀ ਸਮਝ ਵਿਚ ਆਉਣਾ ਬਹੁਤ ਹੀ ਕਠਿਨ ਹੈ। ਮੈਂ ਤੈਨੂੰ ਸੁਖਾਲੀ ਜਿਹੀ ਗੱਲ ਨਾਲ ਸਮਝਾਉਣ ਦਾ ਜਤਨ ਕਰਾਂਗਾ ਤੇ ਤੂੰ ਸਮਝਣ ਦਾ ਜਤਨ ਕਰੀਂ। ਅਕਾਲ ਪੁਰਖ ਜੀ ਨੇ ਜਦੋਂ ਆਪਣੇ ਆਪ ਤੋਂ ਸੰਸਾਰ ਦੀ ਰਚਨਾ ਕੀਤੀ ਤਾਂ ਇਕ ਤੋਂ ਅਨੇਕ ਰੂਪ ਵਿਚ ਆਪੇ ਹੀ ਪ੍ਰਗਟ ਹੋ ਗਿਆ। ਆਪਣੀ ਮਾਇਆ ਦਾ ਪਸਾਰਾ ਕੀਤਾ। ਇਸ ਰਾਹੀਂ ਅਨੇਕ ਕਿਸਮ ਦੀ ਰਚਨਾ ਕੀਤੀ। ਇਸ ਸੰਸਾਰ ਵਿਚ ਪ੍ਰਮਾਤਮਾ ਤੋਂ ਪੈਦਾ ਹੋਏ ਦੋ ਤੱਤ ਕੰਮ ਕਰ ਰਹੇ ਹਨ। ਇਕ ਜੜ੍ਹ ਹੈ ਅਤੇ ਇਕ ਚੇਤਨ ਹੈ। ਜੜ੍ਹ ਪ੍ਰਕ੍ਰਿਤੀ ਨੂੰ ਆਖਦੇ ਹਨ ਚੇਤਨ ਆਤਮਾ ਨੂੰ ਕਹਿੰਦੇ ਹਨ। ਚੇਤਨ ਤੇ ਜੜ੍ਹ ਮਿਲ ਕੇ ਸੰਸਾਰ ਦਾ ਕਾਰਜ ਕਰ ਰਹੇ ਹਨ। ਪ੍ਰਮਾਤਮਾ ਸਤਿ ਚਿਤ ਅਨੰਦ ਹੈ, ਸਵੈਭੰ ਹੈ, ਪੂਰਨ ਗਿਆਨ ਹੈ ਪਰ ਸੰਸਾਰ ਦੀ ਕ੍ਰਿਆ ਵਾਸਤੇ ਮਾਇਆ, ਅਗਿਆਨ, ਭੁੱਲ, ਅਵਿਦਿਆ, **ignorance** ਦਾ ਪਸਾਰਾ ਕਰਕੇ ਜੀਵਾਂ ਦੀ ਖੇਲ੍ਹ ਵੇਖ ਰਿਹਾ ਹੈ। ਮਾਇਆ ਦੇ ਤਿੰਨ ਗੁਣ ਹਨ - ਰਜੋ ਤਮੋ ਅਤੇ ਸਤੋ। ਇਨ੍ਹਾਂ ਤਿੰਨਾਂ ਗੁਣਾਂ ਨਾਲ ਸ਼ੁੱਧ ਅਵਸਥਾ ਵਿਚ ਪ੍ਰਧਾਨ ਕਹਾਉਂਦੀ ਹੈ ਅਤੇ ਜਦੋਂ ਰਜੋ ਤਮੋ ਅਤੇ ਸਤੋ ਗੁਣ ਆਪਣੀ ਮਰਯਾਦਾ ਛੱਡ ਕੇ ਹਿਲਜੁਲ ਪੈਦਾ ਕਰਦੇ ਹਨ ਤਾਂ ਇਸ ਨੂੰ ਹੀ ਮਾਇਆ ਕਿਹਾ ਜਾਂਦਾ ਹੈ। ਜਦੋਂ ਤੱਤਾਂ ਦਾ ਸੰਤੁਲਨ ਘੱਟ ਵਧ ਹੁੰਦਾ ਹੈ ਤਾਂ ਇਸ ਵਿਚ ਵਿਕਾਰ ਪੈਦਾ ਹੋ ਕੇ ਸ਼ੁੱਧ ਮਾਇਆ, ਮਲਨ ਮਾਇਆ, ਹੋ ਕੇ ਤਿੰਨ ਗੁਣੀਂ ਹੋ ਜਾਂਦੀ ਹੈ ਇਸ ਨੂੰ ਅਵਿਦਿਆ ਕਹਿੰਦੇ ਹਨ। ਇਹ ਅਵਿਦਿਆ ਗੁਰੂ ਦੇ ਉਪਦੇਸ਼ ਨਾਲ ਨਾਸ਼ ਹੋ ਜਾਂਦੀ ਹੈ।

ਜਦੋਂ ਅੰਤਸ਼ਕਰਣ ਵਿਚੋਂ ਜਨਮਾਂ ਜਨਮਾਂਤਰਾਂ ਦੀ ਪਈ ਹੋਈ ਮੈਲ ਦੂਰ ਹੋ ਜਾਂਦੀ ਹੈ ਤਾਂ ਇਸ ਜੀਵ ਨੂੰ ਸੋਝੀ ਪੈਂਦੀ ਹੈ ਕਿ ਇਥੇ ਤਾਂ ਪ੍ਰਮਾਤਮਾ ਤੋਂ ਬਿਨਾਂ ਹੋਰ ਕੋਈ ਹੈ ਹੀ ਨਹੀਂ ਅਤੇ ਘਾਲ ਕਮਾਈ ਕਰਦਿਆਂ ਗੁਰੂ ਦੇ ਉਪਦੇਸ਼ ਰਾਹੀਂ ਪ੍ਰਕਾਸ਼ ਹੋ ਜਾਂਦਾ ਹੈ ਤਾਂ ਦ੍ਵੈਤ ਦੀ ਹਾਨੀ ਹੋ ਜਾਂਦੀ ਹੈ ਅਤੇ ਇਸਨੂੰ ਪ੍ਰਤੱਖ ਅਨੁਭਵ ਹੋ ਜਾਂਦਾ ਹੈ ਕਿ ਇਥੇ ਤਾਂ ਇਕੋ ਆਤਮਾ ਹੀ ਪਰੀਪੂਰਨ ਹੈ ਜਿਸ ਤੋਂ ਸਾਰੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ ਤੇ ਸਭ ਆਤਮ ਰੂਪ ਹੀ ਹੈ। ਅਗਿਆਨ ਦੇ ਕਾਰਨ ਇਹ ਸ਼ੁੱਧ ਬਿਰਤੀ ਮਾਇਆ ਦੇ ਸੰਜੋਗ ਨਾਲ ਆਪਣੀ ਸੁਰਤ ਗੁਆ ਬੈਠਦੀ ਹੈ ਅਤੇ ਅਗਿਆਨਮਈ ਅਨੰਦ ਵਿਚ ਪ੍ਰਵੇਸ਼ ਕਰ ਜਾਂਦੀ ਹੈ ਅਤੇ ਅਨੰਦ ਦਾ ਪਰਦਾ ਇਸ ਦੇ ਦੁਆਲੇ ਫੈਲ ਜਾਂਦਾ ਹੈ। ਹੋਰ ਹੇਠਾਂ ਤਿਲ੍ਹਕ ਕੇ ਇਹੀ ਸੁਰਤ ਪੰਜ ਗਿਆਨ ਇੰਦ੍ਰੇ ਅਤੇ ਬੁੱਧੀ ਨਾਲ ਮਿਲ ਕੇ ਵਿਗਿਆਨਮਈ ਕੋਸ਼ ਕਹਾਉਂਦੀ ਹੈ। ਜਦੋਂ ਹੋਰ ਹੇਠਾਂ ਆਉਂਦੀ ਹੈ ਤਾਂ ਇਸ ਵਿਚ ਫੁਰਨੇ ਪੈਦਾ ਹੁੰਦੇ ਹਨ, ਇੰਦ੍ਰੀਆਂ ਮਨ ਦੇ ਸਮੇਤ ਮਨੋਮਈ ਕੋਸ਼ ਦੇ ਪੜ੍ਹਦੇ ਵਿਚ ਆ ਜਾਂਦੀਆਂ ਹਨ। ਪੰਜ ਕ੍ਰਮ ਇੰਦ੍ਰੇ, ਪੰਜ ਪ੍ਰਾਣ ਇਸ ਨੂੰ ਪ੍ਰਾਣਮਈ ਕੋਸ਼ ਕਹਿੰਦੇ ਹਨ। ਇਸ ਵਿਚ ਪ੍ਰਾਣ, ਉਪਾਨ, ਬਿਆਨ, ਉਦਾਨ, ਸਮਾਨ ਇਹ ਪੰਜ **Vital forces** ਦੀ ਐਨਰਜੀ ਕੰਮ ਕਰਦੀ ਹੈ। ਇਸ ਅਵਸਥਾ ਵਿਚ ਇਹ ਆਪਣੇ ਸਰੂਪ ਨੂੰ ਪੂਰੀ ਤਰ੍ਹਾਂ ਭੁੱਲ ਜਾਂਦਾ ਹੈ ਅਤੇ ਅੰਤ ਵਿਚ ਵਾਰੀ ਆ ਜਾਂਦੀ ਹੈ ਜਦੋਂ ਸਥੂਲ ਸਰੀਰ ਦਾ ਰੂਪ ਧਾਰ ਕੇ ਆਪਣੀ ਸ਼ਕਲ ਸੂਰਤ ਦੇਖਦਾ ਹੈ ਜਿਸ ਰੂਪ ਵਿਚ ਤੁਸੀਂ ਤੇ ਮੈਂ ਹਾਂ। ਇਹ ਜੋ ਪੰਜ ਗਿਆਨ ਇੰਦ੍ਰੇ, ਪੰਜ ਕ੍ਰਮ ਇੰਦ੍ਰਿਆਂ ਵਾਲਾ ਪ੍ਰਤੱਖ ਸਰੂਪ ਦਿਸਦਾ ਹੈ ਇਸ ਨੂੰ ਅੰਨਮਈ ਕੋਸ਼ ਕਹਿੰਦੇ ਹਨ। ਜੋ ਮੈਂ ਬਚਨ ਆਪ ਨੂੰ ਕਹੇ ਹਨ ਉਹ ਸਮਝ ਆਉਣੇ ਬਹੁਤ ਹੀ ਮੁਸ਼ਕਲ ਹਨ। ਬ੍ਰਹਮ ਅਤੇ ਆਤਮਾ ਇਕੋ ਹੀ ਹਨ। ਇਨ੍ਹਾਂ ਵਿਚ ਭੇਦ ਕੋਈ ਨਹੀਂ। ਕੇਵਲ ਕ੍ਰਿਆ ਮਾਤਰ ਜੋ ਸ਼ਕਤੀ ਹੈ ਜਿਸ ਦੇ ਪ੍ਰਤੀ ਇਸ ਦਾ ਬਿੰਬ (ਪਰਛਾਵਾਂ) ਪੈ ਕੇ ਸਾਰੇ ਬ੍ਰਹਿਮੰਡ ਵਿਚ ਹਿਲਜੁਲ ਹੋ ਰਹੀ ਹੈ ਉਸ ਨੂੰ ਆਤਮਾ ਕਿਹਾ ਜਾਂਦਾ ਹੈ। ਆਤਮਾ ਅਤਿ ਸੂਖਸ਼ਮ ਹੋਣ ਕਰਕੇ ਕਿਸੇ ਵੀ ਇੰਦ੍ਰੇ ਦਾ, ਬੁੱਧ ਦਾ, ਮਨ ਦਾ ਵਿਸ਼ਾ ਨਹੀਂ ਹੋ ਸਕਦੀ। ਮਤਲਬ ਇਹ ਹੈ ਕਿ ਇਹ ਜੋ ਸਰੀਰਕ ਇੰਦ੍ਰੇ ਹਨ ਇਹ ਆਤਮਾ ਨੂੰ ਕਿਸੇ ਵੀ ਤਰੀਕੇ ਨਾਲ ਸਮਝਣ ਤੋਂ ਅਸਮਰੱਥ ਹਨ। ਰੂਪ ਰਹਿਤ ਆਤਮਾ (ਬ੍ਰਹਮ) ਸਥੂਲ ਇੰਦਰਿਆਂ ਦਾ ਵਿਸ਼ਾ ਕਿਵੇਂ ਬਣੇ? ਕਿਵੇਂ ਇਹ ਬ੍ਰਹਮ ਲਖਿਆ ਜਾਵੇ?

ਆਤਮਾ ਦੇ ਸਮੀਪ ਵਰਤਣ ਵਾਲੀ ਇਕ ਬੁੱਧੀ ਹੈ ਇਹੀ ਲਗਾਤਾਰ ਅਭਿਆਸ ਦੇ ਨਾਲ ਸਿੱਧੀ ਤੇ ਸ਼ੁੱਧ ਬਣ ਜਾਇਆ ਕਰਦੀ ਹੈ ਜੋ ਆਤਮਾ ਨੂੰ ਲੱਖਣ ਦੀ ਸਮਰੱਥਾ ਰੱਖਦੀ ਹੈ। ਮਨ ਦਾ ਵੇਗ ਵਿਸ਼ੇਸ਼ ਕਰਕੇ ਬਾਹਰ ਮੁਖ ਹੈ, ਅੰਤਰਮੁਖ ਨਹੀਂ ਰਚਿਆ ਗਿਆ। ਇਸੇ ਤਰ੍ਹਾਂ ਨਾਲ ਪੰਜ ਵਿਸ਼ੇ ਸ਼ਬਦ, ਸਪਰਸ਼, ਰੂਪ, ਰਸ, ਗੰਧ ਬਾਹਰ ਦੇ ਵਿਸ਼ੇ ਹਨ, ਇਹ ਮਨ ਨੂੰ ਬਾਹਰ ਖਿੱਚ ਪਾ ਰੱਖਦੇ ਹਨ। ਇਹ ਪੰਜ ਗਿਆਨ ਇੰਦ੍ਰੇ ਅੱਖਾਂ, ਨੱਕ, ਕੰਨ, ਜੀਭ, ਤਵਚਾ ਆਪਣੇ ਪ੍ਰੇਰਕ ਮਨ ਨੂੰ ਨਹੀਂ ਵੇਖ ਸਕਦੇ। ਮਨ ਇਨ੍ਹਾਂ ਗਿਆਨ ਇੰਦ੍ਰਿਆਂ ਦਾ ਵਿਸ਼ਾ ਨਹੀਂ ਹੈ। ਮਨ ਸੂਖਮ ਹੈ, ਗਿਆਨ ਇੰਦ੍ਰੇ ਅਸਥੂਲ ਹਨ ਇਸ ਕਰਕੇ ਇਹ ਮਨ ਨੂੰ ਵੇਖ ਨਹੀਂ ਸਕਦੇ। ਇਸੇ ਤਰ੍ਹਾਂ ਨਾਲ ਮਨ ਬੁੱਧੀ ਨੂੰ ਨਹੀਂ ਦੇਖ ਸਕਦਾ। ਬੁੱਧੀ ਮਨ ਦੇ ਸਾਰੇ ਫੁਰਨਿਆਂ ਨੂੰ ਜਾਣਦੀ

ਹੈ। ਬੁੱਧੀ ਨੂੰ ਪਤਾ ਹੁੰਦਾ ਹੈ ਕਿ ਮਨ ਚੰਗੇ ਫੁਰਨੇ ਕਰਦਾ ਹੈ ਜਾਂ ਮਾੜੇ ਫੁਰਨੇ ਕਰ ਰਿਹਾ ਹੈ। ਬੁੱਧੀ ਦੁਖ ਸੁਖ ਨੂੰ ਨਹੀਂ ਜਾਣ ਸਕਦੀ। ਦੁੱਖ ਸੁੱਖ ਨੂੰ ਜਾਨਣ ਵਾਲਾ ਚਿਤ ਹੋਇਆ ਕਰਦਾ ਹੈ। ਆਤਮਾ ਜੋ ਹੈ ਉਹ ਅਤਿ ਸੂਖਸ਼ਮ ਹੋਇਆ ਕਰਦਾ ਹੈ। ਪੰਜ ਕਰਮ ਇੰਦ੍ਰੇ - ਹੱਥ, ਪੈਰ, ਆਦਿ, ਪੰਜ ਗਿਆਨ ਇੰਦ੍ਰੇ ਅੱਖਾਂ, ਨੱਕ, ਕੰਨ, ਰਸਨਾ, ਤਵਚਾ ਆਦਿ, ਪੰਜ ਪ੍ਰਾਣ, ਮਨ, ਬੁੱਧ, ਚਿੱਤ ਇਹ ਸਾਰੀਆਂ ਅਨਾਤਮ ਵਸਤਾਂ ਹਨ। ਆਤਮਾ ਸਤਿ ਚਿਤ ਅਨੰਦ ਹੈ। ਇਹ ਅਨਾਤਮ ਸੰਘਾਤ (ਸੰਗ੍ਰਹਿ) ਆਤਮਾ ਨੂੰ ਨਹੀਂ ਜਾਣ ਸਕਦਾ। ਆਤਮਾ ਸੂਖਮ ਹੈ ਇਹ ਸਾਰੇ ਅਸਥੂਲ ਹਨ। ਭੁੱਲ ਕੇ ਵੀ ਇਹ ਸੁਰਤਿ, ਆਤਮਾ ਵਲ ਨਹੀਂ ਜਾਂਦੀ। ਇਹ ਸਦੀਵ ਵਿਸ਼ਿਆਂ ਵਲ ਹੀ ਜਾਂਦਾ ਹੈ। ਪੰਜ ਗਿਆਨ ਇੰਦ੍ਰੇ ਮਨ ਆਦਿ, ਬਾਹਰ ਨੂੰ ਹੀ ਦੌੜਦੇ ਹਨ ਇਸ ਕਰਕੇ ਆਪਣੇ ਸਰੂਪ ਤੋਂ ਸਦਾ ਹੀ ਭ੍ਰਿਸ਼ਟ ਹੋਏ ਰਹਿੰਦੇ ਹਨ। ਇਹ ਸਾਰੇ ਇੰਦ੍ਰੇ ਬਾਹਰ ਨੂੰ ਦੌੜਦੇ ਰਹਿੰਦੇ ਹਨ ਇਸ ਕਰਕੇ ਇਹ ਕਦੇ ਤ੍ਰਿਪਤ ਨਹੀਂ ਹੁੰਦੇ। ਜਿੰਨਾਂ ਚਿਰ ਸਤਿਗੁਰੂ ਦੀ ਸ਼ਰਨ ਇਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦੀ। ਇਹ ਅੰਤਰਮੁਖ ਨਹੀਂ ਹੋ ਸਕਿਆ ਕਰਦੇ। ਪੂਰਨ ਸਤਿਗੁਰੂ ਦੇ ਸ਼ਬਦ ਨਾਲ ਲੱਗ ਕੇ ਇਹ ਸਾਰੇ ਇੰਦ੍ਰੇ ਠਾਕੇ ਜਾਂਦੇ ਹਨ ਅਤੇ ਇਨ੍ਹਾਂ ਦਾ ਧਾਵਣਾ ਦੌੜਨਾ ਸ਼ਬਦ ਵਿਚ ਲੀਨ ਹੋ ਕੇ ਬੰਦ ਹੋ ਜਾਇਆ ਕਰਦਾ ਹੈ। ਫਿਰ ਇਨ੍ਹਾਂ ਦਾ ਰੁਖ ਨਿਜ ਘਰ ਵਲ ਨੂੰ ਹੋ ਜਾਇਆ ਕਰਦਾ ਹੈ। ਹਰਿਆਏ ਪਸ਼ੂ ਵਾਂਗੂੰ ਮਨ ਤੇ ਇੰਦ੍ਰੇ ਦੁਖਦਾਈ ਹਨ। ਹਰਨ ਵਾਂਗੂੰ ਮ੍ਰਿਗ ਤ੍ਰਿਸ਼ਨਾ ਦੇ ਭਰਮ ਵਿਚ ਭੁੱਲੇ ਹੋਏ ਭਟਕਦੇ ਰਹਿੰਦੇ ਹਨ। ਕਸਤੂਰੀ ਮਿਰਗ ਦੇ ਅੰਦਰ ਹੋਇਆ ਕਰਦੀ ਹੈ, ਹਿਰਨ ਭਟਕਦਾ ਹੈ ਕਿ ਉਸ ਨੂੰ ਬਾਹਰੋਂ ਸੁਗੰਧੀ ਆ ਰਹੀ ਹੈ। ਜਦੋਂ ਨਾਭੀ ਨੂੰ ਇਸ ਦਾ ਮੂੰਹ ਲਗ ਜਾਂਦਾ ਹੈ ਤਾਂ ਇਹ ਥਿਰ ਹੋ ਜਾਇਆ ਕਰਦਾ ਹੈ।

ਹੇ ਰਾਜਕੁਮਾਰੀ! ਇਸੇ ਤਰ੍ਹਾਂ ਨਾਲ ਜਦੋਂ ਇਹ ਜੀਵ ਮਹਾਂਪੁਰਸ਼ਾਂ ਦੀ ਸ਼ਰਨ ਵਿਚ ਆ ਕੇ ਸ਼ਬਦ ਦਾ ਅਭਿਆਸ ਕਰਕੇ ਆਪਣੇ ਅੰਦਰ ਜਾਣ ਦੀ ਜਾਚ ਸਿੱਖ ਲੈਂਦਾ ਹੈ ਤਾਂ ਇਹ ਵਿਸ਼ਰਾਮ ਪਾਉਂਦਾ ਹੈ। ਜਦੋਂ ਰਸ ਉਪਜਦਾ ਹੈ ਤਾਂ ਅਨੁਭਵ ਵਿਚ ਅੰਤ੍ਰੀਵ ਗਿਆਨ ਪ੍ਰਗਟ ਹੋ ਕੇ ਇਹ ਆਪਣੇ ਅਸਲੀ ਸਰੂਪ ਆਤਮਾ ਨੂੰ ਸ਼ਾਖਸ਼ਾਤ ਕਰ ਲਿਆ ਕਰਦਾ ਹੈ। ਆਤਮਾ ਤੇ ਪ੍ਰਮਾਤਮਾ ਇਕੋ ਰੂਪ ਹਨ। ਜਿਸ ਨੂੰ ਆਤਮ ਗਿਆਨ ਹੋ ਜਾਂਦਾ ਹੈ ਉਸ ਪੁਰਸ਼ ਦਾ ਆਉਣਾ ਜਾਣਾ, ਜੰਮਣਾ ਮਰਨਾ ਪੂਰੀ ਤਰ੍ਹਾਂ ਨਾਲ ਖਤਮ ਹੋ ਕੇ ਉਹ ਮਹਾਨ ਸੁਖਮਈ ਅਵਸਥਾ ਵਿਚ ਪ੍ਰਵੇਸ਼ ਕਰ ਜਾਇਆ ਕਰਦਾ ਹੈ। ਸੋ ਇਸ ਕਰਕੇ ਹੇ ਰਾਜਕੁਮਾਰੀ! ਮੈਂ ਇਹ ਮਹਿਸੂਸ ਕਰਦਾ ਹਾਂ ਕਿ ਮੇਰੀਆਂ ਥੋੜ੍ਹੀਆਂ ਜਿਹੀਆਂ ਸੰਖੇਪ ਗੱਲਾਂ ਤੋਂ ਤੈਨੂੰ ਆਤਮਾ ਬਾਰੇ ਸਮਝ ਨਹੀਂ ਆ ਸਕਦਾ ਪਰ ਇਹ ਸਤਿ ਹੈ ਕਿ ਤੂੰ ਆਤਮਾ ਹੈਂ; ਨਾ ਹੀ ਕਾਰਨ ਸਰੀਰ ਹੈਂ, ਨਾ ਹੀ ਸੂਖਸ਼ਮ ਸਰੀਰ ਹੈਂ, ਨਾ ਹੀ ਜਿਹੜਾ ਅਸਥੂਲ ਸਰੀਰ ਪ੍ਰਾਪਤ ਹੋ ਕੇ ਜਿਹਨੂੰ ਤੂੰ ਆਪਣਾ ਆਪ ਸਮਝਦੀ ਹੈਂ ਇਹ ਵੀ ਤੂੰ ਨਹੀਂ ਹੈ। ਆਤਮਾ ਤਿੰਨਾਂ ਸਰੀਰਾਂ, ਪੰਜਾਂ ਕੋਸ਼ਾਂ, ਤਿੰਨਾਂ ਤਾਪਾਂ - ਆਧ, ਬਿਆਧ, ਉਪਾਧ, ਤਿੰਨ ਗੁਣਾਂ - ਰਜੋ, ਤਮੋ, ਸਤੋ ਅਤੇ ਸਾਰਾ ਦ੍ਰਿਸ਼ਟਮਾਨ ਜੋ ਵੀ ਤੈਨੂੰ ਨਜ਼ਰ ਆ ਰਿਹਾ ਹੈ ਉਸ ਤੋਂ ਪਰ੍ਹੇ ਹੈਂ। ਉਸ ਵਿਚ ਕੋਈ ਵਿਕਲਪ ਨਹੀਂ ਹੈ, ਨਾ ਹੀ ਉਸ ਦਾ ਕੋਈ ਅਕਾਰ ਹੈ, ਉਹ

ਸਦਾ ਹੀ ਅਨੰਦ ਸਰੂਪ ਹੈ, ਸਾਰਾ ਪਿਆਰ ਸਾਰਾ ਅਨੰਦ, ਸਾਰੀਆਂ ਹੋਂਦਾਂ ਉਸ ਵਿਚੋਂ ਹੀ ਪ੍ਰਗਟ ਹੁੰਦੀਆਂ ਹਨ। ਉਹ ਕੇਵਲ ਅਨੁਭਵ ਪ੍ਰਕਾਸ਼ ਹੈ ਅਤੇ ਆਪਣੇ ਆਪ ਵਿਚ ਅਸਥਿਤ ਹੈ ਅਤੇ ਸਦਾ ਹੀ ਸਮਾਧ ਰੂਪ ਰਹਿੰਦੀ ਹੈ। ਇਹ ਆਤਮਾ ਇਸ ਸਰੀਰ ਦੀਆਂ ਜਾਗ੍ਰਤ, ਸੁਪਨ, ਸਖੋਪਤ ਅਵਸਥਾ ਤੋਂ ਪਰ੍ਹੇ ਹੈ। ਆਤਮਾ ਨੇ ਕਿਸੇ ਕਿਸਮ ਦਾ ਵੀ ਸਰੀਰ ਧਾਰਨ ਨਹੀਂ ਕੀਤਾ ਹੋਇਆ। ਇਹ ਮਨ, ਚਿਤ, ਬੁੱਧ ਵਿਚ ਸਮਝ ਆਉਣ ਵਾਲੇ ਵਿਸ਼ਿਆਂ ਤੋਂ ਪਰ੍ਹੇ ਹੈ, ਅਗੋਚਰ ਹੈ, ਨਿਸ ਪਰਪੰਚ ਹੈ, ਅਵਾਚ ਹੈ, ਅਫੁਰ ਹੈ, ਨਿਰਵਿਕਲਪ ਸਮਾਧ ਰੂਪ ਹੈ। ਆਤਮਾ ਅਮਰ ਹੈ, ਅਕਰਤਾ ਹੈ, ਅਭੋਗਤਾ ਹੈ ਅਤੇ ਪਰੀਪੂਰਨ ਹੈ, ਅਨੰਤ ਹੈ, ਕੁਟੱਸਥ ਹੈ, ਅਚੁੱਤ ਹੈ, ਅਵੇਸ਼ ਹੈ, ਅਕਾਲ ਹੈ, ਅਵਸਤੂ ਹੈ।

ਹੇ ਰਾਜਕੁਮਾਰੀ! ਇਹ ਜੋ ਮੈਂ ਬਚਨ ਆਖ ਰਿਹਾ ਹਾਂ ਤੈਨੂੰ ਬਿਲਕੁਲ ਸਮਝ ਨਹੀਂ ਆਉਣੇ ਕਿਉਂਕਿ ਤੇਰੀ ਬਿਰਤੀ ਪੂਰੀ ਤਰ੍ਹਾਂ ਮਾਇਆਕਾਰ ਹੋਣ ਕਰਕੇ ਦ੍ਵੈਤ ਦੇ ਅਸਰ ਅਧੀਨ ਹੈ। ਇਨ੍ਹਾਂ ਗੱਲਾਂ ਨੂੰ ਸਮਝ ਨਹੀਂ ਸਕਦੀ ਜੋ ਬਿਲਕੁਲ ਸਮਝਣਯੋਗ ਹਨ ਅਤੇ ਸਮਝ ਤੋਂ ਬਗੈਰ ਆਦਮੀ ਦਾ ਜੰਮਣ ਮਰਨ ਨਹੀਂ ਕੱਟਿਆ ਜਾ ਸਕਦਾ। ਜਿਹੜੇ ਅਸੀਂ ਕਰਮ ਕਰਦੇ ਹਾਂ ਉਹਦਾ ਬੋਝ ਅਸੀਂ ਜਨਮ ਦਰ ਜਨਮ ਆਪਣੇ ਉਪਰ ਲਈਂ ਫਿਰਦੇ ਹਾਂ। ਇਨ੍ਹਾਂ ਕਰਮਾਂ ਕਰਕੇ ਅਸੀਂ ਜੰਮਦੇ ਮਰਦੇ ਰਹਿੰਦੇ ਹਾਂ, ਦੁੱਖ ਸੁਖ ਭੋਗਦੇ ਹਾਂ, ਸ਼ਾਂਤ, ਅਸ਼ਾਂਤ ਹੁੰਦੇ ਹਾਂ। ਇਹੀ ਆਤਮਾ ਜਦੋਂ ਮਾਇਆ ਵਿਚ ਪ੍ਰਤੀਬਿੰਬਤ ਹੋ ਕੇ ਕਰਮ ਕਰਦੀ ਨਜ਼ਰ ਆਉਂਦੀ ਹੈ ਤਾਂ ਇਸ ਨੂੰ ਜੀਵ ਆਤਮਾ ਦੀ ਉਪਾਧੀ ਗ੍ਰਹਿਣ ਕਰਨੀ ਪੈਂਦੀ ਹੈ। ਇਹ ਜੀਵ ਆਤਮਾ ਆਪਣੇ ਆਪ ਨੂੰ ਭੁੱਲ ਕੇ ਬੁੱਧੀ, ਮਨ, ਪ੍ਰਾਣ ਤੋਂ ਹੁੰਦੀ ਹੋਈ ਪੰਜਾਂ ਤੱਤਾਂ ਦੀ ਦੇਹ ਨੂੰ ਆਪਣਾ ਆਪਾ ਮੰਨ ਕੇ ਦੇਹ ਕਹਾਉਂਦੀ ਹੈ। ਇਸ ਦਾ ਜੀਵ ਆਤਮਾ ਨਾਮ ਭੀ ਨਹੀਂ ਰਹਿੰਦਾ। ਇਹ ਸਰੀਰ ਬਣ ਜਾਂਦਾ ਹੈ। ਇਹ ਜੀਵ ਆਤਮਾ ਨਾਸ਼ਵਾਨ ਨਹੀਂ ਹੈ। ਜਦ ਤੱਕ ਇਹ ਆਪਣੇ ਆਪ ਨੂੰ ਵੱਖਰਾ ਸਮਝਦੀ ਹੈ ਅਤੇ ਇਸ ਵਿਚ ਹੰਗਤਾ ਤੇ ਮਮਤਾ ਪੂਰੀ ਤਰ੍ਹਾਂ ਨਾਲ ਸਮਾਈ ਰਹਿੰਦੀ ਹੈ ਤਾਂ ਇਹ ਸਰੀਰ ਦੇ ਮਰਨ ਪਿਛੋਂ ਮਰਿਆ ਨਹੀਂ ਕਰਦੀ। ਇਹ ਸੂਖਸ਼ਮ ਸਰੀਰ ਨਾਲ ਕੀਤੇ ਹੋਏ ਕਰਮਾਂ ਦੇ ਸੰਗ੍ਰਹਿ ਨੂੰ ਲੈ ਕੇ ਕਰਮਾਂ ਦੇ ਅਧੀਨ ਹੋਈ ਹੋਈ ਜੰਮਦੀ ਮਰਦੀ ਰਹਿੰਦੀ ਹੈ। ਜੀਵ ਆਤਮਾ ਨੂੰ ਨਾ ਹੀ ਕੋਈ ਮਾਰ ਸਕਦਾ ਹੈ, ਨਾ ਹੀ ਇਹ ਮਰਦੀ ਹੈ, ਪਰ ਜਦੋਂ ਸਤਿ ਪੁਰਸ਼ਾਂ ਦੀ ਸੰਗਤ ਕਰਕੇ ਇਹ ਜੀਵ ਨਾਮ ਅਭਿਆਸ ਦੀ ਕਮਾਈ ਕਰਦਾ ਹੋਇਆ ਦੇਹ ਅਧਿਆਸ ਤੋਂ ਉਚਾ ਉਠਦਾ ਹੋਇਆ ਆਪਣੇ ਆਪ ਨੂੰ ਆਤਮਾ ਸਮਝਦਾ ਹੈ ਤੇ ਆਪਣੇ ਆਤਮ ਸਰੂਪ ਨੂੰ ਸ਼ਾਖਸ਼ਾਤ ਕਰ ਲੈਂਦਾ ਹੈ ਤਾਂ ਇਹ ਮੁੜ ਕੇ ਕੋਈ ਸਰੀਰ ਧਾਰਨ ਨਹੀਂ ਕਰਦਾ, ਨਾ ਹੀ ਇਸ ਉਪਰ ਕੀਤੇ ਹੋਏ ਕਰਮ ਬੰਧਾਏਮਾਨ ਹੁੰਦੇ ਹਨ। ਕਰਮ ਓਨਾਂ ਚਿਰ ਹੀ ਫਲ ਦਿੰਦੇ ਹਨ ਜਿੰਨਾਂ ਚਿਰ ਇਸ ਨੂੰ ਆਤਮ ਗਿਆਨ ਨਹੀਂ ਹੁੰਦਾ ਅਤੇ ਆਤਮ ਸ਼ਾਖਸ਼ਾਤਕਾਰ ਨਹੀਂ ਕਰਦਾ।

ਪੰਡਤ ਜੀ ਕਹਿਣ ਲੱਗੇ, ਕਿ ਬੀਬਾ! ਕ੍ਰਿਸ਼ਨ ਮਹਾਰਾਜ ਜੀ ਨੇ ਅਰਜਨ ਨੂੰ ਕੌਰਵਾਂ ਤੇ ਪਾਂਡਵਾਂ ਦੇ ਯੁੱਧ ਵੇਲੇ ਸਮਝਾਇਆ ਸੀ ਕਿ ਆਤਮਾ ਨਾ ਮਰਦਾ ਹੈ, ਨਾ ਜੰਮਦਾ ਹੈ; ਕੋਈ ਅਜਿਹਾ ਸਮਾਂ ਨਹੀਂ ਹੋਇਆ ਜਦੋਂ

ਆਤਮਾ ਦਾ ਅਭਾਵ ਹੋਇਆ ਹੋਵੇ। ਆਤਮਾ ਨਿਤ ਪ੍ਰਾਪਤ ਹੈ ਪਰ ਜੀਵ, ਆਤਮ ਸਰੂਪ ਨੂੰ ਭੁੱਲ ਕੇ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਮੰਨਦਾ ਹੈ। ਵਾਸਤਵ ਵਿਚ ਇਹ ਹੈ ਕਿ ਆਤਮਾ ਸਦਾ ਸਦਾ ਤੋਂ ਹੈ ਅਤੇ ਐਸਾ ਸਮਾਂ ਕਦੇ ਨਹੀਂ ਆਵੇਗਾ ਜਦੋਂ ਆਤਮਾ ਨਹੀਂ ਹੋਵੇਗੀ। ਇਹ ਨਿਤ, ਅਜਨਮਾ, ਸਦਾ ਪੁਰਾਤਨ, ਸਰੀਰ ਦੇ ਮਰਨ ਤੇ ਵੀ ਨਹੀਂ ਮਰਦਾ। ਕ੍ਰਿਸ਼ਨ ਮਹਾਰਾਜ ਨੇ ਅਰਜਨ ਨੂੰ ਕਿਹਾ ਕਿ ਜਿਹੜਾ ਆਤਮਾ ਨੂੰ ਅਬਿਨਾਸੀ, ਨਿਤ, ਅਜਨਮਾ ਅਤੇ ਆਪਣੇ ਆਪ ਨੂੰ ਜਾਣਦਾ ਹੈ ਉਹ ਨਾ ਹੀ ਕਿਸੇ ਨੂੰ ਮਾਰਦਾ ਹੈ, ਨਾ ਮਰਦਾ ਹੈ। ਜਿਵੇਂ ਕੋਈ ਬੰਦਾ ਪੁਰਾਣੇ ਕੱਪੜੇ ਉਤਾਰ ਕੇ ਨਵੇਂ ਪਹਿਨ ਲੈਂਦਾ ਹੈ ਤਿਵੇਂ ਹੀ ਇਹ ਆਪਣੀ ਮਰਜ਼ੀ ਨਾਲ ਸਰੀਰ ਧਾਰਨ ਕਰ ਲੈਂਦਾ ਹੈ। ਜੇ ਇਸਦੀ ਇਛਿਆ ਨਾ ਹੋਵੇ ਤਾਂ ਕੋਈ ਵੀ ਕਰਮ ਇਸ ਨੂੰ ਸਰੀਰ ਧਾਰਨ ਨਹੀਂ ਕਰਾ ਸਕਦਾ। ਆਤਮਾ ਨੂੰ ਕੋਈ ਸ਼ਸ਼ਤਰ ਕੱਟ ਨਹੀਂ ਸਕਦਾ, ਅੱਗ ਜਲਾ ਨਹੀਂ ਸਕਦੀ, ਪਾਣੀ ਸੁਕਾ ਨਹੀਂ ਸਕਦਾ; ਨਾ ਇਹ ਕੱਟ ਹੁੰਦਾ ਹੈ, ਨਾ ਭਿੱਜ ਸਕਦਾ ਹੈ, ਨਾ ਸੁੱਕ ਸਕਦਾ ਹੈ, ਇਹ ਨਿਰਸੰਦੇਹ, ਨਿਤ ਵਿਆਪਕ, ਅਚੱਲ ਅਤੇ ਥਿਰ ਰਹਿਣ ਵਾਲਾ ਸਨਾਤਨ ਹੈ; ਇਸਦਾ ਕੋਈ ਰੂਪ ਨਹੀਂ ਹੈ। ਇਹ ਕਿਸੇ ਰੂਪ ਰੇਖਾ, ਚੱਕਰ ਚਿਹਨ ਰਹਿਤ ਕੇਵਲ ਅਵਿਅਕਤ ਅਤੇ ਸਾਰੇ ਵਿਕਾਰਾਂ ਤੋਂ ਨਿਰਲੇਪ ਹੈ। ਇਹ ਬਾਲ, ਜੁਆਨੀ, ਬਿਰਧ, ਮੌਤ ਆਦਿ ਵਿਕਾਰਾਂ ਤੋਂ ਰਹਿਤ ਹੈ ਇਹ ਚਿਤ ਨਾਲ ਵਿਚਾਰਿਆ ਨਹੀਂ ਜਾਂਦਾ। ਇਸ ਨੂੰ ਵੇਖਣ ਲਈ, ਅਨੁਭਵ ਕਰਨ ਲਈ ਇਸ ਸਰੀਰ ਵਿਚ ਸਾਧਨਾ ਸੰਪੰਨ ਹੋ ਕੇ, ਇਕ ਐਸੀ ਸਿੱਧ ਰੂਪ ਬੁੱਧੀ ਦੀ ਪ੍ਰਾਪਤੀ ਹੁੰਦੀ ਹੈ ਜਿਸ ਰਾਹੀਂ ਇਹ ਆਪਣੇ ਸਰੂਪ ਨੂੰ ਪਛਾਣ ਸਾਰੇ ਦੁਖਾਂ ਤੋਂ ਬਰੀ ਹੋ ਜਾਇਆ ਕਰਦਾ ਹੈ। ਪੰਡਤ ਜੀ ਕਹਿਣ ਲੱਗੇ ਕਿ ਰਾਜ ਕੁਮਾਰੀ ਜੀ! ਉਹ ਪ੍ਰਦੇਸੀ ਜੋ ਤੈਨੂੰ ਆਤਮਾ ਕਹਿੰਦਾ ਹੈ, ਉਹ ਬਿਲਕੁਲ ਸਤਿ ਹੈ। ਤੁਹਾਨੂੰ ਇਹ ਗੱਲ ਅਜੇ ਸਮਝ ਵਿਚ ਨਹੀਂ ਆਉਂਦੀ ਜਦੋਂ ਤੱਕ ਤੁਸੀਂ ਸਾਧਨ ਸੰਪੰਨ ਹੋ ਕੇ ਉਹ ਅੱਖ ਪ੍ਰਾਪਤ ਨਹੀਂ ਕਰ ਲੈਂਦੇ, ਜੋ ਤੁਹਾਡੇ ਅੰਦਰ ਪ੍ਰਭੂ ਨੇ ਰੱਖੀ ਹੈ ਜਿਸ ਨੂੰ ਅਨੁਭਵ ਦੀ ਅੱਖ ਆਖਿਆ ਜਾਂਦਾ ਹੈ।

ਐਨੀਆਂ ਗੱਲਾਂ ਕਰਕੇ ਪੰਡਤ ਜੀ ਨੇ ਰਾਜਕੁਮਾਰੀ ਵਲ ਦੇਖਿਆ ਅਤੇ ਅਨੁਭਵ ਕੀਤਾ ਕਿ ਰਾਜ ਕੁਮਾਰੀ ਕਿਸੇ ਗਹਿਰੀ ਸੋਚ ਵਿਚ ਗਲਤਾਨ ਹੋਈ ਸਮਝਣ ਦਾ ਜਤਨ ਕਰਦੀ ਪ੍ਰਤੀਤ ਦੇ ਰਹੀ ਹੈ। ਪੰਡਤ ਜੀ ਐਨੇ ਬਚਨ ਕਰਕੇ ਉਠ ਜਾਂਦੇ ਹਨ ਅਤੇ ਆਪਣੇ ਮਨ ਦੇ ਅੰਦਰ ਵਿਚਾਰ ਕਰਦੇ ਹਨ ਕਿ ਅਜਿਹਾ ਗੂੜ੍ਹ ਵਿਸ਼ਾ ਇਸ ਰਾਜ ਕੁਮਾਰੀ ਦੀ ਸਮਝ ਤੋਂ ਬਹੁਤ ਹੀ ਪਰ੍ਹੇ ਹੈ ਅਤੇ ਉਹ ਸਮਝ ਨਹੀਂ ਸਕੀ।

ਰਾਜ ਕੁਮਾਰੀ ਕਾਫੀ ਦੇਰ ਇਨ੍ਹਾਂ ਵਹਿਣਾਂ ਵਿਚ ਹੀ ਪਈ ਰਹੀ ਭਾਵੇਂ ਉਹ ਕੁਝ-ਕੁਝ ਸਮਝ ਗਈ ਕਿ ਆਤਮਾ ਕੋਈ ਚੰਗੀ ਚੀਜ਼ ਹੈ ਆਤਮਾ ਬਣ ਕੇ ਡਰਨ ਦੀ ਲੋੜ ਨਹੀਂ ਪਰ ਫੇਰ ਵੀ ਉਸ ਦਾ ਦੇਹ ਅਧਿਆਸ ਪੱਕਾ ਹੋਣ ਕਰਕੇ ਉਹ ਇਸ ਵਿਚੋਂ ਨਿਕਲਣ ਦੀ ਸਮਰੱਥਾ ਨਹੀਂ ਰੱਖਦੀ। ਰਾਜ ਕੁਮਾਰੀ ਛੇਤੀਂ-ਛੇਤੀਂ ਕ੍ਰਿਆ ਸਾਂਭ ਕੇ ਉਸ ਪ੍ਰਦੇਸੀ ਦੇ ਕਮਰੇ ਵਿਚ ਚਲੀ ਗਈ ਕਿਉਂਕਿ ਉਸ ਦੇ ਅੰਦਰ ਕੁਝ ਐਸ ਤਰ੍ਹਾਂ ਮਹਿਸੂਸ ਹੋਣ ਲੱਗ ਗਿਆ ਸੀ ਕਿ ਇਹ ਚੰਗਾ ਪੁਰਸ਼! ਕਿਸੇ ਤਰ੍ਹਾਂ ਨਾਲ ਰਾਜ਼ੀ ਹੋ ਜਾਵੇ, ਉਠ

ਕੇ ਤੁਰਨ ਫਿਰਨ ਲਗ ਜਾਵੇ ਅਤੇ ਮੇਰੀਆਂ ਅੱਖਾਂ ਤੋਂ ਲਾਂਭੇ ਨਾ ਹੋਵੇ, ਮੈਂ ਇਸ ਨੂੰ ਦੇਖ-ਦੇਖ ਕੇ ਜੀਵਨ ਮਾਣਾਂ ਅਤੇ ਇਸ ਦੇ ਮਿੱਠੇ ਬੋਲ ਤੇ ਖਿੱਚ ਵਾਲੀ ਸ਼ਕਤੀ ਨੂੰ ਸੁਣਾਂ ਤੇ ਵੇਖਾਂ। ਜਦੋਂ ਅੰਦਰ ਗਈ ਤਾਂ ਉਹ ਚੰਗਾ ਪ੍ਰਦੇਸੀ, ਨੌਜਵਾਨ ਬੇਹੋਸ਼ੀ ਦੀ ਹਾਲਤ ਵਿਚ ਸੀ। ਰਾਤ ਭਰ ਬੈਠ ਕੇ ਉਹ ਦਵਾਈ ਵੀ ਚਮਚੇ ਨਾਲ ਮੂੰਹ ਵਿਚ ਪਾਉਂਦੀ ਰਹੀ। ਅੰਮ੍ਰਿਤ ਵੇਲਾ ਹੋ ਆਇਆ ਤਾਂ ਵੇਖ ਕੇ ਪ੍ਰਸੰਨ ਹੋਈ ਕਿ ਅੱਜ ਉਸ ਦੇ ਚਿਹਰੇ ਉਪਰ ਅਜੀਬ ਕਿਸਮ ਦੀ ਮੁਸਕਰਾਹਟ ਹੈ। ਜਦੋਂ ਨੇਤ੍ਰ ਖੋਲ੍ਹਦਾ ਹੈ ਤਾਂ ਐਉਂ ਲਗਦਾ ਹੈ ਜਿਸ ਤਰ੍ਹਾਂ ਚਮਕ ਪੱਥਰ ਪੂਰੀ ਤਾਕਤ ਨਾਲ ਲੋਹੇ ਦੇ ਛੋਟੇ ਕਿਣਕਿਆਂ ਨੂੰ ਆਪਣੇ ਵਲ ਧੂਹ ਰਿਹਾ ਹੋਵੇ। ਰਾਜ ਕੁਮਾਰੀ ਖਿੱਚ ਖਾ ਗਈ ਤੇ ਉਸ ਦੇ ਅੰਦਰ ਬਹੁਤ ਹੀ ਪਿਆਰ ਵਾਲਾ ਪਰਿਵਰਤਨ ਹੋਇਆ।

ਥੋੜ੍ਹੀ ਦੇਰ ਤੋਂ ਪਿਛੋਂ ਉਸ ਨੇ ਆਪਣੇ ਮੁੱਖ ਤੋਂ ਬਹੁਤ ਹੀ ਪਿਆਰ ਭਰੇ ਬਚਨ ਫੇਰ ਦੁਹਰਾਏ ਕਿ ਬੀਬਾ! ਤੁਸੀਂ ਬਹੁਤ ਚੰਗੇ ਹੋ ਤੁਸੀਂ ਮੇਰੇ ਵਰਗੇ ਗਰੀਬ ਦੀ ਦਾਰੀ ਕੀਤੀ ਹੈ ਮੇਰੇ ਗਰੀਬ ਦੇ ਕੋਲ ਹੋਰ ਤਾਂ ਕੁਛ ਨਹੀਂ ਹੈ, ਕੇਵਲ ਪਿਆਰ ਦਾ ਲਵਾ-ਲਵ ਭਰਿਆ ਹੋਇਆ ਪਿਆਲਾ ਹੈ। ਮੈਂ ਇਹ ਚਾਹੁੰਦਾ ਹਾਂ ਕਿ ਮੇਰੇ ਪਾਸ ਜੋ ਸਭ ਤੋਂ ਕੀਮਤੀ ਚੀਜ਼ ਹੈ ਉਹ ਹੈ ਆਤਮ ਗਿਆਨ, ਪ੍ਰਮਾਤਮ ਗਿਆਨ, ਮੈਂ ਉਸ ਦਾ ਤੁਹਾਨੂੰ ਭਾਈਵਾਲ ਬਣਾ ਕੇ ਉਸ ਮਹਾਨ ਅਨੰਦ ਵਿਚ ਅਤੇ ਉਸ ਅਵਸਥਾ ਵਿਚ ਪਹੁੰਚਾ ਸਕਾਂ ਜਿਥੇ ਨਾ ਮੌਤ ਹੈ, ਨਾ ਬੁਢਾਪਾ ਹੈ; ਅਨੰਦ ਹੀ ਅਨੰਦ ਹੈ। ਤੁਸੀਂ ਮੇਰੀ ਗੱਲ ਦਾ ਬੁਰਾ ਮਨਾਇਆ ਜੋ ਮੈਂ ਤੁਹਾਨੂੰ ਪੂਰੀ ਤਰ੍ਹਾਂ ਨਾਲ ਅਨੁਭਵ ਕਰਕੇ ਦੱਸੀ ਸੀ ਜੋ ਮੇਰੇ ਪਿਆਰੇ ਨੇ ਮੈਨੂੰ ਪ੍ਰਤੱਖ ਦਿਖਾਈ ਸੀ। ਉਹ ਇਹ ਸੀ ਕਿ ਤੂੰ ਆਤਮਾ ਹੈਂ, ਤੂੰ ਸਭ ਤੋਂ ਉਚੀ ਹੈਂ, ਤੂੰ ਸਰੀਰ ਮਰਨ ਦੇ ਨਾਲ ਮਰ ਨਹੀਂ ਜਾਣਾ, ਸਦਾ ਅਮਰ ਹੈਂ, ਸਤਿ ਚਿਤ ਅਨੰਦ ਹੈਂ। ਤੈਨੂੰ ਹਾਲੇ ਇਸ ਗੱਲ ਦੀ ਸਮਝ ਨਹੀਂ ਪੈਂਦੀ ਤੇ ਘਬਰਾਉਂਦੀ ਹੈਂ। ਇਸ ਸੰਸਾਰ ਵਿਚ ਇਕੋ ਇਕ ਪਰਮ ਸ਼ਕਤੀ ਹੈ ਜਿਸ ਨੂੰ ਅਸੀਂ ਵਾਹਿਗੁਰੂ ਆਖਦੇ ਹਾਂ। ਉਸ ਵਾਹਿਗੁਰੂ ਨੇ ਆਪਣੀ ਮੌਜ ਵਿਚ ਇਸ ਸੰਸਾਰ ਦੀ ਰਚਨਾ ਕੀਤੀ ਅਤੇ ਰਚਨਾ ਕਰਨ ਉਪਰੰਤ ਇਸਦੇ ਕਣ-ਕਣ ਵਿਚ ਵਿਆਪਕ ਹੋ ਕੇ ਆਪਣੀ ਰਚਨਾ ਨੂੰ ਚਲਾ ਰਿਹਾ ਹੈ, ਵੇਖ ਰਿਹਾ ਹੈ, ਆਪਣੇ ਹੁਕਮ ਦੇ ਅਧੀਨ ਸਾਰੀ ਕ੍ਰਿਆ ਨੂੰ ਨੱਥਿਆ ਹੋਇਆ ਹੈ। ਅਸੀਂ ਉਸ ਵਾਹਿਗੁਰੂ ਦੀ ਅੰਸ ਹਾਂ।

ਇਕ ਮਿਸਾਲ ਦੇ ਨਾਲ ਮੈਂ ਤੈਨੂੰ ਦੱਸਦਾਂ ਹਾਂ ਕਿ ਤੂੰ ਝਨਾਂ ਦਰਿਆ ਦੇ ਉਤੇ ਜਾਇਆ ਕਰਦੀ ਹੈਂ ਉਸ ਦਾ ਪਾਣੀ ਤੁਹਾਡੇ ਜੰਗਲਾਂ ਵਿਚੋਂ, ਕਈ ਛੰਭਾਂ ਵਿਚ ਖੜ੍ਹਾ ਹੋ ਕੇ ਕਈ-ਕਈ ਮੀਲ ਦੇ ਵਿਚ ਭਰਿਆ ਹੋਇਆ ਹੈ। ਜਦੋਂ ਜ਼ੋਰ ਦੀ ਹਵਾ ਚਲਦੀ ਹੈ ਤਾਂ ਤੂੰ ਦੇਖਿਆ ਹੋਣਾ ਹੈ ਕਿ ਕਿਸ ਤਰ੍ਹਾਂ ਦੇ ਨਾਲ ਉਸ ਵਿਚ ਲਹਿਰਾਂ ਉਠਦੀਆਂ ਹਨ। ਇਹ ਲਹਿਰਾਂ ਪਾਣੀ ਵਿਚ ਹਵਾ ਦੇ ਜ਼ੋਰ ਨਾਲ ਚਲਣ ਕਰਕੇ ਉਠਦੀਆਂ ਹਨ ਪਰ ਤੂੰ ਹੈਰਾਨ ਵੀ ਹੁੰਦੀ ਹੋਵੇਂਗੀ ਕਿ ਇਹ ਲਹਿਰਾਂ ਪਾਣੀ ਵਿਚੋਂ ਉਠ ਕੇ ਕਿਥੇ ਚਲੀਆਂ ਜਾਂਦੀਆਂ ਹਨ, ਕਦੇ ਤੂੰ ਇਹ ਵੀ ਮਹਿਸੂਸ ਕੀਤਾ ਹੋਣਾ ਹੈ ਕਿ ਲਹਿਰਾਂ ਕੰਢਿਆਂ ਨਾਲ ਟਕਰਾਅ ਕੇ ਪਾਣੀ ਵਿਚ ਹੀ ਰਲ ਜਾਇਆ ਕਰਦੀਆਂ ਹਨ। ਇਹ ਵੀ ਜਾਣਿਆ ਹੋਵੇਗਾ ਕਿ ਲਹਿਰਾਂ ਵੀ ਪਾਣੀ ਅਤੇ ਝੀਲ ਵੀ ਪਾਣੀ

ਹੈ ਪਰ ਵੇਖਣ ਵਿਚ ਲਹਿਰਾਂ ਵੱਖ ਪ੍ਰਤੀਤ ਦੇਣ ਲੱਗ ਜਾਇਆ ਕਰਦੀਆਂ ਹਨ। ਇਸੇ ਤਰ੍ਹਾਂ ਨਾਲ ਪ੍ਰਮੇਸ਼ਰ ਰੂਪ ਮਹਾਂ ਚੇਤਨ ਸਾਗਰ ਵਿਚੋਂ ਮਾਇਆ ਦੀ ਉਪਾਧੀ ਕਰਕੇ ਅਨੇਕ ਰੂਪ, ਰੰਗ ਉਪਜਦੇ ਹਨ ਅਤੇ ਬਿਨਸ ਜਾਂਦੇ ਹਨ। ਜਿਵੇਂ ਪਾਣੀ ਦੀਆਂ ਲਹਿਰਾਂ ਪਾਣੀ ਵਿਚ ਰਲ ਜਾਂਦੀਆਂ ਹਨ ਇਵੇਂ-ਜਿਵੇਂ ਇਹ ਪਸਾਰਾ ਵੀ ਪ੍ਰਮੇਸ਼ਰ ਵਿਚ ਰਲ ਜਾਇਆ ਕਰਦਾ ਹੈ। ਜਿਵੇਂ ਪਾਣੀ ਦੀ ਲਹਿਰ ਪਾਣੀ ਹੈ, ਇਸੇ ਤਰ੍ਹਾਂ ਨਾਲ ਜੋ ਸਰੀਰਧਾਰੀ ਸਾਡਾ ਜੀਵ ਆਤਮਾ ਹੈ ਉਹ ਆਤਮਾ ਹੀ ਹੈ ਜਾਂ ਐਉਂ ਕਹਿ ਲਓ ਕਿ ਪ੍ਰਮਾਤਮਾ ਹੀ ਹੈ ਪਰ ਜਦੋਂ ਤੱਕ ਅਗਿਆਨ ਦਾ ਹਨ੍ਹੇਰਾ ਦੂਰ ਨਹੀਂ ਹੁੰਦਾ ਓਨੀਂ ਦੇਰ ਤੱਕ ਵੱਖਰੇ ਪ੍ਰਤੀਤ ਦਿੰਦੇ ਹਨ ਪਰ ਜਦੋਂ ਅਸੀਂ ਗੁਰੂ ਦੀ ਬਖਸ਼ਿਸ਼ ਨਾਲ ਉਸ ਦੇ ਸ਼ਬਦ ਦਾ ਅਭਿਆਸ ਕਰਦੇ ਹਾਂ ਤਾਂ ਸਾਡੇ ਅੰਦਰ ਪ੍ਰਕਾਸ਼ ਆਉਣਾ ਸ਼ੁਰੂ ਹੋ ਜਾਂਦਾ ਹੈ ਅਤੇ ਅਸੀਂ ਸਰੀਰ ਦੇ ਪੰਜਾਂ ਤੱਤਾਂ - ਪਉਣ ਪਾਣੀ, ਧਰਤੀ, ਅੱਗ ਅਤੇ ਅਕਾਸ਼; ਪੰਜ ਵਿਸ਼ਿਆਂ - ਸ਼ਬਦ, ਸਪਰਸ਼, ਰੂਪ, ਰਸ, ਗੰਧ ਤੋਂ ਨਿਆਰੇ ਪੰਜ ਭੂਤਾਂ - ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ; ਪੰਜ ਪ੍ਰਾਣ - ਪ੍ਰਾਣ, ਉਪਾਨ, ਬਿਆਨ, ਉਦਾਨ, ਸਮਾਨ ਤੋਂ ਨਿਆਰੇ ਅਸਥੂਲ, ਸੂਖਮ ਅਤੇ ਕਾਰਨ ਸਰੀਰ ਤੋਂ ਨਿਆਰੇ ਮਨ, ਬੁੱਧੀ, ਚਿੱਤ ਅਤੇ ਮੈਂ ਭਾਵ ਤੋਂ ਉਚੇ ਉਠ ਕੇ ਜਦੋਂ ਅਸੀਂ ਦੇਖਦੇ ਹਾਂ ਤਾਂ ਸਾਨੂੰ ਆਪਣਾ ਆਤਮ ਸਰੂਪ ਅਨੁਭਵ ਹੋਇਆ ਕਰਦਾ ਹੈ। ਜਦੋਂ ਆਤਮ ਸਾਖਸ਼ਾਤਕਾਰ ਹੋ ਜਾਵੇ, ਪ੍ਰਤੱਖ ਰੂਪ ਵਿਚ ਅਨੁਭਵ ਹੋ ਜਾਵੇ ਤਾਂ ਫੇਰ ਨਾ ਕੋਈ ਪਾਪ ਚਿਮੜਦਾ ਹੈ ਤੇ ਨਾ ਕੋਈ ਕਰਮ ਫਲ ਦੇਣ ਦੇ ਸਮਰੱਥ ਰਹਿੰਦਾ ਹੈ ਉਹ ਆਪਣੇ ਅਸਲੀ ਸਰੂਪ ਵਾਹਿਗੁਰੂ ਜੀ ਵਿਚ ਸਮਾਅ ਕੇ ਵਾਹਿਗੁਰੂ ਹੀ ਬਣ ਜਾਇਆ ਕਰਦਾ ਹੈ।

ਸੋ ਬੀਬਾ! ਤੂੰ ਇਹ ਗੱਲਾਂ ਸੁਣ ਕੇ ਬਹੁਤ ਘਬਰਾਉਂਦੀ ਹੈਂ। ਇਹ ਮੈਂ ਤੈਨੂੰ ਅੰਸ ਮਾਤਰ ਹੀ ਗੱਲਾਂ ਕੀਤੀਆਂ ਹਨ। ਬਹੁਤ ਜ਼ਿਆਦਾ ਗਹਿਰੀਆਂ ਗੱਲਾਂ ਨਹੀਂ ਕੀਤੀਆਂ। ਤੂੰ ਮੈਨੂੰ ਪਿਆਰ ਕੀਤਾ ਹੈ, ਮੈਂ ਤੈਨੂੰ ਇਹ ਆਤਮ ਵਸਤੂ ਦੀ ਜਾਣਕਾਰੀ ਦਿਤੀ ਹੈ ਜਿਸ ਨੂੰ ਮੇਰੇ ਸਤਿਗੁਰੂ 'ਨਾਮ' ਆਖਦੇ ਹਨ। ਬੀਬਾ! ਹੁਣ ਮੇਰੇ ਸਰੀਰ ਨੇ ਬਿਨਸ ਜਾਣਾ ਹੈ। ਮੈਨੂੰ ਪਤਾ ਹੈ ਤੇਰੇ ਤੋਂ ਇਹ ਵਿਛੋੜਾ ਸਹਿਆ ਨਹੀਂ ਜਾਣਾ ਪਰ ਜੇ ਤੂੰ ਮੈਨੂੰ ਸਚਮੁੱਚ ਪਿਆਰ ਕਰਦੀ ਹੈਂ ਤੇ ਮੈਨੂੰ ਮਿਲਣਾ ਚਾਹੁੰਦੀ ਹੈਂ ਤਾਂ ਮੈਂ ਤੈਨੂੰ ਦਸਦਾਂ ਹਾਂ ਕਿ ਅੱਗੇ ਜਾ ਕੇ ਦੇਹਾਂ ਦਾ ਮਿਲਾਵਾ ਨਹੀਂ ਹੋਇਆ ਕਰਦਾ, ਸ਼ਬਦ ਦਾ ਮਿਲਾਵਾ ਹੋਇਆ ਕਰਦਾ ਹੈ। ਮੈਂ ਆਪਣੇ ਪਿਆਰੇ ਪਾਸ ਚਲੇ ਜਾਣਾ ਹੈ ਅਤੇ ਸਦੀਵ ਕਾਲ ਉਥੇ ਹੀ ਨਿਵਾਸ ਕਰਨਾ ਹੈ।

ਇਕ ਗੱਲ ਮੈਂ ਤੈਨੂੰ ਹੋਰ ਦੱਸਦਾ ਹਾਂ ਇਸ ਗੱਲ ਨੂੰ ਗੁਪਤ ਰੱਖਣਾ ਹੈ। ਉਹ ਇਹ ਹੈ ਕਿ ਇਸ ਸਾਰੇ ਦਿਸਣ ਵਾਲੇ ਸੰਸਾਰ ਨੂੰ ਚਲਾਉਣ ਵਾਲਾ ਮੇਰਾ ਪਿਆਰਾ ਹੈ। ਉਸ ਦੇ ਹੁਕਮ ਵਿਚ ਹੀ ਜੀਵ ਪੈਦਾ ਹੁੰਦਾ ਹੈ ਅਤੇ ਹੁਕਮ ਵਿਚ ਹੀ ਚਲੇ ਜਾਂਦਾ ਹੈ। ਉਸ ਦਾ ਨਾਮ ਵਾਹਿਗੁਰੂ ਹੈ, ਉਹ ਆਪ ਹੀ ਸਾਰਿਆਂ ਦੇ ਵਿਚ ਹੋ ਕੇ ਵਰਤਦਾ ਹੈ। ਜਿਵੇਂ ਤੈਨੂੰ ਇਹ ਦੱਸਾਂ ਕਿ ਇਥੇ ਮੇਰੇ ਪਿਆਰੇ ਵਾਹਿਗੁਰੂ ਜੀ ਤੋਂ ਬਿਨਾਂ ਹੋਰ ਹੈ ਹੀ ਕੋਈ ਨਹੀਂ। ਉਹ ਆਪ ਹੀ ਰਾਜਾ ਤੇ ਰੰਕ, ਗਰੀਬ ਤੇ ਅਮੀਰ ਹੋ ਕੇ, ਦੁਖੀ ਤੇ ਸੁੱਖੀ ਹੋ ਕੇ

ਹਰ ਰੂਪ, ਹਰ ਰੰਗ ਵਿਚ ਵਰਤ ਰਿਹਾ ਹੈ ਉਸ ਤੋਂ ਬਿਨਾਂ ਹੋਰ ਇਥੇ ਕੋਈ ਨਹੀਂ ਹੈ; ਉਸ ਨੇ ਆਪਣੀ ਮਾਇਆ ਪਸਾਰ ਕੇ ਜੀਵ ਨੂੰ ਭੁਲਾ ਦਿਤਾ ਹੈ। ਉਨ੍ਹਾਂ ਦਾ ਇਕ ਅਤਿ ਪਿਆਰਾ ਰੂਪ ਜਿਸ ਨੂੰ ਮੈਂ ਗੁਰੂ ਨਾਨਕ ਪਾਤਸ਼ਾਹ ਕਹਿੰਦਾ ਹਾਂ, ਉਹ ਸੰਸਾਰ ਨੂੰ ਭੇਤ ਦੱਸਣ ਲਈ ਦੇਸ਼ਾਂ-ਵਿਦੇਸ਼ਾਂ ਵਿਚ ਜਗਿਆਸੂਆਂ ਨੂੰ ਭਾਲ-ਭਾਲ ਕੇ ਤਾਰ ਰਹੇ ਹਨ। ਜੋ ਮੈਂ ਤੈਨੂੰ ਗੱਲਾਂ ਕਹੀਆਂ ਹਨ ਉਨ੍ਹਾਂ ਨੂੰ ਪ੍ਰਤੱਖ ਰੂਪ ਵਿਚ ਵਿਖਾ ਰਹੇ ਹਨ। ਉਸ ਵੇਲੇ ਰਾਜ ਕੁਮਾਰੀ ਨੇ ਕਿਹਾ ਕਿ ਹੇ ਸਭ ਤੋਂ ਚੰਗੇ ਵਜੂਦ! ਮੈਂ ਤਾਂ ਤੈਨੂੰ ਪਿਆਰ ਕਰਦੀ ਹਾਂ, ਮੈਨੂੰ ਤੇਰੇ ਬਿਨਾਂ ਹੋਰ ਕੋਈ ਨਹੀਂ ਚਾਹੀਦਾ ਮੈਂ ਗੁਰੂ ਨਾਨਕ ਨੂੰ ਨਹੀਂ ਜਾਣਦੀ ਅਤੇ ਨਾ ਹੀ ਮੈਨੂੰ ਵਾਹਿਗੁਰੂ ਦੀ ਕੋਈ ਪਛਾਣ ਹੈ। ਜੇ ਤੂੰ ਸਰੀਰ ਵਿਚੋਂ ਚਲਿਆ ਗਿਆ ਤਾਂ ਮੈਂ ਵੀ ਤੀਰ ਮਾਰ ਕੇ ਉਸੇ ਸਮੇਂ ਤੇਰੇ ਨਾਲ ਚਲ ਪੈਣਾ ਹੈ। ਤੂੰ ਮੈਨੂੰ ਆਤਮਾ ਨਾ ਬਣਾ, ਮੈਨੂੰ ਸਰੀਰ ਹੀ ਰਹਿਣ ਦੇ। ਮੇਰੇ ਤੋਂ ਆਤਮਾ ਦਾ ਬੋਝ ਚੁੱਕਿਆ ਨਹੀਂ ਜਾਂਦਾ।

ਉਸ ਵੇਲੇ ਸਾਰੀ ਗੱਲ ਸੁਣ ਕੇ ਭਾਈ ਤਿਲੋਕਾ ਜੀ ਨੇ ਕਿਹਾ ਕਿ ਜੇ ਤੂੰ ਆਤਮ ਘਾਤ ਕਰਨਾ ਹੈ, ਤੀਰ ਮਾਰ ਕੇ ਮਰਨਾ ਹੈ, ਕੁਝ ਖਾ ਕੇ ਮਰਨਾ ਹੈ ਤਾਂ ਤੇਰਾ ਤੇ ਮੇਰਾ ਕਦੇ ਵੀ ਮਿਲਾਪ ਨਹੀਂ ਹੋ ਸਕਣਾ। ਮੈਂ ਅਤਿ ਉਚੇ ਦੇਸ਼ ਦਾ ਵਾਸੀ ਬਣ ਜਾਣਾ ਹੈ ਜਿਥੇ ਨਾ ਮਾਇਆ ਪਹੁੰਚ ਸਕਦੀ ਹੈ, ਨਾ ਦੁੱਖ, ਨਾ ਮੌਤ ਪਹੁੰਚ ਸਕਦੀ ਹੈ। ਉਥੇ ਸਦਾ ਅਨੰਦ ਹੀ ਅਨੰਦ ਝਿਮ-ਝਿਮ ਕਰਕੇ ਬਰਸਦਾ ਹੈ ਅਤੇ ਉਸ ਥਾਂ ਦੇ ਵਾਸੀਆਂ ਨੂੰ ਅਤਿ ਉਚੇ ਅਨੰਦ ਵਿਚ ਰਖਦਾ ਹੈ। ਸੋ ਬੀਬਾ! ਜੇ ਤੂੰ ਇਸ ਤਰ੍ਹਾਂ ਮਰ ਗਈ ਤਾਂ ਤੂੰ ਕਰਮਾਂ ਦੀ ਬੰਨ੍ਹੀ ਹੋਈ ਜੰਮਣ ਮਰਨ ਦੇ ਚੱਕਰ ਵਿਚ ਪੈ ਜਾਵੇਂਗੀ ਅਤੇ ਤੇਰਾ ਕਦੇ ਵੀ ਭਲਾ ਨਹੀਂ ਹੋ ਸਕਣਾ। ਤੂੰ ਇਕ ਸਰੀਰ ਛੱਡੇਂਗੀ, ਦੂਜੇ ਵਿਚ ਪੈ ਜਾਵੇਂਗੀ ਜਿਵੇਂ ਹਲਟ ਦੀਆਂ ਟਿੰਡਾਂ ਖੂਹ ਵਿਚ ਘੁੰਮਦੀਆਂ ਹਨ, ਪਾਣੀ ਭਰਦੀਆਂ ਹਨ ਅਤੇ ਬਾਹਰ ਆ ਕੇ ਖਾਲੀ ਹੋ ਕੇ ਫੇਰ ਭਰਦੀਆਂ ਹਨ, ਫੇਰ ਖਾਲੀ ਹੋ ਜਾਂਦੀਆਂ ਹਨ, ਇਸੇ ਤਰ੍ਹਾਂ ਤੂੰ ਘੁਮੇਟਣੀਆਂ ਖਾਂਦੀ ਫਿਰੇਂਗੀ ਤੇ ਮੈਂ ਤੈਨੂੰ ਕਿਸੇ ਤਰ੍ਹਾਂ ਵੀ ਨਹੀਂ ਮਿਲ ਸਕਣਾ ਕਿਉਂਕਿ ਮੈਂ ਮਾਇਆ ਮੰਡਲ ਵਿਚੋਂ ਨਿਕਲ ਕੇ ਅਕਾਲ ਮੰਡਲ ਵਿਚ ਪ੍ਰਵੇਸ਼ ਕਰ ਲੈਣਾ ਹੈ ਜਿਥੇ ਜੰਮਣ ਮਰਨ ਦਾ ਚੱਕਰ ਗਲ ਵਿਚ ਨਹੀਂ ਪੈਂਦਾ ਤੇ ਸਦਾ-ਸਦਾ ਵਾਸਤੇ ਅਮਰ ਹੋ ਜਾਈਦਾ ਹੈ। ਜੇ ਤੂੰ ਮੈਨੂੰ ਮਿਲਣਾ ਹੈ ਤਾਂ ਤੂੰ ਆਪਣੇ ਆਪ ਨੂੰ ਪਛਾਣ ਕਿ ਤੂੰ ਕੌਣ ਹੈਂ। ਕਹਿਣ ਲੱਗੀ, "ਮੈਂ ਤਾਂ ਅੱਛੀ ਤਰ੍ਹਾਂ ਨਾਲ ਜਾਣਦੀ ਹਾਂ ਜੋ ਮੈਂ ਤੇਰੇ ਸਾਮ੍ਹਣੇ ਖੜ੍ਹੀ ਹਾਂ ਇਹ ਮੈਂ ਹਾਂ। ਤੂੰ ਜੋ ਆਤਮਾ ਦੀ ਗੱਲ ਕਹਿੰਦਾ ਹੈਂ, ਹੇ ਅਤਿ ਪਿਆਰੇ ਪੁਰਖਾ! ਇਹ ਮੇਰਾ ਜੀਅ ਨਹੀਂ ਕਰਦਾ ਕਿ ਮੈਂ ਆਤਮਾ ਬਣ ਕੇ ਜੀਵਾਂ।" ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ ਜੀ! ਤੂੰ ਆਪਣੇ ਆਪ ਨੂੰ ਸਰੀਰ ਹੀ ਸਮਝਦੀ ਹੈਂ, ਮੇਰੇ ਸਰੀਰ ਨਾਲ ਪਿਆਰ ਕਰਦੀ ਹੈਂ ਤਾਂ ਤੂੰ ਬਹੁਤ ਵੱਡੀ ਭੁੱਲ ਕਰਦੀ ਹੈਂ। ਇਹ ਸਰੀਰ ਨਾਲ ਨਹੀਂ ਜਾਣਾ ਇਹ ਸੜ ਜਾਵੇਗਾ; ਨਾ ਇਹ ਬੋਲੇਗਾ, ਨਾ ਹੀ ਪਿਆਰ ਕਰੇਗਾ। ਇਹ ਮੁਰਦਾ ਹੋ ਜਾਵੇਗਾ, ਇਸ ਦਾ ਤੁਸੀਂ ਸਸਕਾਰ ਕਰ ਦੇਣਾ ਹੈ ਫੇਰ ਤੇਰਾ ਤੇ ਮੇਰਾ ਮੇਲ ਨਹੀਂ ਹੋਵੇਗਾ। ਮੈਂ ਮਰਨਾ ਨਹੀਂ, ਮੈਂ ਸਦਾ ਦਾ ਜੀਵਨ ਪ੍ਰਾਪਤ ਕਰ ਲੈਣਾ ਹੈ ਮੈਂ ਆਤਮਾ ਹਾਂ, ਮੇਰੇ ਅਤੇ ਪ੍ਰਮੇਸ਼ਰ ਦਾ ਕੋਈ ਫਰਕ ਨਹੀਂ ਰਿਹਾ, ਮੈਂ ਉਸ ਦਾ ਹੀ ਰੂਪ ਹੋ ਚੁੱਕਿਆ

ਹਾਂ। ਮੇਰੀ ਮੈਂ ਮਰ ਚੁੱਕੀ ਹੈ। ਹੁਣ ਅਸਲੀਅਤ ਪ੍ਰਗਟ ਹੋ ਗਈ ਹੈ। ਹੁਣ ਇਸ ਸਰੀਰ ਵਿਚ ਵਾਹਿਗੁਰੂ ਦੀ ਸਤਾ ਹੀ ਕੰਮ ਕਰ ਰਹੀ ਹੈ।

ਤੂੰ ਮੇਰਾ ਬਚਨ ਮੰਨ, ਜੋ ਮੈਂ ਕਹਿੰਦਾ ਹਾਂ ਉਹ ਤੂੰ ਯਾਦ ਕਰ ਲੈ; ਤੂੰ ਸਰੀਰ ਨਹੀਂ ਹੈਂ, ਇਸ ਸਰੀਰ ਨੂੰ ਚਲਾਉਣ ਵਾਲੀ ਆਤਮਾ ਹੈਂ; ਤੈਨੂੰ ਜੀਵ ਆਤਮਾ ਓਨਾਂ ਚਿਰ ਹੀ ਕਹਿੰਦੇ ਹਨ ਜਿੰਨਾਂ ਚਿਰ ਤੂੰ ਅਗਿਆਨ ਦੇ ਹਨ੍ਹੇਰੇ ਵਿਚ ਭਟਕ ਕੇ ਆਪਣੇ ਆਪ ਨੂੰ ਸਰੀਰ ਜਾਣਦੀ ਹੈਂ। ਜਿੰਨਾਂ ਚਿਰ ਤੂੰ ਇਹ ਸਮਝਦੀ ਹੈਂ ਕਿ ਮੇਰੀ ਕੋਈ ਮਾਂ, ਬਾਪ ਹੈ, ਮੇਰਾ ਕੋਈ ਦੇਸ਼ ਹੈ, ਮੇਰਾ ਕੋਈ ਘਰ ਹੈ ਤੂੰ ਅਗਿਆਨ ਦੇ ਹਨ੍ਹੇਰੇ ਵਿਚ ਵਸਦੀ ਹੈਂ। ਤੂੰ ਹੈ ਤਾਂ ਆਤਮਾਂ, ਪਰ ਤੂੰ ਬਿਲਕੁਲ ਹਨ੍ਹੇਰੇ ਦੇ ਅਗਿਆਨ ਭਰੇ ਅਸਰ ਅਧੀਨ ਸਰੀਰ ਮੰਨਦੀ ਹੈਂ। ਜੇ ਤੂੰ ਆਪਣੇ ਆਪ ਨੂੰ ਸਰੀਰ ਹੀ ਮੰਨਦੇ ਰਹਿਣਾ ਹੈ ਤਾਂ ਤੇਰਾ ਤੇ ਮੇਰਾ ਕਦੇ ਵੀ ਮੇਲ ਨਹੀਂ ਹੋਣਾ। ਤੂੰ ਇਹ ਕਹਿੰਦੀ ਹੈਂ ਕਿ ਮੈਂ ਉਥੇ ਜਾਣਾ ਹੈ ਜਿਥੇ ਤੂੰ ਜਾਣਾ ਹੈ। ਤੂੰ; ਤਾਂ ਉਥੇ ਜਾਵੇਂਗੀ ਜੇ ਤੂੰ ਮੇਰੀ ਗੱਲ ਤੇ ਪੂਰਨ ਵਿਸ਼ਵਾਸ਼ ਕਰੇਂ। ਪਹਿਲਾਂ ਤਾਂ ਇਹ ਕਿ ਮੈਂ ਕਦੇ ਜੰਮਦੀ ਮਰਦੀ ਨਹੀਂ ਹਾਂ, ਮੈਂ ਵਾਹਿਗੁਰੂ ਦੀ ਅੰਸ ਹਾਂ, ਵਾਹਿਗੁਰੂ ਦਾ ਹੀ ਰੂਪ ਹਾਂ ਅਤੇ ਮੇਰਾ ਵਾਹਿਗੁਰੂ ਹੀ ਸਾਰਿਆਂ ਸਰੀਰਾਂ ਨੂੰ ਚਲਾ ਰਿਹਾ ਹੈ ਮੈਂ ਉਸ ਦੇ ਦੇਸ਼ ਜਾ ਕੇ ਵਸਣਾ ਹੈ। ਉਥੇ ਉਹੀ ਜਾ ਸਕਦੇ ਹਨ ਜਿਨ੍ਹਾਂ ਨੂੰ ਇਸ ਸਰੀਰ ਵਿਚ ਰਹਿੰਦਿਆਂ ਆਪਣੇ ਸਰੀਰ ਦਾ ਪ੍ਰਤੱਖ ਗਿਆਨ ਹੋ ਜਾਵੇ। ਤੂੰ ਮੇਰੇ ਉਪਰ ਵਿਸ਼ਵਾਸ਼ ਕਰ; ਕੀ ਤੈਨੂੰ ਮੇਰੇ ਉਪਰ ਕੋਈ ਸ਼ੱਕ ਹੈ?"

ਦੇਖ! ਤੂੰ ਇਕ ਵਾਰੀ ਫੇਰ ਸੁਣ ਲੈ ਕਿ ਤੂੰ ਪ੍ਰਮ ਅਨੰਦ ਹੈਂ, ਤੂੰ ਚੇਤਨ ਹੈਂ, ਨਿਰਾ ਪਿਆਰ ਹੈਂ, ਤੂੰ ਸੁਖ ਲੈਣ ਵਾਲੀ ਨਹੀਂ ਤੂੰ ਸੁੱਖ ਵੰਡਣ ਵਾਲੀ ਹੈਂ।

ਰਾਜ ਕੁਮਾਰੀ ਕਹਿਣ ਲੱਗੀ ਕਿ ਹੇ ਚੰਗੇ ਪੁਰਖ! ਇਸ ਦੁਨੀਆਂ ਵਿਚ ਸਭ ਤੋਂ ਪਿਆਰੇ ਮੇਰੇ ਵਜੂਦ! ਮੈਂ ਤੈਨੂੰ ਬਿਲਕੁੱਲ ਸੱਚ ਆਖਦੀ ਹਾਂ ਕਿ ਮੈਂ ਕਦੇ ਸੋਚ ਵੀ ਨਹੀਂ ਸਕਦੀ ਕਿ ਤੂੰ ਮੈਨੂੰ ਕੋਈ ਗਲਤ ਗੱਲ ਆਖਦਾ ਹੈਂ, ਤੂੰ ਜੋ ਕੁਝ ਵੀ ਕਹੇਂਗਾ ਮੈਨੂੰ ਉਸ ਉਤੇ ਪੂਰਾ-ਪੂਰਾ ਵਿਸ਼ਵਾਸ਼ ਹੈ ਪਰ ਮੈਂ ਕਰਾਂ ਕੀ, ਮੈਨੂੰ ਨਾ ਤਾਂ ਆਤਮਾ ਦਾ ਪਤਾ ਲਗਦਾ ਹੈ ਅਤੇ ਨਾ ਹੀ ਪ੍ਰਮਾਤਮਾ ਦਾ ਪਤਾ ਲਗਦਾ ਹੈ। ਮੈਂ ਤਾਂ ਆਪਣੇ ਆਪ ਨੂੰ ਸਰੀਰ ਹੀ ਸਮਝਦੀ ਹਾਂ। ਤੂੰ ਕਹਿੰਦਾ ਹੈਂ ਕਿ ਪ੍ਰਮੇਸ਼ਰ ਤੇਰੇ ਵਿਚੋਂ ਹੋ ਕੇ ਦੇਖਦਾ ਹੈ, ਸੁਣਦਾ ਹੈ; ਮੈਨੂੰ ਤਾਂ ਇਹ ਗੱਲ ਸੁਣ ਕੇ ਡਰ ਲੱਗ ਰਿਹਾ ਹੈ ਕਿ ਮੇਰੇ ਵਿਚ ਕੋਈ ਹੋਰ ਵੀ ਵਸਦਾ ਹੈ। ਇਹ ਗੱਲ ਸੁਣ ਕੇ ਭਾਈ ਤਿਲੋਕਾ ਜੀ ਮੁਸਕਰਾ ਪਏ ਤੇ ਉਸ ਦੇ ਭੋਲੇਪਨ ਨੂੰ ਜਾਣ ਕੇ ਫੇਰ ਕਿਹਾ, "ਬੀਬਾ! ਤੈਨੂੰ ਮੈਂ ਇਕ ਹੋਰ ਭੇਤ ਦੀ ਗੱਲ ਦੱਸਦਾ ਹਾਂ ਕਿ ਸਾਰਿਆਂ ਸਰੀਰਾਂ ਵਿਚ ਅੰਦਰ ਬਾਹਰ ਜੋ ਕੁਝ ਵੀ ਤੈਨੂੰ ਦਿਖਦਾ ਹੈ ਸਭ ਵਿਚ ਰੂਪ ਅਰੂਪ ਹੋ ਕੇ ਵਾਹਿਗੁਰੂ ਜੀ ਆਸਣ ਲਾ ਕੇ ਬੈਠੇ ਹਨ। ਇਹ ਗੱਲ ਤੈਨੂੰ ਅਜੇ ਸਮਝ ਨਹੀਂ ਆਉਣੀ। ਤੂੰ ਵਿਸ਼ਵਾਸ਼ ਕਰ, ਜਦੋਂ ਤੈਨੂੰ ਇਹ ਗੱਲ ਸਮਝ ਆ ਜਾਵੇਗੀ ਤਾਂ ਤੈਨੂੰ ਸਾਰੇ ਭੇਤ ਖੁੱਲ੍ਹ ਜਾਣਗੇ। ਤੈਨੂੰ ਇਸ ਕਰਕੇ ਹਾਲੇ ਪਤਾ ਨਹੀਂ ਲੱਗਦਾ ਕਿਉਂਕਿ ਵਾਹਿਗੁਰੂ ਜੀ ਨੇ ਸੰਸਾਰ ਦੀ ਰਚਨਾ ਕਰਨ ਵੇਲੇ ਹਉਮੈ ਤੱਤ ਇਸ ਰਚਨਾ ਦੇ ਵਿਚ ਪਾ ਦਿਤਾ -

***ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ ਕਿਤੁ ਕਿਤੁ ਦੁਖਿ ਬਿਨਸਿ ਜਾਈ॥***
***ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥ ਪੰਨਾ - 946***

ਹੁਣ ਅਸਲੀਅਤ ਦਾ ਪਤਾ, ਤਾਂ ਨਹੀਂ ਲਗਦਾ ਕਿ ਉਹ ਹਉਮੈ ਤੱਤ ਬਹੁਤ ਸਖਤ ਹੈ, ਬੱਜਰ ਵਰਗਾ ਹੈ। ਐਉਂ ਸਮਝ ਲਵੋ ਕਿ ਵਾਹਿਗੁਰੂ ਜੀ ਨੇ ਆਪਣਾ ਮਹਿਲ, ਆਪਣੇ ਰਹਿਣ ਦਾ ਟਿਕਾਣਾ, ਆਪਣਾ ਮੰਦਰ ਇਸ ਸਰੀਰ ਵਿਚ ਬਣਾਇਆ ਹੋਇਆ ਹੈ ਅਤੇ ਉਸ ਮੰਦਰ ਦੇ ਗੇਟ ਨੂੰ ਬੰਦ ਕਰ ਦਿਤਾ ਹੈ ਜਿਸ ਨੂੰ ਬਜਰ ਕਪਾਟ ਕਹਿੰਦੇ ਹਨ। ਹੁਣ ਵਾਹਿਗੁਰੂ ਜੀ ਤਾਂ ਤੇਰੇ ਅੰਦਰ ਹੈ ਪਰ ਇਹ ਜੋ ਹਉਮੈ ਦੀ ਕੰਧ ਬਣ ਗਈ ਹੈ ਇਹ ਉਸ ਨੂੰ ਵੇਖਣ ਨਹੀਂ ਦਿੰਦੀ ਅਤੇ ਨਾ ਹੀ ਸਤਿਪੁਰਸ਼ਾਂ ਦੇ ਬਚਨਾਂ ਉਪਰ ਭਰੋਸਾ ਹੋਣ ਦਿੰਦੀ ਹੈ। ਇਹ ਤਾਂ ਕੇਵਲ ਉਨ੍ਹਾਂ ਚੀਜ਼ਾਂ ਨੂੰ ਮੰਨਦਾ ਹੈ ਜੋ ਇਸ ਦੇ ਸਮਝ ਵਿਚ ਆ ਜਾਣ ਅਤੇ ਇਸ ਦੇ ਸੁਭਾਅ ਦੇ ਅਨੁਕੂਲ ਹੋਣ। ਸੱਚ ਤਾਂ ਇਹ ਹੈ ਕਿ ਇਹ ਜੀਵ ਸਾਰੀ ਜ਼ਿੰਦਗੀ ਆਪਣੇ ਆਪ ਨੂੰ ਪੰਜਾਂ ਤੱਤਾਂ ਦੀ ਦੇਹ ਮੰਨਦਾ ਹੈ ਭਾਵੇਂ ਪੜ੍ਹ ਕੇ ਕਿਤਾਬਾਂ ਦੇ ਗੱਡੇ ਲੱਦ ਲਵੇ ਪਰ ਆਪਣੀ ਮਨੌਤ ਤੋਂ ਤਿਲ ਭਰ ਵੀ ਪਾਸੇ ਨਹੀਂ ਹੁੰਦਾ। ਜਿੰਨਾਂ ਮਰਜ਼ੀ ਗੁਰੂ ਸਮਝਾਈ ਜਾਵੇ। ਗੁਰੂ ਦਾ ਆਦਰ ਵੀ ਕਰੇਗਾ, ਗੁਰੂ ਨੂੰ ਭੇਟਾ ਵੀ ਚਾੜ੍ਹੇਗਾ, ਗੁਰੂ ਬਾਰੇ ਜੇ ਕੋਈ ਗਲਤ ਗੱਲ ਕਹਿ ਦੇਵੇ ਤਾਂ ਲੋਕਾਂ ਨਾਲ ਲੜੇਗਾ ਵੀ, ਰੌਲਾ ਪਾਵੇਗਾ ਕਿ ਮੇਰਾ ਗੁਰੂ ਸਭ ਤੋਂ ਵੱਡਾ ਹੈ ਪਰ ਆਪ ਉਸ ਦਾ ਇਕ ਵੀ ਬਚਨ ਨਹੀਂ ਮੰਨੇਗਾ ਅਤੇ ਗੁਰੂ ਨੂੰ ਆਪਣੀ ਮਰਜ਼ੀ ਮੁਤਾਬਿਕ ਚਲਾਉਣ ਦਾ ਜਤਨ ਕਰੇਗਾ। ਇਹ ਸਾਰਾ ਕਿਉਂ ਹੁੰਦਾ ਹੈ ਕਿਉਂਕਿ ਉਸ ਨੂੰ ਇਕ ਰੋਗ ਲੱਗ ਗਿਆ ਜਿਸ ਨੂੰ 'ਹਉਮੈ' ਦਾ ਰੋਗ ਕਹਿੰਦੇ ਹਨ। ਰਾਜਕੁਮਾਰੀ! ਮੈਂ ਤੇਰੇ ਤੋਂ ਇਕ ਗੱਲ ਪੁੱਛਦਾ ਹਾਂ ਕਿ ਕਦੇ ਤੈਨੂੰ ਬੁਖਾਰ ਵੀ ਹੋਇਆ ਹੈ? ਉਹ ਝੱਟਪਟ ਬੋਲ ਉਠੀ ਕਿ ਮੈਨੂੰ ਇਕ ਵਾਰੀ ਬੁਖਾਰ ਹੋਇਆ ਸੀ ਕਈ ਦਿਨ ਬੁਖਾਰ ਨਾ ਉਤਰਿਆ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਮੈਨੂੰ ਦੱਸ ਕਿ ਜਦੋਂ ਤੂੰ ਕੁਝ ਖਾਂਦੀ ਸੀ, ਭੋਜਨ ਸਵਾਦ ਲਗਦਾ ਸੀ?" ਕਹਿਣ ਲੱਗੀ, "ਬਿਲਕੁਲ ਨਹੀਂ, ਮੈਨੂੰ ਸਭ ਕੌੜਾ ਲਗਦਾ ਸੀ, ਬੇਸੁਆਦ ਲਗਦਾ ਸੀ। ਮੈਂ ਆਪਣੀ ਮਾਤਾ ਨੂੰ ਕਹਿੰਦੀ ਸੀ ਕਿ ਮਾਂ! ਮੈਂ ਪਾਣੀ ਨਿਤ ਪੀਂਦੀ ਸੀ, ਇਹਦੇ ਸੁਆਦ ਨੂੰ ਕੀ ਹੋ ਗਿਆ? ਦਾਲ, ਸਬਜ਼ੀ ਵੀ ਸੁਆਦ ਨਹੀਂ ਲਗਦੀ?" ਮਾਂ ਕਹਿਣ ਲੱਗੀ, "ਬੇਟੀ! ਚੀਜ਼ਾਂ ਤਾਂ ਓਹੀ ਹਨ ਪਰ ਤੇਰੇ ਅੰਦਰ ਜੋ ਰਸ ਲੈਣ ਵਾਲਾ ਇੰਦ੍ਰਾ ਸੀ ਉਹ ਵਿਕਾਰੀ ਹੋ ਗਿਆ ਹੈ। ਜਦੋਂ ਤੂੰ ਰਾਜ਼ੀ ਹੋ ਜਾਵੇਂਗੀ ਤਾਂ ਇਹ ਚੀਜ਼ਾਂ ਤੈਨੂੰ ਫੇਰ ਸੁਆਦ ਲੱਗਣਗੀਆਂ।"

ਇਸੇ ਤਰ੍ਹਾਂ ਹਉਮੈ ਕਰਕੇ ਸਾਡੀ ਸਮਝ ਵਿਚ ਐਨਾ ਫਰਕ ਪੈ ਗਿਆ ਕਿ ਅਸੀਂ ਮਹਾਂਪੁਰਸ਼ਾਂ ਦੇ ਅਨੁਭਵ ਕੀਤੇ ਹੋਏ ਜੋ ਸਤਿ ਸਿਧਾਂਤ ਹਨ ਉਹ ਸਾਨੂੰ ਕਿਸੇ ਤਰ੍ਹਾਂ ਵੀ ਮੰਨਣਯੋਗ ਨਹੀਂ ਲਗਦੇ। ਇਸ ਕਰਕੇ ਮੈਂ ਤੈਨੂੰ ਦੱਸਦਾ ਹਾਂ ਕਿ ਸਾਰੇ ਜੀਵ ਹਉਮੈ ਦੇ ਰੋਗੀ ਹਨ। ਉਹ ਗੁਰੂ, ਪੀਰਾਂ, ਸਤਿਗੁਰਾਂ ਦੇ ਬਚਨਾਂ ਨੂੰ ਸਤਿ ਨਹੀਂ ਮੰਨ ਸਕਦੇ। ਉਹ ਆਪਣੇ ਤਜਰਬੇ

'ਚ ਆਏ ਹੋਏ ਸਿਧਾਂਤਾਂ ਨੂੰ ਮੰਨਦੇ ਹਨ ਪਰ ਕਈ ਵਾਰੀ ਇਹ ਵੀ ਦੱਸਿਆ ਹੈ ਕਿ ਭੂਗੋਲ ਦਾ ਵਿਦਿਆਰਥੀ ਆਪਣੇ ਉਸਤਾਦ ਦੀ ਗੱਲ ਮੰਨ ਜਾਂਦਾ ਹੈ। ਜਦੋਂ ਉਹ ਕਹਿੰਦਾ ਹੈ ਕਿ ਧਰਤੀ ਗੋਲ ਹੈ, ਉਹ ਵਿਸ਼ਵਾਸ਼ ਵਿਚ ਆ ਜਾਂਦਾ ਹੈ। ਕਿਉਂ ਆਉਂਦਾ ਹੈ ਕਿਉਂਕਿ ਉਸ ਦੀ ਸਮਝ ਨੇ ਨਿਰਨਾ ਕਰ ਲਿਆ ਕਿ ਮੇਰਾ ਉਸਤਾਦ ਡਿਗਰੀ ਪ੍ਰਾਪਤ ਹੈ ਅਤੇ ਉਸ ਦਾ ਗਿਆਨ ਬਿਲਕੁਲ ਸਹੀ ਹੈ। ਇਸ ਦੇ ਵਿਪਰੀਤ ਉਹ ਗੁਰੂ ਦੇ ਬਚਨ ਇਸ ਵਾਸਤੇ ਨਹੀਂ ਮੰਨਦਾ ਕਿਉਂਕਿ ਵਿਸ਼ਵਾਸ਼ ਦੀ ਅਣਹੋਂਦ ਹੈ। ਵੈਸੇ ਕਹਿਣ ਨੂੰ ਗੁਰੂ ਦਾ ਪੂਰਾ ਸਤਿਕਾਰ ਕਰਦਾ ਹੈ, ਪਰ ਉਨ੍ਹਾਂ ਦੇ ਬਚਨਾਂ ਦੀ ਕਮਾਈ ਨਹੀਂ ਕਰਦਾ ਕਿਉਂਕਿ ਉਨ੍ਹਾਂ ਦੇ ਬਚਨਾਂ ਉਪਰ ਵਿਸ਼ਵਾਸ਼ ਨਹੀਂ ਹੈ। ਇਹੀ ਗੱਲ ਤੇਰੇ ਨਾਲ ਹੋ ਰਹੀ ਹੈ। ਮੈਂ ਤੈਨੂੰ ਬਿਲਕੁਲ ਅੱਖੀਂ ਦੇਖਿਆ ਅਨੁਭਵ ਦੱਸਦਾ ਹਾਂ ਪਰ ਤੇਰੇ ਮਨ ਵਿਚ ਵਿਸ਼ਵਾਸ਼ ਨਹੀਂ ਆਉਂਦਾ। ਜੇ ਵਿਸ਼ਵਾਸ਼ ਆ ਜਾਵੇ ਤਾਂ ਗੱਲ ਹੁਣੇ ਹੀ ਮੁੱਕ ਸਕਦੀ ਹੈ ਪਰ ਤੇਰੀ ਸੁਰਤ ਮਾਇਆਕਾਰ ਹੈ। ਮਾਇਆ ਇਕ ਪ੍ਰਬਲ ਸ਼ਕਤੀ ਹੈ ਇਕ ਅੰਧਕੂਪ ਹੈ ਜਿਸ ਵਿਚ ਹੱਥ ਮਾਰਿਆਂ ਵੀ ਨਹੀਂ ਦਿਸਦਾ। ਉਹ ਆਪਣੇ ਨਿਜ ਤਜਰਬੇ ਤੋਂ ਅਗਿਆਤ ਰਹਿਣ ਕਰਕੇ ਸਤਿ ਬਚਨ ਨਹੀਂ ਮੰਨਦਾ। ਏਸੇ ਤਰ੍ਹਾਂ ਤੇਰੀ ਹਾਲਤ ਹੈ, ਤੂੰ ਸਰੀਰ ਨਹੀਂ ਹੈ। ਤੂੰ ਆਪਣੇ ਆਪ ਨੂੰ ਸਰੀਰ ਮੰਨਦੀ ਹੈਂ ਤੇਰੇ ਅੰਦਰ ਜੋ ਆਤਮ ਜੋਤ ਹੈ ਉਸ ਨੂੰ ਨਹੀਂ ਮੰਨਦੀ। ਉਹ ਇਸ ਕਰਕੇ ਕਿਉਂਕਿ ਤੂੰ ਹਉਮੈ ਦੀ ਬਿਮਾਰ ਹੈਂ ਤੇ ਜਦੋਂ ਤੱਕ ਹਉਮੈ ਦਾ ਨਾਸ਼ ਨਹੀਂ ਹੁੰਦਾ ਇਸ ਜੀਵ ਦਾ ਜੰਮਣ ਮਰਨ ਖਤਮ ਨਹੀਂ ਹੁੰਦਾ। ਮੇਰੇ ਸਤਿਗੁਰੂ ਜੀ ਫੁਰਮਾਨ ਕਰਦੇ ਹਨ –

***ਧਾਰਨਾ – ਜੰਮਦਾ ਤੇ ਮਰਦਾ ਹੈ,***
***ਹਉਮੈ ਦਾ ਬੰਨ੍ਹਿਆ ਹੋਇਆ–2, 2.***
***ਹਉਮੈ ਦਾ ਬੰਨ੍ਹਿਆ ਹੋਇਆ–4, 2.***
***ਜੰਮਦਾ ਤੇ ਮਰਦਾ ਹੈ,...........–2***

***ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥***
***ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥ ਪੰਨਾ – 466***

***ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ॥***
***ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ॥***
***ਪੰਨਾ – 33***

ਬੀਬਾ! ਇਸੇ ਕਰਕੇ ਤੈਨੂੰ ਪਤਾ ਨਹੀਂ ਲਗਦਾ ਕਿਉਂਕਿ ਹਉਮੈ ਦੇ ਪਰਦੇ ਨੇ ਤੇਰੇ ਅੰਦਰ ਹਨ੍ਹੇਰਾ ਕਰ ਦਿਤਾ ਹੈ। ਮੇਰੇ ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਇਸ ਸਰੀਰ ਦੇ ਬੁੱਧੀ ਰੂਪ ਬ੍ਰਿਖ ਉਪਰ ਦੋ ਪੰਖੀ ਨਿਵਾਸ ਕਰਦੇ ਹਨ। ਇਕ ਤਾਂ ਸਾਖੀ ਚੇਤਨ ਹੈ ਇਕ ਉਸਨੂੰ ਦੇਖਣ ਵਾਲਾ ਵਿਸ਼ੇਸ਼ ਚੇਤਨ ਹੈ। ਸਾਖੀ ਚੇਤਨ ਦਾ ਪਰਛਾਵਾਂ, ਜੋ ਦੌੜਦਾ ਭਜਦਾ ਹੈ, ਦੁੱਖੀ ਸੁੱਖੀ ਹੁੰਦਾ ਹੈ ਉਸ ਨੂੰ ਜੀਵ ਆਖਿਆ ਜਾਂਦਾ ਹੈ। ਜੋ ਇਸ ਵਿਚ ਅਸਲੀ ਪੰਖੇਰੂ ਹੈ ਜਿਸ ਦਾ ਪਰਛਾਵਾਂ ਮਾਇਆ ਵਿਚ ਪੈ ਕੇ ਹਿਲਜੁਲ ਹੁੰਦੀ ਹੈ ਉਹ ਆਤਮਾ ਹੈ –

*ਨਾਨਕ ਤਰਵਰੁ ਏਕੁ ਫਲੁ ਦੁਇ ਪੰਖੇਰੂ ਆਹਿ॥*
*ਆਵਤ ਜਾਤ ਨ ਦੀਸਹੀ ਨਾ ਪਰ ਪੰਖੀ ਤਾਹਿ॥ ਪੰਨਾ – 550*
*ਪੰਖੀ ਬਿਰਖਿ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ॥*
*ਜੇਤਾ ਊਡਹਿ ਦੂਖ ਘਣੇ ਨਿਤ ਦਾਝਹਿ ਤੈ ਬਿਲਲਾਹਿ॥*

*ਪੰਨਾ – 66*

ਆਤਮ ਸਰੂਪ ਆਪਣੇ ਅਨੰਦ ਵਿਚ, ਆਪਣੇ ਪ੍ਰਮਾਤਮ ਸਰੂਪ ਵਿਚ ਸਦਾ ਹੀ ਅਨੰਦਿਤ ਰਹਿੰਦਾ ਹੈ ਅਤੇ ਉਸ ਦੇ ਸਤਾ ਪਾਉਣ ਵਾਲੇ, ਪਰਛਾਵੇਂ ਰੂਪ ਜੀਵ, ਕਰਮ ਕਰਦਾ ਹੈ ਅਤੇ ਦੁਖੀ ਹੋ ਰਿਹਾ ਹੈ। ਬੀਬਾ! ਤੂੰ ਜੀਵ ਦੀ ਉਪਾਧੀ ਧਾਰਨ ਕਰ ਲਈ ਹੈ। ਇਹ ਇਸ ਕਰਕੇ ਹੈ ਕਿ ਤੇਰੇ ਉਤੇ ਹਉਮੈ ਤੱਤ ਦਾ ਅਸਰ ਹੈ। ਜਦੋਂ ਨਾਮ ਅਭਿਆਸ ਨਾਲ ਜੀਵ ਭਾਵਨਾ ਖਤਮ ਹੋ ਜਾਵੇਗੀ, ਉਸ ਵੇਲੇ ਜੋ ਤੇਰਾ ਅਸਲ ਸਰੂਪ ਆਤਮਾ ਹੈ ਉਹ ਸ਼ਾਖਸ਼ਾਤਕਾਰ ਹੋ ਜਾਵੇਗਾ। ਤੂੰ ਹੁਣ ਜੀਵ ਆਤਮਾ ਬਣੀ ਹੋਈ ਹੈਂ ਤੈਨੂੰ ਤਾਂ ਇਸ ਦਾ ਹੀ ਨਹੀਂ ਪਤਾ ਕਿ ਜੀਵ ਆਤਮਾ ਹਾਂ। ਤੂੰ ਤਾਂ ਇਸ ਤੋਂ ਵੀ ਬਹੁਤ ਹੇਠਾਂ ਜਾ ਕੇ ਆਪਣੇ ਆਪ ਨੂੰ ਸਰੀਰ ਮੰਨ ਰਹੀ ਹੈਂ। ਕਹਿਣ ਲੱਗੀ, "ਗੁਰਮੁਖ ਪਿਆਰੇ! ਮੈਨੂੰ ਇਹ ਤਾਂ ਦੱਸੋ ਕਿ ਮੈਂ ਆਤਮਾ ਬਣ ਕੇ ਸਭ ਕੁਝ ਭੁੱਲ ਕਿਉਂ ਗਈ?" ਕਹਿਣ ਲੱਗੇ, "ਮੈਂ ਪਹਿਲਾਂ ਹੀ ਦਸ ਚੁੱਕਿਆ ਹਾਂ ਕਿ ਵਾਹਿਗੁਰੂ ਜੀ ਨੇ ਹਉਮੈ ਤੱਤ ਸ੍ਰਿਸ਼ਟੀ ਦੀ ਰਚਨਾ ਵੇਲੇ ਆਤਮ ਪਸਾਰੇ ਦੀ ਥਾਂ ਜਗਤ ਦਿਸਣ ਲਈ ਪੈਦਾ ਕਰ ਦਿਤਾ। ਜਦੋਂ ਤੈਨੂੰ ਸ਼ਬਦ ਦੇ ਬਲ ਨਾਲ ਸੋਝੀ ਉਤਪੰਨ ਹੋ ਜਾਵੇਗੀ ਤਾਂ ਤੈਨੂੰ ਪਤਾ ਲਗ ਜਾਵੇਗਾ ਕਿ ਮੈਂ ਨਿਮਾਣੀ, ਨਿਤਾਣੀ, ਸਮਰੱਥ ਹੋ ਗਈ ਹਾਂ। ਅੱਗੇ ਤੈਨੂੰ ਇਕ ਮੀਲ ਤੋਂ ਵੱਧ ਨਹੀਂ ਦਿਸਦਾ ਸੀ ਫੇਰ ਤੈਨੂੰ ਲੱਖਾਂ ਮੀਲਾਂ ਤੋਂ ਵੀ ਦੂਰ ਦਿਸਣ ਲੱਗ ਜਾਵੇਗਾ। ਹਜ਼ਾਰਾਂ ਮੀਲਾਂ ਦੀ ਆਵਾਜ਼ ਤੈਨੂੰ ਸੁਣਨ ਲੱਗ ਜਾਵੇਗੀ। ਤੂੰ ਪੂਰਨ ਸ਼ਕਤੀਵਾਨ ਹੋ ਜਾਵੇਂਗੀ। ਤੇਰੇ ਬੋਲ ਵਿਚ ਸ਼ਕਤੀ ਆ ਜਾਵੇਗੀ। ਜੋ ਤੂੰ ਕਹੇਂਗੀ ਉਹ ਉਸੇ ਵੇਲੇ ਹੋ ਜਾਵੇਗਾ, ਜੋ ਤੇਰੀ ਲੋਚਾ ਹੋਵੇਗੀ ਉਹ ਤੈਨੂੰ ਉਸੇ ਛਿਨ ਪ੍ਰਾਪਤ ਹੋ ਜਾਵੇਗੀ। ਇਥੋਂ ਤੱਕ ਕਿ ਤੂੰ ਵਾਹਿਗੁਰੂ ਵਰਗੀ ਹੋ ਜਾਵੇਂਗੀ। ਤੈਨੂੰ ਅਜੇ ਇਨ੍ਹਾਂ ਗੱਲਾਂ ਦੀ ਸੋਝੀ ਨਹੀਂ ਹੈ, ਤੂੰ ਐਸੇ ਹਨ੍ਹੇਰੇ ਵਿਚ ਪਈ ਹੈਂ ਜਿਥੋਂ ਤੈਨੂੰ ਜੁਗਤੀ ਨਾਲ ਹੌਲੀ-ਹੌਲੀ ਕੱਢਿਆ ਜਾ ਸਕਦਾ ਹੈ। ਤੈਨੂੰ ਐਨੀ ਸੋਝੀ ਆ ਜਾਵੇਗੀ ਕਿ ਪਹਿਲਾਂ ਹੀ ਤੈਨੂੰ ਹੋਣ ਵਾਲੀਆਂ ਗੱਲਾਂ ਦਾ ਪਤਾ ਲੱਗ ਜਾਵੇਗਾ, ਕਿਉਂਕਿ ਆਤਮਾ ਨੂੰ ਹਰ ਗੱਲ ਦਾ ਪਤਾ ਲੱਗ ਜਾਂਦਾ ਹੈ। ਆਤਮਾ ਦੇ ਅੱਗੇ ਭੂਤ, ਭਵਿੱਖਤ, ਵਰਤਮਾਨ ਕਾਲ ਦੀ ਕੋਈ ਬੰਧਸ਼ ਨਹੀਂ ਹੈ।

ਐਨੀਆਂ ਗੱਲਾਂ ਸੁਣ ਕੇ ਰਾਜਕੁਮਾਰੀ ਕਹਿਣ ਲੱਗੀ, ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ। ਜਿਉਂ-ਜਿਉਂ ਮੈਂ ਤੇਰੇ ਮੁੱਖ ਤੋਂ ਬਚਨ ਸੁਣਦੀ ਹਾਂ ਤਾਂ ਮੈਨੂੰ ਐਉਂ ਲਗਦਾ ਹੈ ਕਿ ਮੈਂ ਇਕ ਬਹੁਤ ਭਾਰੀ ਪੰਡ ਦੇ ਥੱਲੇ ਆ ਕੇ ਅਚੁੱਕ ਬੋਝ ਚੁੱਕ ਰਹੀ ਹਾਂ ਪਰ ਤੁਸੀਂ ਮੈਨੂੰ ਐਨੇ ਚੰਗੇ ਲੱਗ ਰਹੇ ਹੋ ਕਿ ਮੈਂ ਕਿਸੇ ਵੀ ਤਰ੍ਹਾਂ ਨਹੀਂ ਸੋਚ ਸਕਦੀ ਕਿ ਤੁਹਾਡੀਆਂ ਗੱਲਾਂ ਵਿਚ

ਕੋਈ ਅਤਿਕਥਨੀ ਹੈ। ਉਸ ਵੇਲੇ ਭਾਈ ਤਿਲੋਕਾ ਜੀ ਕਹਿਣ ਲੱਗੇ, ਬੀਬਾ! ਤੂੰ ਧਿਆਨ ਨਾਲ ਸੁਣ, ਤੇਰੇ ਕੰਮ ਆਵੇਗਾ। ਜਿਹੜੀ ਗੱਲ ਮੈਂ ਤੈਨੂੰ ਦੱਸ ਰਿਹਾ ਹਾਂ ਕਿਉਂਕਿ ਇਹ ਬ੍ਰਹਮ ਵਿਚਾਰ ਹੈ ਅਤੇ ਸਤਿ ਦੀ ਕਥਾ ਹੈ ਅਤੇ ਪੂਰਨ ਸਤਿਸੰਗ ਹੈ –

***ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥***

***ਪੰਨਾ – 335***

ਆਪਾਂ ਬ੍ਰਹਮ ਦੀ ਵਿਚਾਰ ਕਰ ਰਹੇ ਹਾਂ। ਸਾਧਸੰਗਤ ਜੀ! ਜੋ ਬਚਨ ਆਪਾਂ ਭਾਈ ਤਿਲੋਕਾ ਜੀ ਦੇ ਮੁਖ ਤੋਂ ਸੁਣਦੇ ਹਾਂ ਉਹ ਬ੍ਰਹਮ ਦੀ ਵਿਚਾਰ ਹੈ। ਅਸੀਂ ਗਾਉਂਦੇ ਹਾਂ, ਅਸੀਂ **Pin drop silence** (ਮਹਾਨ ਚੁੱਪ) ਧਾਰ ਕੇ ਸੁਣ ਰਹੇ ਹਾਂ ਇਹ ਆਪਣੇ ਵੀ ਓਨੇ ਹੀ ਧਿਆਨ ਨਾਲ ਸੁਣਨ ਵਾਲੀ ਹੈ ਜਿਸ ਤਰ੍ਹਾਂ ਨਾਲ ਰਾਜਕੁਮਾਰੀ ਸੁਣ ਰਹੀ ਹੈ। ਇਹ ਕਿਸੇ ਦਾ ਦਿਲ ਪਰਚਾਵਾ ਕਰਨ ਵਾਸਤੇ ਨਹੀਂ ਬੋਲਿਆ ਜਾ ਰਿਹਾ ਜਾਂ ਜੀਅ ਲਾਉਣ ਵਾਸਤੇ ਸਾਖੀ ਨਹੀਂ ਸੁਣਾਈ ਜਾ ਰਹੀ, ਇਹ ਤਾਂ ਬ੍ਰਹਮ ਗਿਆਨ ਦੀ ਵਿਚਾਰ ਹੈ; ਪਛਾਣੋ ਆਪਣੇ ਆਪ ਨੂੰ।

ਭਾਈ ਤਿਲੋਕਾ ਜੀ ਕਹਿਣ ਲੱਗੇ, "ਬੀਬਾ! ਦੇਖ ਮੈਂ ਤੈਨੂੰ ਇਕ ਗੱਲ ਦੱਸਦਾ ਹਾਂ ਕਿ ਮੈਂ ਆਪਣੇ ਸਤਿਗੁਰੂ ਦੇ ਬਚਨਾਂ ਉਪਰ ਪੂਰਾ-ਪੂਰਾ ਵਿਸ਼ਵਾਸ਼ ਕਰਦਾ ਹਾਂ। ਉਹ ਦੱਸਦੇ ਹਨ ਕਿ ਤੁਸੀਂ ਮਾਨਸ ਸਰੀਰ ਧਾਰਨ ਤੋਂ ਪਹਿਲਾਂ ਕਿਥੇ ਸੀ –

***ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥***
***ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥***
***ਪੰਨਾ – 156***

ਨਾਗਾਂ ਦੀਆਂ ਕੁਲੀਆਂ ਵਿਚ ਆਏ, ਫੰਘ ਵੀ ਉਡਾਉਂਦੇ ਰਹੇ –

***ਕਈ ਜਨਮ ਭਏ ਕੀਟ ਪਤੰਗਾ॥***
***ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥***
***ਕਈ ਜਨਮ ਹੈਵਰ ਬ੍ਰਿਖ ਜੋਇਓ॥ ਪੰਨਾ – 176***

ਹੁਣ ਸੋਚੋ! ਜਦ ਆਪਾਂ ਮਿੱਟੀ ਸੀ, ਪੱਥਰ ਸੀ ਉਸ ਵੇਲੇ ਉਹਦੇ ਵਿਚ ਹੀ ਮਸਤ ਸੀ, ਮਰਨ ਤੋਂ ਡਰ ਗਏ ਪਰ ਜਦੋਂ ਉਹਦੇ 'ਚ ਮਰ ਕੇ ਅਸੀਂ ਪਾਣੀ ਨਾਲ ਰੁੜ੍ਹ ਕੇ ਖੇਤਾਂ 'ਚ ਆਏ, ਬੀਜ ਦੇ ਨਾਲ ਰਲ ਕੇ ਜਦੋਂ ਲਹਿਰਾ ਲਿਆ, ਫੇਰ ਸਾਨੂੰ ਪਤਾ ਲੱਗਿਆ ਕਿ ਅਸੀਂ ਪੱਥਰ ਨਹੀਂ ਹਾਂ, ਅਸੀਂ ਤਾਂ ਜਿਉਂਦੇ ਜਾਗਦੇ ਹਾਂ। ਸਾਡੇ ਵਿਚੋਂ ਕਈ ਰੰਗਾਂ ਦੇ ਫੁੱਲ ਨਿਕਲਦੇ ਹਨ, ਅਨਾਜ ਨਿਕਲਦਾ ਹੈ, ਹਵਾ ਵਿਚ ਅਸੀਂ ਝੂਲਦੇ ਹਾਂ। ਪਹਿਲੀ ਜ਼ਿੰਦਗੀ ਨਾਲੋਂ ਇਹ ਜ਼ਿੰਦਗੀ ਵਧੀਆ ਹੈ। ਸਾਨੂੰ ਨਵਾਂ ਜੀਵਨ ਮਿਲ ਗਿਆ –

***ਕਈ ਜਨਮ ਸੈਲ ਗਿਰਿ ਕਰਿਆ॥***

***ਕਈ ਜਨਮ ਗਰਭ ਹਿਰਿ ਖਰਿਆ॥***
***ਕਈ ਜਨਮ ਸਾਖ ਕਰਿ ਉਪਾਇਆ॥***
***ਲਖ ਚਉਰਾਸੀਹ ਜੋਨਿ ਭ੍ਰਮਾਇਆ॥ ਪੰਨਾ - 176***

ਕਿਥੇ ਅਸੀਂ ਜਿੰਦ ਵਾਲੇ ਬੂਟੇ ਬਣ ਕੇ, ਫੁੱਲ ਬਣ ਕੇ ਝੂਲਦੇ ਸੀ, ਜ਼ਿੰਦਗੀ ਦਾ ਸਵਾਦ ਆ ਗਿਆ। ਪਹਿਲੀ ਜ਼ਿੰਦਗੀ ਨਾਲੋਂ ਇਹ ਜ਼ਿੰਦਗੀ ਵੱਡੀ ਸੀ ਪਰ ਜਦ ਦਾਨੇ ਬਣ ਗਏ, ਫਲ ਬਣ ਗਏ, ਉਸ ਤੋਂ ਬਾਦ ਕੁਛ ਪੰਛੀ ਖਾ ਗਏ, ਕੁਛ ਚੂਹੇ ਖਾ ਗਏ। ਉਨ੍ਹਾਂ ਦੇ ਨਾਲ ਰਲ ਕੇ ਅਸੀਂ ਹੈਰਾਨ ਹੋ ਗਏ ਕਿ ਅਸੀਂ ਤਾਂ ਪੱਥਰ ਸਾਂ, ਹੁਣ ਅਸਮਾਨਾਂ 'ਚ ਉਡ ਰਹੇ ਹਾਂ; ਮਰੇ ਨਹੀਂ ਹਾਂ, ਜਿਉਂਦੇ ਹਾਂ, ਲੇਕਿਨ ਰੂਪ ਬਦਲ ਗਿਆ ਸਾਡਾ। ਆਂਡੇ 'ਚ ਹੋ ਕੇ ਆ ਗਏ, ਫੰਘ ਨਿਕਲ ਆਏ। ਫਸਲ ਤੁਰ ਨਹੀਂ ਸਕਦੀ, ਦਰਖੱਤ ਤੁਰ ਨਹੀਂ ਸਕਦਾ, ਅਸੀਂ ਉਡਾਰੀਆਂ ਮਾਰਦੇ ਹਾਂ, ਦੌੜੇ ਫਿਰਦੇ ਹਾਂ। ਜਦ ਉਹ ਜ਼ਿੰਦਗੀ ਖਤਮ ਹੋਈ, ਉਸ ਤੋਂ ਉਪਰ ਆਏ ਉਸ ਵੇਲੇ ਅਸੀਂ ਮਨੁੱਖ ਬਣ ਗਏ। ਉਹਦੇ ਨਾਲੋਂ ਕਿਤੇ ਜ਼ਿਆਦਾ ਅਕਲ ਆ ਗਈ; ਦੌੜੇ ਫਿਰਦੇ ਹਾਂ, ਆਪਣਾ ਜਿਹੜਾ ਆਹ ਸਰੀਰ ਹੈ - ਅੰਡਜ, ਜੇਰਜ, ਸੇਤਜ, ਉਤਭੁਜ - ਚਾਰ ਖਾਣੀਆਂ ਦੇ ਵਿਚੋਂ ਲੰਘ ਕੇ ਆਇਆ ਹੈ। ਹੁਣ ਜੇਰਜ ਵਿਚ ਆ ਗਏ। ਜੇਰਜ ਦੀ ਉਤਮ ਪਦਵੀ ਮਨੁੱਖ ਦਾ ਸਰੀਰ ਹੈ। ਹੁਣ ਜਦ ਏਥੋਂ ਮਰਾਂਗੇ; ਜਿਉਂਦੇ ਵੀ ਮਰ ਸਕਦੇ ਹਾਂ ਤੇ ਮਰਨ ਤੋਂ ਬਾਦ ਵੀ ਮਰ ਸਕਦੇ ਹਾਂ, ਜਿਵੇਂ ਦੁਨੀਆਂ ਮਰਦੀ ਹੈ, ਐਂ ਵੀ ਮਰ ਸਕਦੇ ਹਾਂ, ਪਰ ਜਿਉਂਦੇ ਮਰਨਾ ਪੈਂਦਾ ਹੈ। ਇਸ ਵਿਚ ਮੈਂ ਭਾਵ ਹੈ, ਮੈਂ ਫਲਾਣਾ ਸਿੰਘ, ਮੈਂ ਬੜਾ ਅਮੀਰ, ਮੈਂ ਬੜਾ ਰੂਪਵੰਤ, ਮੇਰੇ ਸਬੰਧ ਸੀ, ਮੇਰੇ ਪੁੱਤਰ, ਇਹ ਜਿਹੜੀ ਬੁੱਧੀ ਹੈ ਇਹਨੂੰ ਹਉਮੈ ਦੀ ਬੁੱਧੀ ਆਖਦੇ ਹਨ। ਜਦੋਂ ਅਸੀਂ ਜਿਉਂਦੇ ਮਰਾਂਗੇ, ਫੇਰ ਸਾਨੂੰ ਆਤਮਿਕ ਸੋਝੀ ਹੋਵੇਗੀ। ਸਾਡੀ ਇਹ ਬੁੱਧੀ ਬਦਲ ਜਾਵੇਗੀ ਜੋ ਸੰਸਾਰ ਨਾਲ ਸਬੰਧ ਰੱਖਦੀ ਹੈ ਅਤੇ ਆਤਮ ਵਿਸ਼ੈਣੀ ਬੁੱਧੀ ਪ੍ਰਾਪਤ ਹੋ ਕੇ ਐਸਾ ਉਤਮ ਗਿਆਨ ਪ੍ਰਾਪਤ ਹੋ ਜਾਵੇਗਾ ਕਿ ਅਸਾਡਾ ਫੇਰ ਜੰਮਣ ਮਰਨ ਖਤਮ ਹੋ ਜਾਵੇਗਾ -

***ਕਹਿ ਕਬੀਰ ਬੁਧਿ ਹਰਿ ਲਈ ਮੇਰੀ***
***ਬੁਧਿ ਬਦਲੀ ਸਿਧਿ ਪਾਈ॥***
***ਪੰਨਾ - 339***

***ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਪੰਨਾ - 8***

ਫੇਰ ਬਗੈਰ ਕਾਰਨ ਜਾਣਨ ਤੋਂ ਪਤਾ ਲਗ ਜਾਂਦਾ ਹੈ ਕਿ ਕੀ ਹੋਣ ਵਾਲਾ ਹੈ? ਐਨੀਆਂ ਗੱਲਾਂ ਸੁਣ ਕੇ ਰਾਜਕੁਮਾਰੀ ਕਹਿਣ ਲੱਗੀ ਕਿ ਤੇਰੀਆਂ ਸਾਰੀਆਂ ਗੱਲਾਂ ਮੈਨੂੰ ਬੜੀਆਂ ਪਿਆਰੀਆਂ ਲਗਦੀਆਂ ਹਨ ਪਰ ਮੈਂ ਅਣਜਾਣ ਹਾਂ ਮੇਰੇ ਵਾਸਤੇ ਇਕ ਨਵੀਂ ਕਿਤਾਬ ਖੁਲ੍ਹੀ ਹੈ। ਤੂੰ ਬੋਲਦਾ ਜਾਂਦਾ ਹੈਂ ਤੇ ਮੈਂ ਸੁਣ-ਸੁਣ ਇਸ ਪੁਸਤਕ ਨੂੰ ਪੜ੍ਹ ਰਹੀ ਹਾਂ। ਇਕ ਗੱਲ ਦੱਸ, ਤੈਨੂੰ ਪਤਾ ਸੀ ਕਿ ਮੈਂ ਤੇਰੇ ਤੀਰ ਮਾਰਨਾ ਹੈਂ? ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਮੇਰੇ ਗੁਰੂ ਨੇ ਮੇਰੇ ਅੰਦਰਲੇ ਨੈਣ, ਦਿਬ ਦ੍ਰਿਸ਼ਟ ਰਾਹੀਂ ਖੋਲ੍ਹ ਦਿਤੇ, ਮੇਰੇ ਕੰਨ ਦਿਬ ਸਰਵਣ ਕਰਨ ਲੱਗ ਗਏ, ਮੈਨੂੰ ਦਿਬ ਬੁੱਧੀ ਪ੍ਰਾਪਤ ਹੋ ਗਈ।

ਮੈਨੂੰ ਸਾਰਾ ਹੀ ਪਤਾ ਸੀ ਕਿ ਤੂੰ ਮੇਰੇ ਤੀਰ ਮਾਰਨਾ ਹੈ ਕਿਉਂਕਿ ਇਹ ਕਰਮ ਭੁਗਤਾਨਾ ਸੀ ਜਿਸ ਵਿਚ ਮੈਂ ਆਪਣੇ ਸਰੀਰ ਦੀ ਬਲੀ ਦੇ ਕੇ ਤੇਰਾ, ਤੇਰੇ ਮਾਤਾ, ਪਿਤਾ ਤੇ ਪ੍ਰਜਾ ਦਾ ਭਲਾ ਕਰਨਾ ਸੀ; ਇਹ ਗੱਲ ਮੈਂ ਹੋਰ ਪ੍ਰਗਟ ਨਹੀਂ ਕਰਦਾ। ਇਹ ਗੱਲ ਤੈਨੂੰ ਮੇਰਾ ਪਿਆਰਾ, ਜਿਸਨੂੰ ਮੈਂ ਗੁਰੂ ਨਾਨਕ ਸਾਹਿਬ ਜੀ ਕਹਿੰਦਾ ਹਾਂ ਮੇਰੇ ਵਾਹਿਗੁਰੂ ਜੀ ਦਾ ਖਾਸ ਰੂਪ ਹਨ, ਉਹ ਤੈਨੂੰ ਦੱਸਣਗੇ। ਉਹ ਤੇਰੇ ਪਾਸ ਆਉਣਗੇ ਤੈਨੂੰ ਬਹੁਤ ਪਿਆਰ ਕਰਨਗੇ। ਉਹ ਮੇਰੇ ਪਿਆਰੇ ਹਨ ਤੈਨੂੰ ਝਿੜਕਣਗੇ ਨਹੀਂ, ਕਿਉਂਕਿ ਉਹ ਨਿਰਾ ਹੀ ਪਿਆਰ ਰੂਪ ਹਨ। ਉਨ੍ਹਾਂ ਦੇ ਪਿਆਰ ਕਰਕੇ ਮੇਰੇ ਵਿਚ ਪਿਆਰ ਨੇ ਨਿਵਾਸ ਕੀਤਾ ਹੈ, ਉਹ ਪਿਆਰ ਸਰੂਪ ਹਨ। ਮੇਰੇ ਇਥੇ ਆਉਣ ਵਿਚ, ਤੇਰੇ ਵਲੋਂ ਮੇਰੇ ਸਰੀਰ ਨੂੰ ਤੀਰ ਮਾਰਨ ਵਿਚ, ਤੇਰੇ ਵਲੋਂ ਕੀਤੀ ਸੇਵਾ ਵਿਚ ਕੀ ਛੁਪਿਆ ਹੋਇਆ ਹੈ, ਇਹ ਤੈਨੂੰ ਮੇਰੇ ਸਤਿਗੁਰੂ ਜੀ ਦੱਸਣਗੇ। ਇਹ ਉਨ੍ਹਾਂ ਦਾ ਹੀ ਹੁਕਮ ਸੀ ਕਿ ਮੈਂ ਐਥੇ ਆ ਕੇ ਮਰਨਾ ਹੈ। ਇਸ ਵਿਚ ਵੀ ਭੇਤ ਹੈ, ਇਹ ਭੇਤ ਦੇਣੇ ਬਿਵਰਜਿਤ ਹਨ। ਤੂੰ ਹੁਣ ਵਿਸ਼ਵਾਸ਼ ਕਰ ਕਿ ਤੂੰ ਆਤਮਾ ਹੈਂ। ਜੇ ਤੈਨੂੰ ਮੇਰੀ ਇਸ ਗੱਲ ਤੇ ਵਿਸ਼ਵਾਸ਼ ਨਾ ਆਇਆ ਤਾਂ ਤੂੰ ਗਰਭ ਜੂਨੀਆਂ ਵਿਚ ਚਲੀ ਜਾਵੇਂਗੀ। ਮੇਰਾ ਤੇਰਾ ਮਿਲਾਪ ਨਹੀਂ ਹੋਣਾ। ਤੇਰੇ ਅੰਦਰ ਤੀਬਰ ਇੱਛਾ ਹੈ ਤੇ ਤੂੰ ਮਿਲਣਾ ਚਾਹੁੰਦੀ ਹੈਂ ਤਾਂ ਤੇਰਾ ਮੇਰੇ ਸਰੀਰ ਨਾਲ ਪਿਆਰ ਜੋ ਹੈ, ਉਹ ਝੂਠਾ ਹੈ। ਆਪਾਂ ਦੋਵੇਂ ਪ੍ਰਮੇਸ਼ਰ ਦਾ ਸਰੂਪ ਹਾਂ। ਇਹ ਗੱਲ ਤੈਨੂੰ ਮੇਰੇ ਸਤਿਗੁਰੂ ਜੀ ਸਮਝਾਉਣਗੇ। ਸੋ ਜੇ ਤੂੰ ਇਸ ਗੱਲ ਉਪਰ ਵਿਸ਼ਵਾਸ਼ ਨਾ ਕੀਤਾ, ਮੈਨੂੰ ਸਰੀਰ ਹੀ ਸਮਝਦੀ ਰਹੀ, ਫੇਰ ਤੇਰਾ ਮੇਰਾ ਮੇਲ ਨਹੀਂ ਹੋਣਾ। ਮੇਰੀਆਂ ਯਾਦਗਾਰਾਂ ਨੂੰ ਬਣਾ ਕੇ ਨਾ ਪੂਜਦੀ ਰਹੀਂ, ਮੇਰੇ ਉਪਦੇਸ਼ਾਂ ਨੂੰ ਕਮਾਈਂ ਤੇ ਇਹ ਹੌਲੀ-ਹੌਲੀ ਤੇਰੀ ਸਮਝ ਵਿਚ ਆ ਜਾਣਗੇ। ਜਿਹੜੇ ਗੁਰੂ, ਪੀਰਾਂ ਦੇ ਉਪਦੇਸ਼ਾਂ ਨੂੰ ਨਹੀਂ ਮੰਨਦੇ ਉਹ ਆਪਣੇ ਕਰਮਾਂ ਦੇ ਬੰਨ੍ਹੇ ਹੋਏ ਬਹੁਤ ਨੀਵੀਂ ਸਥਿਤੀ ਵਿਚ ਪ੍ਰਗਟ ਹੋ ਜਾਂਦੇ ਹਨ।

***ਧਾਰਨਾ - ਵਿਸ਼ਟਾ ਵਿਚ ਰਲ ਜਾਂਦੇ ਨੇ,***
***ਨਾਮ ਤੋਂ ਹੀਣੇ ਰਹਿ ਕੇ - 2, 2.***
***ਨਾਮ ਤੋਂ ਹੀਣੇ ਰਹਿ ਕੇ - 2, 2.***
***ਵਿਸ਼ਟਾ ਵਿਚ ਰਲ ਜਾਂਦੇ ਨੇ, .........-2***

ਕਹਿੰਦੇ ਬੀਬਾ! ਪ੍ਰਮੇਸ਼ਰ ਦਾ ਨਾਮ ਜਦ ਤੱਕ ਪ੍ਰਾਪਤ ਨਹੀਂ ਹੁੰਦਾ, ਸਰੀਰ ਛੱਡਣ ਤੋਂ ਬਾਦ ਵਿਸ਼ਟਾ ਵਿਚ ਰਲ ਜਾਂਦੇ ਹਨ, ਜਿਸਨੂੰ ਅਸੀਂ ਦੇਖਣਾ ਨਹੀਂ ਚਾਹੁੰਦੇ -

***ਨਾਨਕ ਨਾਮੁ ਨ ਚੇਤਨੀ***
***ਅਗਿਆਨੀ ਅੰਧੁਲੇ ਅਵਰੇ ਕਰਮ ਕਮਾਇ॥***
***ਜਮ ਦਰਿ ਬਧੇ ਮਾਰੀਅਹਿ ਫਿਰਿ ਵਿਸਟਾ ਮਾਹਿ ਪਚਾਹਿ॥***

***ਪੰਨਾ - 648***

ਸਵਾਲ ਆਉਂਦਾ ਹੈ - ਸਾਡੇ ਸਾਮ੍ਹਣੇ ਕਿ ਇਹ ਜੀਵ ਜਾਂਦਾ ਕਿਥੇ

ਹੈ? ਜਦੋਂ ਆਦਮੀ ਮਰ ਜਾਂਦਾ ਹੈ, ਫੇਰ ਜੀਵ ਦਾ ਕੀ ਹਾਲ ਹੁੰਦਾ ਹੈ? ਰਾਜਕੁਮਾਰੀ ਇਹੀ ਸਵਾਲ ਭਾਈ ਤਿਲੋਕਾ ਜੀ ਤੋਂ ਪੁਛਦੀ ਹੈ -

***ਧਾਰਨਾ - ਮੈਨੂੰ ਦੱਸਿਓ ਪਿਆਰਿਓ,***
***ਕਿਥੇ ਜੀਵ ਚਲਿਆ ਜਾਂਦੈ - 2, 2.***
***ਕਿਥੇ ਜੀਵ ਚਲਿਆ ਜਾਂਦੈ -2, 2.***
***ਮੈਨੂੰ ਦੱਸਿਓ ਪਿਆਰਿਓ,............-2***

ਕਹਿਣ ਲੱਗੇ, ਰਾਜਕੁਮਾਰੀ! ਸਰੀਰ ਦਾ ਵਿਛੋੜਾ ਹੋਣ ਤੇ ਸਾਰੇ ਇਕ ਥਾਂ ਨਹੀਂ ਜਾਇਆ ਕਰਦੇ, ਵੱਖਰੇ-ਵੱਖਰੇ ਥਾਂ ਜਾਂਦੇ ਹਨ, ਮੇਲ ਨਹੀਂ ਹੋਇਆ ਕਰਦਾ। ਮਹਾਰਾਜ ਜੀ ਕਹਿੰਦੇ ਨੇ ਕਿ ਜੀਵ ਜਿਹੜਾ ਹੈ -

***ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥***
***ਜੀਵਿ ਜੀਵਿ ਮੁਏ ਮੁਏ ਜੀਵੇ॥ ਪੰਨਾ - 1238***

ਸੰਸਾਰ ਵਿਚ ਇਕ ਵਾਰੀ ਤਾਂ ਨਹੀਂ ਜੁੜੇ, ਬਹੁਤ ਵਾਰੀ ਜੁੜੇ ਹਾਂ, ਬਹੁਤ ਵਾਰੀ ਮੇਲ ਹੋਇਆ ਹੈ - ਸੰਗਤਾਂ ਦਾ ਵੀ, ਆਪਣਾ ਵੀ, ਘਰ ਵਾਲਿਆਂ ਦਾ ਵੀ, ਮਿੱਤਰਾਂ ਦਾ ਵੀ, ਦੁਸ਼ਮਣਾਂ ਦਾ ਵੀ। ਪਰ ਇਹ ਪਛਾਣ ਨਹੀਂ ਆਉਂਦੀ ਕਿ ਪਿਛਲੇ ਜਨਮ 'ਚ ਤੁਸੀਂ ਮਿਲੇ ਸੀ ਜਾਂ ਨਹੀਂ ਮਿਲੇ ਸੀ। ਕਿਸੇ-ਕਿਸੇ ਨੂੰ ਤਾਂ ਲਗ ਜਾਂਦਾ ਹੈ, ਸਾਰਿਆਂ ਨੂੰ ਪਤਾ ਨਹੀਂ ਲਗਦਾ -

***ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥***
***ਜੀਵਿ ਜੀਵਿ ਮੁਏ ਮੁਏ ਜੀਵੇ॥***
***ਕੇਤਿਆ ਕੇ ਬਾਪ ਕੇਤਿਆ ਕੇ ਬੇਟੇ***
***ਕੇਤੇ ਗੁਰ ਚੇਲੇ ਹੂਏ॥ ਪੰਨਾ - 1238***

ਕਈ ਵਾਰੀ ਪਿਓ ਬਣ ਗਏ, ਕਈ ਵਾਰੀ ਉਹਦੇ ਹੀ ਪੁੱਤਰ ਜਾਂ ਪੋਤਰੇ ਬਣ ਗਏ - ਇਕੋ ਘਰ ਦੇ ਅੰਦਰ।

ਇਕ ਸਾਖੀ ਸੁਣਾਇਆ ਕਰਦੇ ਨੇ ਤੇ ਗੁਰੂ ਨਾਨਕ ਪਾਤਸ਼ਾਹ ਜੀ ਬਾਰੇ ਦੱਸਿਆ ਕਰਦੇ ਹਨ ਕਿ ਇਕ ਖੂਹ ਉਤੇ ਸੋਹਣਾ ਥਾਂ ਦੇਖ ਕੇ ਆਪ ਬੈਠ ਗਏ। ਖੂਹ ਚਲਦਾ ਸੀ, ਪ੍ਰਸ਼ਾਦਾ ਆਇਆ, ਉਨ੍ਹਾਂ ਨੇ ਮਹਾਰਾਜ ਜੀ ਨੂੰ ਬੜੇ ਪਿਆਰ ਨਾਲ ਪ੍ਰਸ਼ਾਦਾ ਛਕਾਇਆ। ਮਹਾਰਾਜ ਜੀ ਦੇ ਮੁਖ 'ਚੋਂ ਨਿਕਲ ਗਿਆ, ਕਹਿੰਦੇ, "ਬਜ਼ੁਰਗਾ! ਤੇਰੀ ਮੁਕਤੀ ਕਰ ਦੇਈਏ?" ਕਹਿੰਦਾ, "ਵਾਹ ਸੰਤ ਜੀ! ਨਾਲੇ ਮੈਂ ਪ੍ਰਸ਼ਾਦੇ ਛਕਾਏ, ਨਾਲੇ ਮੇਰੀ ਮੁਕਤੀ ਕਰਨ ਲੱਗੇ ਓਂ; ਆਹ ਬੱਚਿਆਂ ਦਾ ਕੀ ਬਣੇਗਾ?" ਮਹਾਰਾਜ ਜੀ ਹੱਸ ਪਏ, ਕਹਿੰਦੇ, "ਮਰਦਾਨਿਆਂ! ਇਹਨੂੰ ਐਂ ਨਹੀਂ ਪਤਾ ਕਿ ਮੁਕਤੀ ਕੀ ਹੁੰਦੀ ਹੈ? ਮਰਨ ਨੂੰ ਹੀ ਮੁਕਤੀ ਸਮਝਦਾ ਹੈ।" ਬਹੁਤੇ ਸਮਝਦੇ ਨੇ ਕਿ ਰੱਬ ਦੇ ਕੋਲ ਮੇਰੀ ਚਿੱਠੀ ਨਹੀਂ ਨਿਕਲੀ। ਚਿੱਠੀ ਨਿਕਲ ਕੇ ਤੂੰ ਤਖਤ ਤੇ ਬਹਿਣਾ ਹੈ? ਨਰਕਾਂ 'ਚ ਘੁੰਮਣਾ ਹੈ। ਚੰਗਾ ਹੈ ਜੇ ਜਿਉਂਦਾ-ਜਿਉਂਦਾ ਵਾਹਿਗੁਰੂ-ਵਾਹਿਗੁਰੂ ਕਹਿ ਲਵੇਂ। ਕੋਈ ਮਹਾਂਪੁਰਸ਼ ਆ ਜਾਵੇ, ਉਹਦੀ ਧੂੜ ਉਡ ਕੇ ਪੈ ਜਾਵੇ; ਕੀ ਪਤਾ ਤੇਰੇ ਲੇਖ ਹੀ ਬਦਲ ਜਾਣ? ਉਡੀਕ ਕਰ, ਅਰਦਾਸ ਕਰ, ਬਾਰ-ਬਾਰ ਅਰਦਾਸ ਕਰ -

*ਨਾਨਕ ਦਾਸੁ ਇਹੈ ਸੁਖੁ ਮਾਗੈ*
*ਮੋ ਕਉ ਕਰਿ ਸੰਤਨ ਕੀ ਧੂਰੇ॥ ਪੰਨਾ - 13*

ਹੇ ਪ੍ਰਭੂ! ਕੋਈ ਧੂੜੀ ਦੇ ਦੇ ਮੈਨੂੰ -

*ਦਾਨੁ ਮਹਿੰਡਾ ਤਲੀ ਖਾਕੁ*
*ਜੇ ਮਿਲੈ ਤ ਮਸਤਕਿ ਲਾਈਐ॥ ਪੰਨਾ - 468*

ਸੋ ਇਸ ਤਰ੍ਹਾਂ ਦੇ ਨਾਲ ਇਕ ਪ੍ਰੇਮੀ ਕਹਿੰਦਾ, ਚਿੱਠੀ ਆ ਜਾਵੇ। ਬਾਬਾ ਜੀ ਤੁਸੀਂ ਕਰੋ, ਓਧਰਲਾ ਪਾਸਾ ਹੀ ਕਰ ਦਿਓ। ਮੈਂ ਕਿਹਾ, ਇਹ ਮੇਰੇ ਹੱਥ ਵਿਚ ਐ ਕਿ ਮੈਂ ਓਧਰ ਨੂੰ ਕਰ ਦੇਵਾਂ? ਫੇਰ ਤਾਂ ਮੈਂ ਇਥੇ ਦੋ ਸਿੰਘ ਰੱਖਾਂ ਕਿ ਲੈ ਜਾ ਬਾਬੇ ਨੂੰ, ਇਹਦਾ ਗਲ ਘੁੱਟ ਦੇ ਕਿਉਂਕਿ ਦੂਜਾ ਪਾਸਾ ਮੰਗਦਾ ਹੈ ਇਹ। ਐਂ ਨਹੀਂ ਹੁੰਦਾ ਪ੍ਰੇਮੀਓਂ! ਉਹ ਗਲਤ ਸਮਝਦਾ ਸੀ - ਮੁਕਤੀ ਨੂੰ। ਅਸੀਂ ਮਰਨ ਨੂੰ ਮੁਕਤੀ ਸਮਝਦੇ ਹਾਂ। ਮਰਨਾ ਮੁਕਤੀ ਨਹੀਂ ਹੁੰਦੀ। ਜਿਹੜੇ ਕਰਮ ਕੀਤੇ ਨੇ, ਮਰਨ ਤੋਂ ਬਾਦ ਉਨ੍ਹਾਂ ਦਾ ਤਾਂ ਲੇਖਾ ਤਿਆਰ ਪਿਆ ਹੈ- ਭੁਗਤਣ ਵਾਸਤੇ -

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ - 315*

ਓਥੇ ਤਾਂ ਧਰਮਰਾਜ ਖੜ੍ਹਾ ਤੇਰੀ ਉਡੀਕ ਕਰ ਰਿਹਾ ਹੈ ਕਿ ਆ ਜਾ ਤੂੰ; ਇਥੇ ਤੂੰ ਕਰ ਲੈ ਹੁਣ ਦੁਨੀਆਂ 'ਚ ਮਨਮਰਜ਼ੀਆਂ; ਫੇਰ ਤੈਨੂੰ ਪਤਾ ਲੱਗੇਗਾ -

*ਆਪੀਨੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ॥*
*ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ॥*
*ਅਗੈ ਕਰਣੀ ਕੀਰਤਿ ਵਾਚੀਐ ਬਹਿ ਲੇਖਾ ਕਰਿ ਸਮਝਾਇਆ॥*
*ਥਾਉ ਨ ਹੋਵੀ ਪਉਦੀਈ ਹੁਣਿ ਸੁਣੀਐ ਕਿਆ ਰੂਆਇਆ॥*
*ਮਨਿ ਅੰਧੈ ਜਨਮੁ ਗਵਾਇਆ॥ ਪੰਨਾ - 464*

ਧਰਮਰਾਜ ਕਹਿੰਦਾ ਹੈ ਕਿ ਇਸ ਨੂੰ ਸਵਰਗਾਂ ਵਿਚੋਂ ਸਿੱਟ ਦਿਓ, ਧੱਕਾ ਦੇ ਦਿਓ ਨਰਕਾਂ 'ਚ। ਕਹਿੰਦਾ ਮੈਨੂੰ ਪੈਰ ਰੱਖਣ ਜੋਗਾ ਥਾਉਂ ਦੇ ਦਿਉ, ਐਨੇ 'ਚ ਹੀ ਗੁਜ਼ਾਰਾ ਕਰ ਲਵਾਂਗਾ। ਕਹਿੰਦੇ, ਐਥੇ ਨਹੀਂ ਤੂੰ ਰਹਿ ਸਕਦਾ-

*ਮਨਿ ਅੰਧੈ ਜਨਮੁ ਗਵਾਇਆ॥ ਪੰਨਾ - 464*

ਜਦ ਅੰਨ੍ਹਾ ਸੀ, ਜਦ ਜਨਮ ਗਵਾ ਰਿਹਾ ਸੀ? ਅੱਗੇ ਕੋਈ ਨਹੀਂ ਤੇਰੇ ਲਈ ਤਖਤ ਲਾਈਂ ਬੈਠਾ। ਸੋ ਪਿਆਰਿਓ! ਸਮਝੋ, ਜੇ ਕਾਗਜ਼ ਕਢਾਉਣੇ

ਨੇ, ਤੂੰ ਰੱਬ ਦਾ ਹੀ ਨਾਮ ਲੈ ਲੈ, ਤੇਰੇ ਸਾਰੇ ਦੁੱਖ ਹਟ ਜਾਣਗੇ।

ਸੋ ਐਸ ਤਰ੍ਹਾਂ ਦੇ ਨਾਲ ਕਹਿੰਦਾ, "ਮੇਰੀ ਮੁਕਤੀ ਨਾ ਕਰਿਓ, ਮੇਰੇ ਬਾਲ ਬੱਚੇ ਅਜੇ ਛੋਟੇ-ਛੋਟੇ ਨੇ।" ਮਹਾਰਾਜ ਕਹਿੰਦੇ, "ਸਮਝਦਾ ਨਹੀਂ ਹੈ।" ਦੂਜੀ ਵਾਰੀ ਜਦ ਆਏ, ਤਾਂ ਓਹੀ ਬਜ਼ੁਰਗ ਮਰ ਕੇ ਬੈਲ ਬਣਿਆ ਹੋਇਆ ਹੈ। ਫੇਰ ਮਹਾਰਾਜ ਜੀ ਨੇ ਕੰਨ 'ਚ ਗੱਲ ਕਹੀ ਕਿ ਹੁਣ ਤਾਂ ਮੁਕਤੀ ਕਰਾ ਲੈ। ਸਿਰ ਹਿਲਾ ਦਿਤਾ, ਕਹਿੰਦਾ, ਜੇ ਮੈਂ ਮਰ ਗਿਆ, ਇਨ੍ਹਾਂ ਨੂੰ ਦਸ ਰੁਪਿਆਂ ਦਾ ਹੋਰ ਲੈਣਾ ਪਵੇਗਾ। ਉਨ੍ਹਾਂ ਦਿਨਾਂ ਵਿਚ ਭਾਅ ਬੜੇ ਸਸਤੇ ਸੀ, ਬੈਲ ਦਸ ਰੁਪਏ ਦਾ ਆਉਂਦਾ ਸੀ ਤੇ ਗਊ ਪੰਜ ਰੁਪਏ ਦੀ ਆਉਂਦੀ ਸੀ। ਉਹ ਰੁਪਈਆ ਨਹੀਂ ਸੀ; ਨਾਉਂ ਦਾ ਹੀ ਰੁਪਈਆ ਸੀ, ਪਰ ਉਹ ਕਿੰਨੇ **Pounds** (ਪੌਂਡ) ਦਾ ਸੀ। ਸੋ ਇਸ ਤਰ੍ਹਾਂ ਦੇ ਨਾਲ ਤੀਜੀ ਵਾਰੀ ਜਦ ਮਹਾਰਾਜ ਆਏ, ਕੁੱਤਾ ਬਣਿਆ ਹੋਇਆ ਹੈ। ਕਹਿੰਦੇ, ਹੁਣ ਤਾਂ ਮੁਕਤੀ ਕਰ ਦੇਈਏ ਤੇਰੀ? ਕਹਿੰਦਾ, "ਮੇਰੇ ਮੁੰਡੇ ਸ਼ਰਾਬ ਪੀ ਕੇ ਸੌਂ ਜਾਂਦੇ ਨੇ; ਨੂੰਹਾਂ ਨੂੰ ਪਤਾ ਨਹੀਂ ਹੈ, ਛੋਟੀ ਜਿਹੀ ਤਾਲੀ ਲਾ ਕੇ ਉਪਰ ਕੋਠੇ ਤੇ ਪੈ ਜਾਂਦੀਆਂ ਨੇ। ਚੋਰਾਂ ਨੂੰ ਪਤਾ ਹੀ ਹੁੰਦਾ ਹੈ ਕਿ ਥੱਕੇ ਹੋਏ ਕਿਸਾਨਾਂ ਨੂੰ ਨੀਂਦ ਆ ਜਾਂਦੀ ਹੈ। ਮੈਂ ਸਾਰੀ ਰਾਤ ਜਾਗਦਾ ਹਾਂ, ਆਹ! ਮੇਰੀ ਪਿੱਠ ਭੰਨੀ ਪਈ ਹੈ ਚੋਰਾਂ ਨੇ - ਸੋਟੀਆਂ ਮਾਰ-ਮਾਰ ਕੇ। ਜੇ ਤੁਸੀਂ ਮੇਰੀ ਮੁਕਤੀ ਕਰ ਦਿਤੀ ਤਾਂ ਇਹ ਗਰੀਬ ਹੋ ਜਾਣਗੇ। ਜੇ ਮੈਂ ਮਰ ਗਿਆ ਤਾਂ ਇਨ੍ਹਾਂ ਦੀ ਰਾਖੀ ਕੌਣ ਕਰੇਗਾ?" ਸੋ ਇਸ ਤਰ੍ਹਾਂ ਨਾਲ ਦੁਨੀਆਂ ਵਿਚ ਘੁੰਮਦਾ-ਘੁੰਮਾਉਂਦਾ ਇਕ ਗੰਦੇ ਪਾਣੀ ਦਾ ਸੁੰਡ ਬਣ ਗਿਆ। ਮਹਾਰਾਜ ਜੀ ਕਹਿਣ ਲੱਗੇ, "ਮਰਦਾਨਿਆਂ! ਵਾਹਿਗੁਰੂ ਕਹਿ ਕੇ ਛਿੱਟਾ ਮਾਰ ਦੇ।" ਜਦੋਂ ਸਰੀਰ ਛੱਡ ਦਿਤਾ, ਦੇਵ ਦੇਹੀ ਪ੍ਰਾਪਤ ਹੋ ਗਈ ਤਾਂ ਮਹਾਰਾਜ ਜੀ ਨੂੰ ਨਮਸਕਾਰ ਕਰਕੇ ਕਹਿਣ ਲੱਗਿਆ ਕਿ ਸੱਚੇ ਪਾਤਸ਼ਾਹ! ਜੇ ਇਹੀ ਮੁਕਤੀ ਸੀ ਤਾਂ ਤੁਸੀਂ ਪਹਿਲਾਂ ਹੀ ਕਿਉਂ ਨਾ ਕਰ ਦਿਤੀ? ਮਹਾਰਾਜ ਕਹਿੰਦੇ, "ਹੁਣ ਤੂੰ ਇਹ ਗੱਲ ਕਹਿੰਦਾ ਹੈਂ, ਪਰ ਪਹਿਲਾਂ ਤਾਂ ਤੂੰ ਕਹਿੰਦਾ ਸੀ ਕਿ ਮੈਂ ਤਾਂ ਜੀ ਆਪਣੇ ਪੁੱਤਰ, ਪੋਤਿਆਂ ਨੂੰ ਦੇਖਦਾ ਰਹਿੰਦਾ ਹਾਂ, ਇਹਦੇ ਵਿਚ ਮੈਨੂੰ ਬੜਾ ਅਨੰਦ ਹੈ।"

***ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥***
***ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥***
***ਆਗੇ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥*** ***ਪੰਨਾ - 1238***

ਅਸੀਂ ਪਹਿਲਾਂ ਕੀ ਸੀਗੇ, ਹੁਣ ਕੀ ਹਾਂ? ਕਿਸੇ ਨੂੰ ਨਹੀਂ ਪਤਾ, ਕਿਸੇ ਵਿਰਲੇ-ਵਿਰਲੇ ਨੂੰ ਪਤਾ ਹੈ।

ਵਾਹਿਗੁਰੂ ਜੀ ਨੇ ਆਪਣੀ ਮੌਜ ਅਨੁਸਾਰ ਬਿਨਾਂ ਕਿਸੇ ਦੇ ਸਲਾਹ ਮਸ਼ਵਰੇ ਤੋਂ ਅਨੇਕਾਂ ਭਾਂਤਾਂ ਦੀ ਸ੍ਰਿਸ਼ਟੀ ਦੀ ਰਚਨਾ ਕੀਤੀ। ਸਿਆਣਿਆਂ ਦੇ ਆਪੋ ਆਪਣੇ ਖਿਆਲ ਹਨ ਕੋਈ ਇਸ ਰਚਨਾ ਨੂੰ ਕਿਸੇ ਤਰ੍ਹਾਂ ਵਰਣਨ

ਕਰਦਾ ਹੈ, ਕੋਈ ਕਿਸੇ ਤਰ੍ਹਾਂ ਨਾਲ। ਪਦਾਰਥਵਾਦ ਦੇ ਜਾਣੂੰ ਵਿਗਿਆਨੀ, ਇਸਨੂੰ ਆਪਣੇ ਬੇਅੰਤ ਮਤਾਂ ਅਨੁਸਾਰ ਵਰਣਨ ਕਰਦੇ ਹਨ। ਗੁਰੂ ਦਸ਼ਮੇਸ਼ ਪਿਤਾ ਨੇ ਫੁਰਮਾਨ ਕੀਤਾ ਹੈ -

*ਆਪੁ ਆਪੁਨੀ ਬੁਧਿ ਹੈ ਜੇਤੀ॥*
*ਬਰਨਤ ਭਿੰਨ ਭਿੰਨ ਤੁਹਿ ਤੇਤੀ॥*
*ਤੁਮਰਾ ਲਖਾ ਨ ਜਾਇ ਪਸਾਰਾ॥*
*ਕਿਹ ਬਿਧਿ ਸਜਾ ਪ੍ਰਥਮ ਸੰਸਾਰਾ॥ (ਚੌਪਈ ਸਾਹਿਬ)*

ਗੁਰਬਾਣੀ ਅਨੁਸਾਰ ਸੰਖੇਪ ਵਿਚ ਦੱਸਿਆ ਗਿਆ ਹੈ ਕਿ -

*ਜਲੁ ਤਰੰਗ ਅਗਨੀ ਪਵਨੈ ਫੁਨਿ*
*ਤ੍ਰੈ ਮਿਲਿ ਜਗਤੁ ਉਪਾਇਆ॥*
*ਐਸਾ ਬਲੁ ਛਲੁ ਤਿਨ ਕਉ ਦੀਆ*
*ਹੁਕਮੀ ਠਾਕਿ ਰਹਾਇਆ॥ ਪੰਨਾ - 1345*

ਜਪੁਜੀ ਸਾਹਿਬ ਵਿਚ ਫੁਰਮਾਨ ਹੋਇਆ ਹੈ ਕਿ -

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥ ਪੰਨਾ - 3*

ਬਾਣੀ ਦਾ ਸਿਧਾਂਤ ਹੈ ਕਿ ਸ੍ਰਿਸ਼ਟੀ ਦੀ ਰਚਨਾ ਹੁਕਮ ਅਨੁਸਾਰ ਸ਼ਬਦ ਤੋਂ ਹੋਈ ਹੈ। ਇਹ ਗੱਲ ਦ੍ਰਿੜ੍ਹਤਾਪੂਰਵਕ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਰਸਾ ਰਹੀ ਹੈ ਕਿ ਰਚਨਾ ਤੋਂ ਪਹਿਲਾਂ ਅਕਾਲ ਪੁਰਖ ਆਪੇ ਹੀ ਆਪ ਸੀ।

*ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥*
*ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥*
*ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥*
*ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥*
*ਨਾ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥*
*ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥*
*ਬ੍ਰਹਮਾ ਬਿਸਨੁ ਮਹੇਸੁ ਨ ਕੋਈ।। ਅਵਰੁ ਨ ਦੀਸੈ ਏਕੋ ਸੋਈ॥*
*ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ*

*ਪਾਇਦਾ॥* *ਪੰਨਾ - 1035*

ਇਸੇ ਸ਼ਬਦ ਵਿਚ ਅੱਗੇ ਦਰਸਾਂਦੇ ਹਨ -

*ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥*
*ਬਾਝੁ ਕਲਾ ਆਡਾਣੁ ਰਹਾਇਆ॥*
*ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥*
*ਵਿਰਲੇ ਕਉ ਗੁਰ ਸਬਦੁ ਸੁਣਾਇਆ॥*
*ਕਰਿ ਕਰਿ ਦੇਖੈ ਹੁਕਮੁ ਸਬਾਇਆ॥*
*ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥*

*ਪੰਨਾ - 1036*

ਥੋੜ੍ਹੇ ਵਿਸਤਾਰ ਦੇ ਨਾਲ ਆਪ ਫੁਰਮਾਉਂਦੇ ਹਨ -

*ਜਲੁ ਤਰੰਗ ਅਗਨੀ ਪਵਨੈ ਫੁਨਿ ਤ੍ਰੈ ਮਿਲਿ ਜਗਤੁ ਉਪਾਇਆ॥*
*ਐਸਾ ਬਲੁ ਛਲੁ ਤਿਨ ਕਉ ਦੀਆ ਹੁਕਮੀ ਠਾਕਿ ਰਹਾਇਆ॥*
*ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥* *ਪੰਨਾ - 1345*

ਗੁਰੂ ਮਹਾਰਾਜ ਜੀ ਉਸ ਅਵਸਥਾ ਦਾ ਜ਼ਿਕਰ ਕਰਦੇ ਹੋਏ ਫੁਰਮਾਨ ਕਰਦੇ ਹਨ -

*ਪਿਤਾ ਕਾ ਜਨਮੁ ਕਿ ਜਾਨੈ ਪੂਤੁ॥*
*ਸਗਲ ਪਰੋਈ ਅਪੁਨੈ ਸੂਤਿ॥* *ਪੰਨਾ - 284*

*ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥*
*ਅਵਰ ਨ ਬੂਝਿ ਕਰਤ ਬੀਚਾਰੁ॥*
*ਕਰਤੇ ਕੀ ਮਿਤਿ ਨ ਜਾਨੈ ਕੀਆ॥*
*ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥* *ਪੰਨਾ - 285*

ਦੂਸਰਾ ਸਿਧਾਂਤ ਆਪ ਪ੍ਰਗਟ ਕਰਦੇ ਹਨ ਕਿ ਵਾਹਿਗੁਰੂ ਆਪਣੀ ਸ੍ਰਿਸ਼ਟੀ ਸਾਜ ਕੇ ਘਟ-ਘਟ ਵਿਚ ਵਿਆਪਕ ਹੁੰਦਾ ਹੋਇਆ ਵੀ ਨਿਰਲੇਪ ਹੈ ਕਿਸੇ ਪਕੜ ਵਿਚ ਨਹੀਂ ਆਇਆ।

*ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ॥*
*ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥*
*ਪੰਨਾ - 463*

ਭਾਈ ਗੁਰਦਾਸ ਜੀ ਸ੍ਰਿਸ਼ਟੀ ਦੀ ਰਚਨਾ ਬਾਰੇ ਹੀ ਫੁਰਮਾਨ ਕਰਦੇ ਅੰਕਿਤ ਕਰਦੇ ਹਨ ਕਿ ਨਿਰੰਕਾਰ ਆਪਣੀ ਮਹਿਮਾ ਵਿਚ ਆਪ ਹੀ ਸਥਿਤ ਸੀ ਉਸ ਨੂੰ ਕੋਈ ਮਜ਼ਬੂਰੀ ਨਹੀਂ ਸੀ, ਨਾ ਹੀ ਕੋਈ ਹੋਰ ਪ੍ਰਬਲ ਸ਼ਕਤੀ

ਜੋ ਉਨ੍ਹਾਂ ਨੂੰ ਪ੍ਰੇਰਨਾ ਦੇ ਕੇ ਸ੍ਰਿਸ਼ਟੀ ਦੀ ਰਚਨਾ ਕਰਾਉਂਦੀ। ਵਾਹਿਗੁਰੂ ਜੀ ਆਪੇ ਆਪ ਹੀ ਸਨ ਅਤੇ ਨਿਰੰਕਾਰ ਅਵਸਥਾ 'ਚ ਆਪਣੀ ਮਹਿਮਾ ਵਿਚ ਆਪ ਸਥਿਤ ਸਨ। ਆਪ ਜੀ ਨੇ ਜਦੋਂ ਰਚਨਾ ਕੀਤੀ ਤਾਂ ਆਪ ਨਿਰੰਕਾਰ ਰੂਪ ਤੋਂ ਸਰਗੁਣ ਰੂਪ ਵਿਚ ਪ੍ਰਗਟ ਹੋਏ ਅਤੇ ਨਿਰੰਕਾਰ ਤੋਂ ਏਕੰਕਾਰ ਹੋ ਕੇ ਸ਼ਬਦ ਰਾਹੀਂ ਰਚਨਾ ਕੀਤੀ। ਉਹ ਸ਼ਬਦ ਅਕਾਲ ਪੁਰਖ ਵਿਚ ਹੀ ਸੀ ਜਿਸ ਨੂੰ ਓਅੰਕਾਰ ਕਿਹਾ ਜਾਂਦਾ ਹੈ। ਉਸ ਓਅੰਕਾਰ ਰੂਪੀ ਸ਼ਬਦ ਵਿਚੋਂ ਸਾਰੀ ਸ੍ਰਿਸ਼ਟੀ ਦੀ ਰਚਨਾ ਹੋਈ।

***ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ।***
***ਏਕੰਕਾਰਹੁੰ ਸ਼ਬਦ ਧੁਨ ਓਅੰਕਾਰ ਅਕਾਰ ਬਨਾਯਾ।***

***ਭਾਈ ਗੁਰਦਾਸ ਜੀ, ਵਾਰ 26/2***

ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ –

***ਉਤਪਤਿ ਪਰਲਉ ਸਬਦੇ ਹੋਵੈ॥***
***ਸਬਦੇ ਹੀ ਫਿਰਿ ਓਪਤਿ ਹੋਵੈ॥ ਪੰਨਾ – 117***

***ਏਕ ਕਵਾਵੈ ਤੇ ਸਭਿ ਹੋਆ॥ ਪੰਨਾ – 1003***

ਗੁਰੂ ਦਸ਼ਮੇਸ਼ ਪਿਤਾ ਦਾ ਵੀ ਫੁਰਮਾਨ ਹੈ ਕਿ –

***ਪ੍ਰਥਮ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ॥***

ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ –

***ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥***
***ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥***

***ਪੰਨਾ – 19***

ਇਸ ਅਵਸਥਾ ਨੂੰ ਕੋਈ ਵੀ ਦੁਨੀਆਂ ਵਿਚ ਕਹਿਣ ਲਈ ਸਮਰਥ ਨਹੀਂ ਹੈ। ਜਦੋਂ ਗੁਰੂ ਨਾਨਕ ਪਾਤਸ਼ਾਹ ਨੂੰ ਸਿੱਧਾਂ ਨੇ ਪੁਛਿਆ –

***ਆਦਿ ਕਉ ਕਵਨੁ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ॥***

***ਪੰਨਾ – 940***

ਰਚਨਾ ਦੇ ਮੁੱਢ ਵਿਚ ਕੀ ਹਾਲਤ ਸੀ? ਇਸ ਦਾ ਕੀ ਵਿਚਾਰ ਦੱਸਦੇ ਹੋ? ਉਸ ਵੇਲੇ ਅਫੁਰ ਨਿਰੰਕਾਰ ਕਿਥੇ ਵਸਦਾ ਸੀ? ਤਾਂ ਉਸਦੇ ਉਤਰ ਵਿਚ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਆਦਿ ਦੀ ਅਵਸਥਾ ਕਥਨ ਕਹਿਣ ਤੋਂ ਬਾਹਰ ਹੈ ਉਸਦੀ ਵਿਚਾਰ ਨਹੀਂ ਹੋ ਸਕਦੀ ਕਿਉਂਕਿ ਵਾਹਿਗੁਰੂ ਜੀ ਨਿਰਗੁਣ ਰੂਪ ਵਿਚ ਹੋਣ ਕਰਕੇ ਵਿਸਮਾਦ ਰੂਪ ਸਨ। ਇਸ ਕਰਕੇ ਇਸ ਅਵਸਥਾ ਨੂੰ ਕਥਿਆ ਨਹੀਂ ਜਾ ਸਕਦਾ ਅਤੇ ਵਾਹਿਗੁਰੂ ਜੀ ਨੇ

ਆਪਣੇ ਆਪ ਵਿਚ ਹੀ ਵਾਸਾ ਕੀਤਾ ਹੋਇਆ ਸੀ।

***ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ***
***ਸੁੰਨ ਨਿਰੰਤਰਿ ਵਾਸੁ ਲੀਆ॥***
***ਪੰਨਾ - 940***

ਵਿਅਕਤੀ ਰਹਿਤ ਹੋਣ ਦੀ ਹਾਲਤ ਹੋਣ ਤੋਂ ਨਿਰਮਲ ਸਰੂਪ ਆਪ ਹੀ ਬਣਿਆ ਫਿਰ ਨਿਰਗੁਣ ਤੋਂ ਸਰਗੁਣ ਹੋਇਆ -

***ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ॥***

***ਪੰਨਾ - 940***

ਬਾਣੀ ਵਿਚ ਵਾਹਿਗੁਰੂ ਜੀ ਦੇ ਦੋ ਰੂਪ ਦੱਸੇ ਹਨ। ਇਕ ਉਹ ਹੈ ਜਦੋਂ ਉਸਨੇ ਕੋਈ ਰਚਨਾ ਨਹੀਂ ਸੀ ਰਚੀ, ਆਪਣੀ ਮਹਿਮਾ ਦੇ ਵਿਚ ਆਪ ਹੀ ਸਥਿਤ ਸੀ। ਉਸ ਦੇ ਅਕਰਤਾ ਜਾਂ ਅਜੂਨੀ ਹੋਣ ਦੇ ਗੁਣ ਉਸ ਤੇ ਨਹੀਂ ਘਟ ਸਕਦੇ। ਸਗੋਂ ਉਸ ਬਾਬਤ ਅਸੀਂ ਕੋਈ ਵੀ ਖਿਆਲ ਆਪਣੇ ਮਨ ਵਿਚ ਨਹੀਂ ਬੰਨ੍ਹ ਸਕਦੇ। ਇਹ ਉਸ ਦਾ 'ਨਿਰਗੁਣ' ਰੂਪ ਹੈ। ਫਿਰ ਉਸ ਨੇ ਰਚਨਾ ਕੀਤੀ ਤੇ ਆਪਣੇ ਆਪ ਨੂੰ ਕੁਦਰਤ ਵਿਚ ਦਰਸਾਇਆ। ਜਿਤਨੇ ਗੁਣ ਜਾਂ ਸਿਫਤਾਂ ਉਸ ਦੀਆਂ ਵਰਣਨ ਕੀਤੀਆਂ ਜਾਂਦੀਆਂ ਹਨ, ਉਹ ਸਭ ਉਸ 'ਸਰਗੁਣ' ਰੂਪ ਬ੍ਰਹਮ ਦੀਆਂ ਹਨ। ਇਹ ਦੋਵੇਂ ਰੂਪ ਇਕੋ ਵਾਹਿਗੁਰੂ ਦੇ ਹਨ। ਫੇਰ ਇਸ ਜੀਵ ਬਾਰੇ ਵਿਚਾਰ ਹੈ -

***ਕਹਾ ਤੇ ਆਵੈ ਕਹਾ ਇਹੁ ਜਾਵੈ ਕਹਾ ਇਹੁ ਰਹੈ ਸਮਾਈ॥***

***ਪੰਨਾ - 940***

ਗੁਰੂ ਮਹਾਰਾਜ ਜੀ ਉਤਰ ਦਿੰਦੇ ਹਨ -

***ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ॥***
***ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ॥***
***ਪੰਨਾ - 940***

ਸੋ ਇਸ ਤਰ੍ਹਾਂ ਨਾਲ ਵਾਹਿਗੁਰੂ ਜੀ ਆਪ ਹੀ ਜਾਣਦੇ ਹਨ ਕਿ ਕਿਸ ਤਰ੍ਹਾਂ ਦੇ ਨਾਲ ਸ੍ਰਿਸ਼ਟੀ ਦੀ ਰਚਨਾ ਹੋਈ। ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਫੁਰਮਾਨ ਹੈ ਕਿ -

***ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥***
***ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥***
***ਪੰਨਾ - 1***

ਇਹ ਸਾਰੀ ਕ੍ਰਿਆ ਹੁਕਮ ਦੇ ਅਧੀਨ ਚਲ ਰਹੀ ਹੈ। ਜੀਵ ਹੁਕਮ ਦੇ ਬੰਨ੍ਹੇ ਹੋਏ ਅਨੇਕਾਂ ਜੂਨਾਂ ਵਿਚ ਸਰੀਰ ਧਾਰਦੇ ਹਨ। ਸੰਜੋਗ ਦੀ ਕ੍ਰਿਆ ਨਾਲ ਇਕੱਠੇ ਹੋ ਕੇ ਮਿਲ ਜਾਂਦੇ ਹਨ। ਜਦੋਂ ਵਿਜੋਗ ਦੀ ਕ੍ਰਿਆ ਚਲਦੀ ਹੈ ਤਾਂ ਇਹ ਵਿਛੜ ਜਾਂਦੇ ਹਨ। ਇਹ ਗੱਲ ਨਿਰਣੇਪੂਰਵਕ ਨਹੀਂ ਆਖੀ

ਜਾ ਸਕਦੀ ਕਿ ਜੀਵ ਕਿਥੇ ਚਲੇ ਜਾਂਦੇ ਹਨ, ਕਿਥੇ ਰਹਿੰਦੇ ਹਨ? ਫੇਰ ਮਿਲਦੇ ਹਨ ਜਾਂ ਨਹੀਂ ਮਿਲਦੇ? ਇਹ ਤਾਂ ਅਕਾਲ ਪੁਰਖ ਆਪਣੀ ਕ੍ਰਿਆ ਆਪ ਹੀ ਜਾਣਦੇ ਹਨ ਪਰ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ –

*ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥*
*ਜੀਵਿ ਜੀਵਿ ਮੁਏ ਮੁਏ ਜੀਵੇ॥*
*ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥*
*ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥*

*ਪੰਨਾ – 1238*

ਗੁਰੂ ਮਹਾਰਾਜ ਜੀ ਇਹ ਸੰਕੇਤ ਦਿੰਦੇ ਹਨ ਕਿ ਜਦੋਂ ਜੀਵ ਸੰਸਾਰ ਵਿਚ ਆਉਂਦਾ ਹੈ ਤਾਂ ਇਥੇ ਆ ਕੇ ਕਰਮ ਕਰਦਾ ਹੈ। ਜੋ ਕ੍ਰਿਤ ਕਰਮ ਦਾ ਰੂਪ ਧਾਰ ਕੇ ਮੱਥੇ ਵਿਚ ਲਿਖ ਹੋ ਜਾਂਦੇ ਹਨ ਉਸਦੇ ਮੁਤਾਬਿਕ ਹੀ ਇਹ ਇਕ ਸਰੀਰ 'ਚੋਂ ਨਿਕਲਣ ਨਾਲ ਦੂਜਾ ਸਰੀਰ ਧਾਰਨ ਕਰ ਲੈਂਦੇ ਹਨ।

*ਸਭੁ ਕਰਣਾ ਕਿਰਤੁ ਕਰਿ ਲਿਖਿਐ*
*ਕਰਿ ਕਰਿ ਕਰਤਾ ਕਰੇ ਕਰੇ॥*
*ਪੰਨਾ – 1238*

ਫੇਰ ਵੀ ਆਦਮੀ ਦੇ ਮਨ ਵਿਚ ਜਗਿਆਸਾ ਬਣੀ ਰਹਿੰਦੀ ਹੈ। ਜਦੋਂ ਆਦਮੀ ਸੰਸਾਰ ਤੋਂ ਜਾਂਦਾ ਹੈ ਤਾਂ ਪੰਜਾਂ ਤੱਤਾਂ ਦਾ ਬਣਿਆ ਸਰੀਰ ਇਥੇ ਹੀ ਰਹਿ ਜਾਂਦਾ ਹੈ ਅਤੇ ਜੀਵ ਆਤਮਾ ਸੂਖਸ਼ਮ ਸਰੀਰ ਸਮੇਤ ਉਡਾਰੀ ਮਾਰਦਾ ਹੈ ਅਤੇ ਆਪਣੇ ਕਰਮਾਂ ਦੇ ਅਨੁਸਾਰ ਅਗਲਾ ਸਫਰ ਸ਼ੁਰੂ ਕਰ ਲੈਂਦਾ ਹੈ। ਜਿਵੇਂ ਕਿ ਗੁਰੂ ਦਸ਼ਮੇਸ਼ ਪਿਤਾ ਸਾਰਿਆਂ ਨੂੰ ਪ੍ਰਗਟ ਕਰਕੇ ਲਿਖਦੇ ਹਨ ਕਿ ਅਸੀਂ ਪਿਛਲੇ ਜਨਮ ਅੰਦਰ ਹੇਮਕੁੰਟ ਪ੍ਰਬਤ ਉਤੇ ਭਾਰੀ ਤਪੱਸਿਆ ਕਰਕੇ ਪ੍ਰਭੂ ਨਾਲ ਇਕਮਿਕ ਹੋ ਗਏ। ਸੰਸਾਰ ਦੀ ਹਾਲਤ ਦੇਖ ਕੇ ਸਾਨੂੰ ਹੁਕਮ ਦਿਤਾ ਕਿ ਤੁਸੀਂ ਜਾ ਕੇ ਧਰਮ ਨੂੰ ਫੈਲਾਉਣਾ ਕਰੋ ਅਤੇ ਅਧਰਮ ਨਾਲ ਭਰੀ ਹੋਈ ਬੁੱਧੀ ਵਿਚੋਂ ਕੁਬੁੱਧੀ ਨੂੰ ਦੂਰ ਕਰੋ। ਅਸੀਂ ਉਸ ਹੁਕਮ ਦੇ ਮੁਤਾਬਿਕ ਸੰਸਾਰ ਵਿਚ ਆਏ –

*ਅਬ ਮੈ ਅਪਨੀ ਕਥਾ ਬਖਾਨੋ।*
*ਤਪ ਸਾਧਤ ਜਿਹਿ ਬਿਧਿ ਮੋਹਿ ਆਨੋ।*
*ਹੇਮ ਕੁੰਟ ਪਰਬਤ ਹੈ ਜਹਾਂ।*
*ਸਪਤ ਸ੍ਰਿੰਗ ਸੋਭਿਤ ਹੈ ਤਹਾਂ।*
*ਸਪਤ ਸ੍ਰਿੰਗ ਤਿਹ ਨਾਮੁ ਕਹਾਵਾ।*
*ਪੰਡੁ ਰਾਜ ਜਹ ਜੋਗ ਕਮਾਵਾ।*
*ਤਹ ਹਮ ਅਧਿਕ ਤਪੱਸਿਆ ਸਾਧੀ।*
*ਮਹਾਕਾਲ ਕਾਲਿ ਕਾ ਅਰਾਧੀ।*
*ਇਹ ਬਿਧਿ ਕਰਤ ਤਪੱਸਿਆ ਭਯੋ।*
*ਦ੍ਵੈ ਤੇ ਏਕ ਰੂਪ ਹ੍ਵੈ ਗਯੋ।*

*ਤਾਤ ਮਾਤ ਮੁਰ ਅਲਖ ਅਰਾਧਾ।*
*ਬਹੁ ਬਿਧਿ ਜੋਗ ਸਾਧਨਾ ਸਾਧਾ।*
*ਤਿਨ ਜੋ ਕਰੀ ਅਲਖ ਕੀ ਸੇਵਾ।*
*ਤਾ ਤੇ ਭਏ ਪ੍ਰਸੰਨ ਗੁਰ ਦੇਵਾ।*
*ਤਿਨ ਪ੍ਰਭ ਜਬ ਆਇਸ ਮੁਹਿ ਦੀਆ।*
*ਤਬ ਹਮ ਜਨਮ ਕਲੂ ਮਹਿ ਲੀਆ।*
*ਚਿਤ ਨ ਭਯੋ ਹਮਰੋ ਆਵਨ ਕਹ।*
*ਚੁਭੀ ਰਹੀ ਸ੍ਰੁਤਿ ਪ੍ਰਭ ਚਰਨਨ ਮਹ।*
*ਜਿਉ ਤਿਉ ਪ੍ਰਭ ਹਮ ਕੋ ਸਮਝਾਯੋ।*
*ਇਮ ਕਹਿ ਕੇ ਇਹ ਲੋਕ ਪਠਾਯੋ।*

ਇਸ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਮਹਾਨ ਆਤਮਾਵਾਂ ਕਿਸੇ ਉਚੇ ਲੋਕਾਂ ਦਾ ਵਾਸ ਪ੍ਰਾਪਤ ਕਰ ਲੈਂਦੀਆਂ ਹਨ ਅਤੇ ਹੁਕਮ ਅਨੁਸਾਰ ਸੰਸਾਰ ਵਿਚ ਭੇਜੀਆਂ ਜਾਂਦੀਆਂ ਹਨ। ਬਾਕੀ ਜੋ ਸੰਸਾਰ ਹੈ ਉਹ ਕਰਮਾਂ ਦੇ ਵਸ ਪਿਆ ਹੋਇਆ ਭੁਆਟਣੀਆਂ ਖਾਂਦਾ ਹੈ।

ਇਕ ਵਾਰੀ ਭਗਤ ਤ੍ਰਿਲੋਚਨ ਜੀ ਨੂੰ ਪੁਛਿਆ ਕਿ ਭਗਤ ਜੀ! ਜੀਵ ਦੇ ਇਸ ਸੰਸਾਰ ਤੋਂ ਜਾਣ ਉਪਰੰਤ ਜੀਵ ਦੀ ਕੀ ਗਤੀ ਹੁੰਦੀ ਹੈ? ਕਿਥੇ ਜਾਂਦਾ ਹੈ? ਤਾਂ ਆਪ ਫੁਰਮਾਉਣ ਲੱਗੇ ਕਿ ਸਾਰੇ ਜੀਵਾਂ ਦੀ ਇਕੋ ਕਿਸਮ ਦੀ ਗਤੀ ਨਹੀਂ ਹੋਇਆ ਕਰਦੀ। ਵੱਖੋ-ਵੱਖਰੀਆਂ ਗਤੀਆਂ ਹੋਇਆ ਕਰਦੀਆਂ ਹਨ। ਥੋੜ੍ਹਾ ਖੋਲ੍ਹ ਕੇ ਦੱਸਣ ਲਈ ਆਪ ਜੀ ਨੇ ਕੁਝ ਵੇਰਵੇ ਦਿਤੇ ਕਿ ਜੀਵ ਦਾ ਜੇ ਇਸ ਸੰਸਾਰ ਤੋਂ ਜਾਣ ਸਮੇਂ ਮਾਇਆ ਵਿਚ ਧਿਆਨ ਰਹਿ ਜਾਵੇ ਤਾਂ ਉਸਨੂੰ ਸੱਪ ਦੀ ਜੂਨੀ ਮਿਲਦੀ ਹੈ। ਜੇ ਉਸ ਦਾ ਧਿਆਨ ਬਾਲ ਬੱਚਿਆਂ ਵਿਚ ਰਹਿ ਜਾਵੇ ਕਿ ਮੇਰੇ ਪੁਤਰ ਨਹੀਂ, ਕੋਈ ਬੱਚਾ ਨਹੀਂ ਹੋਇਆ ਤਾਂ ਉਸ ਨੂੰ ਸੂਰ ਦੀ ਜੂਨੀ ਮਿਲਦੀ ਹੈ। ਇਸੇ ਤਰ੍ਹਾਂ ਨਾਲ ਜੇ ਅੰਤ ਸਮੇਂ ਖਿਆਲ ਇਸਤਰੀ ਵਿਚ ਰਹਿ ਜਾਵੇ ਤਾਂ ਵੇਸਵਾ ਦੀ ਜੂਨੀ ਮਿਲਿਆ ਕਰਦੀ ਹੈ। ਜੇ ਉਹਦੀ ਸੁਰਤ ਮਕਾਨਾਂ ਵਿਚ, ਦੁਕਾਨਾਂ ਤੇ ਹੋਰ ਅਨੇਕ ਕਿਸਮ ਦੀ ਪ੍ਰਾਪਰਟੀ ਵਿਚ ਰਹਿ ਜਾਵੇ ਤਾਂ ਉਸ ਨੂੰ ਪ੍ਰੇਤ ਦੀ ਜੂਨੀ ਮਿਲਿਆ ਕਰਦੀ ਹੈ।

ਇਸ ਬਾਰੇ ਇਕ ਕਥਾ ਆਉਂਦੀ ਹੈ ਜੋ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਆਪਣੀ ਪੁਸਤਕ ਅਣਡਿੱਠੀ ਦੁਨੀਆਂ ਵਿਚ 356 ਪੰਨੇ ਤੇ ਅੰਕਿਤ ਕਰਦਿਆਂ ਲਿਖਿਆ ਹੈ, ਪ੍ਰੇਤ ਦੀ ਜੂਨੀ ਕਿਵੇਂ ਮਿਲਦੀ ਹੈ। ਉਹ ਇਕ ਘਟਨਾ ਦਾ ਜ਼ਿਕਰ ਕਰਦੇ ਹੋਏ ਲਿਖਦੇ ਹਨ ਕਿ ਇਕ ਵਾਰੀ ਕੋਈ ਮਹਾਤਮਾ ਜੋ ਮੰਡਲੇਸ਼ਵਰ ਸਨ, ਮੰਡਲੀ ਲੈ ਕੇ ਭਾਰਤ ਵਰਸ਼ ਵਿਚ ਭ੍ਰਮਣ ਕਰਿਆ ਕਰਦੇ ਸਨ। ਜਾਂਦੇ-ਜਾਂਦੇ ਜਦੋਂ ਜੈਪੁਰ ਪਹੁੰਚੇ ਤਾਂ ਆਪਣੀ ਰਿਹਾਇਸ਼ ਲਈ, ਕੁਝ ਪੁਰਸ਼ ਜੋ ਬੈਠੇ ਸਨ, ਉਨ੍ਹਾਂ ਨੂੰ ਪੁਛਿਆ ਕਿ ਕੀ ਇਥੇ ਕੋਈ ਸੰਤਾਂ ਦੇ ਰਹਿਣ ਵਾਸਤੇ ਧਰਮਸਾਲਾ ਵੀ ਬਣਾਈ ਹੋਈ ਹੈ? ਉਹ ਪੁਰਸ਼ ਸੰਤਾਂ ਦੇ ਸ਼ਰਧਾਲੂ ਨਾ ਹੋਣ ਕਰਕੇ ਕੁਝ ਵਿਅੰਗ ਭਾਵ ਵਿਚ ਬੋਲੇ ਕਿ ਹਾਂ, ਹਾਂ ਮਹਾਰਾਜ! ਸੰਤਾਂ ਲਈ ਆਹ ਦੇਖੋ ਸਾਮ੍ਹਣੇ ਕੋਠੀ ਨਜ਼ਰ ਆ ਰਹੀ ਹੈ। ਸੰਤਾਂ ਨੇ ਕਿਹਾ, "ਜਿਸ ਕੋਠੀ ਵਿਚ, ਬਾਗ

ਵਿਚ ਲੱਗੇ ਹੋਏ ਦਰਖਤ ਉਜੜੇ-ਪੁਜੜੇ ਨਜ਼ਰ ਆਉਂਦੇ ਹਨ, ਉਹ ਹੀ ਹੈ?" ਕਹਿਣ ਲੱਗੇ "ਹਾਂ ਜੀ, ਓਹੋ ਹੀ ਹੈ ਤੁਸੀਂ ਉਥੇ ਬੜੇ ਆਰਾਮ ਨਾਲ ਰਾਤ ਕੱਟ ਸਕਦੇ ਹੋ।" ਰਹਿਣ ਬਸੇਰਾ ਕਰਨ ਵਾਸਤੇ, ਥਾਂ ਮਿਲਣ ਕਾਰਨ ਸੰਤਾਂ ਨੇ ਉਨ੍ਹਾਂ ਦਾ ਬਹੁਤ ਧੰਨਵਾਦ ਕੀਤਾ। ਦਰ ਅਸਲ ਗੱਲ ਇਹ ਸੀ ਕਿ ਉਹ ਕੋਠੀ ਭੂਤਾਂ ਦੀ ਮਾਰੀ ਹੋਈ (**ghost hunted**) ਸੀ। ਇਸ ਜਗ੍ਹਾ ਇਹ ਮਸ਼ਹੂਰ ਸੀ ਕਿ ਇਸ ਕੋਠੀ ਵਿਚ ਰਾਤ ਨੂੰ ਭੂਤ ਬਹੁਤ ਤੰਗ ਕਰਦੇ ਹਨ ਅਤੇ ਰਿਹਾਇਸ਼ ਕਰਨ ਵਾਲਾ ਜਾਂ ਤਾਂ ਡਰ ਨਾਲ ਚੜ੍ਹਾਈ ਕਰ ਜਾਂਦਾ ਹੈ ਜਾਂ ਫੇਰ ਬਾਹਰ ਭੱਜਿਆ ਆਉਂਦਾ ਹੈ। ਇਸ ਕੋਠੀ ਦੇ ਮਾਲਕ ਇਕ-ਇਕ ਕਰਕੇ ਸਾਰੇ ਮਰ ਚੁੱਕੇ ਸਨ। ਜਦੋਂ ਸੰਤਾਂ ਨੇ ਕੋਠੀ ਵਿਚ ਪੈਰ ਰੱਖਿਆ ਤਾਂ ਇਕ ਦਮ ਪਛਾਣ ਗਏ ਕਿ ਇਸ ਕੋਠੀ ਦਾ ਵਾਤਾਵਰਣ ਪ੍ਰਤੀਕੂਲ ਹੈ ਅਤੇ ਇਹ ਰਿਹਾਇਸ਼ ਦੇ ਕਾਬਿਲ ਨਹੀਂ। ਇਥੇ ਭੂਤ ਪ੍ਰੇਤਾਂ ਦੀ ਦੁਰਗੰਧ ਮਾਰਦੀ ਹੈ ਪਰ ਉਨ੍ਹਾਂ ਨੂੰ ਡਰ ਕੋਈ ਨਹੀਂ ਸੀ। ਭੂਤ ਪ੍ਰੇਤ ਜਿਥੇ ਭੂਤ ਕਿਸਮ ਦੇ ਆਦਮੀ ਹੋਣ, ਉਥੇ ਹੀ ਹੋਇਆ ਕਰਦੇ ਹਨ। ਬੰਦਗੀ ਕਰਨ ਵਾਲਿਆਂ ਦੇ ਨੇੜੇ ਭੂਤ ਤਾਂ ਕੀ, ਜਮਦੂਤ ਵੀ ਨਹੀਂ ਆਉਂਦੇ।

*ਨਾਮੁ ਲੈਤ ਕਿਛੁ ਬਿਘਨੁ ਨ ਲਾਗੈ॥*
*ਨਾਮੁ ਸੁਣਤ ਜਮੁ ਦੂਰਹੁ ਭਾਗੈ॥*
*ਨਾਮੁ ਲੈਤ ਸਭ ਦੂਖਹ ਨਾਸੁ॥*
*ਨਾਮੁ ਜਪਤ ਹਰਿ ਚਰਣ ਨਿਵਾਸੁ॥*
*ਪੰਨਾ - 1150*

ਸੰਤਾਂ ਨੇ ਸਾਰੇ ਜਥੇ ਨੂੰ ਬੁਲਾਇਆ ਅਤੇ ਕਿਹਾ ਕਿ ਇਸ ਕੋਠੀ ਵਿਚ ਸਾਨੂੰ ਐਉਂ ਅਨੁਭਵ ਹੁੰਦਾ ਹੈ ਕਿ ਇਥੇ ਬਦ-ਰੂਹਾਂ ਦਾ ਵਾਸਾ ਹੈ। ਉਨ੍ਹਾਂ ਪ੍ਰੇਮੀਆਂ ਨੇ ਆਪਾਂ ਨੂੰ ਇਸ ਕੋਠੀ ਦੀ ਦੱਸ ਪਾ ਕੇ ਇਕ ਤਰ੍ਹਾਂ ਨਾਲ ਮਸ਼ਕਰੀ ਕੀਤੀ ਹੈ। ਤੁਹਾਨੂੰ ਜੋ ਬਚਨ ਅਸੀਂ ਕਹਿੰਦੇ ਹਾਂ ਧਿਆਨ ਨਾਲ ਸਰਵਣ ਕਰੋ ਕਿ ਸਾਰਿਆਂ ਨੇ ਸੌਣ ਤੋਂ ਪਹਿਲਾਂ ਕੀਰਤਨ ਸੋਹਿਲੇ ਦਾ ਪਾਠ ਕਰਕੇ, ਜਦ ਤੱਕ ਨੀਂਦ ਨਹੀਂ ਆਉਂਦੀ, ਨਾਮ ਦਾ ਜਾਪ, ਰਸਨਾ ਨਾਲ, ਸੁਆਸ ਨਾਲ, ਅਜਪਾ ਜਾਪ ਜਿਵੇਂ ਵੀ ਕਿਸੇ ਦੀ ਅਵਸਥਾ ਹੈ ਉਸੇ ਤਰ੍ਹਾਂ ਕਰਨਾ ਹੈ। ਕੋਠੀ ਦੀ ਸਫਾਈ ਕਰਕੇ ਸਾਰੇ ਕਮਰਿਆਂ ਦੇ ਵਿਚ ਬਿਰਾਜ ਗਏ। ਜਦੋਂ ਕਾਫੀ ਰਾਤ ਚਲੀ ਗਈ ਤਾਂ ਸੰਤ ਜਾਗਦੇ ਸਨ। ਤਾਂ ਇਕ ਬਹੁਤ ਭਿਆਨਕ ਰੂਹ ਦਾ ਭ੍ਰਾਂਤੀ ਦਰਸ਼ਨ ਹੁੰਦਾ ਪ੍ਰਤੀਤ ਦਿਤਾ। ਸੰਤਾਂ ਨੇ ਕਿਹਾ ਤੂੰ ਕੌਣ ਹੈਂ? ਉਸ ਨੇ ਕਿਹਾ ਕਿ ਮੈਂ ਇਸ ਕੋਠੀ ਦਾ ਮਾਲਕ ਹਾਂ, ਇਕ ਸੇਠ ਹਾਂ। ਸੰਤਾਂ ਨੇ ਕਿਹਾ ਕਿ ਤੇਰੀ ਇਹ ਹਾਲਤ ਕਿਉਂ ਹੋ ਗਈ? ਇਸਨੇ ਕਿਹਾ ਕਿ ਮਹਾਰਾਜ! ਜਦੋਂ ਮੈਂ ਸਰੀਰ ਛੱਡਿਆ ਤਾਂ ਮੇਰੀ ਸੁਰਤ ਇਸ ਬਣੇ ਹੋਏ ਮਕਾਨ ਵਿਚ ਰਹਿ ਗਈ ਜਿਸ ਦੇ ਫਲਸੂਰਪ ਮੈਨੂੰ ਪ੍ਰੇਤ ਦੀ ਜੂਨੀ ਪ੍ਰਾਪਤ ਹੋਈ। ਮੇਰੀ ਗਤੀ ਮੇਰੇ ਵਾਰਿਸਾਂ ਨੇ ਨਾ ਕਰਾਈ। ਮੈਂ ਦੁੱਖ ਦਾ ਮਾਰਿਆ ਹੋਇਆ ਇਸ ਕੋਠੀ ਵਿਚ ਰਹਿ ਕੇ ਇੰਤਜ਼ਾਰ ਕਰਦਾ ਰਿਹਾ ਕਿ ਉਹ ਮੇਰੀ ਗਤੀ ਕਰਾਉਣ, ਪਰ ਜਦੋਂ ਮੈਂ ਦੇਖਿਆ ਕਿ ਉਹ ਤਾਂ ਮੇਰਾ ਨਾਮ ਵੀ ਨਹੀਂ ਲੈਂਦੇ ਤਾਂ ਮੈਂ ਆਪਣੀ ਪ੍ਰੇਤ ਸ਼ਕਤੀ ਦੇ ਬਲ ਨਾਲ ਉਨ੍ਹਾਂ ਨੂੰ ਇਕੱਲੇ-ਇਕੱਲੇ ਕਰਕੇ ਮਾਰਨਾ ਸ਼ੁਰੂ ਕਰ ਦਿਤਾ ਅਤੇ ਮੇਰੇ ਸਾਰੇ ਵਾਰਿਸ ਮਰ ਗਏ। ਉਸ ਸਮੇਂ ਤੋਂ ਮੈਂ ਇਥੇ ਟਿਕਿਆ ਹੋਇਆ ਹਾਂ। ਇਹ ਜੈਪੁਰ ਦੇ

ਲੋਕ ਇਥੇ ਆਏ ਗਏ ਸਾਧੂ ਮਹਾਤਮਾ, ਜਾਂ ਰਾਤ ਕੱਟਣ ਵਾਲਿਆਂ ਨੂੰ ਇਸ ਕੋਠੀ ਦੀ ਦੱਸ ਪਾ ਦਿੰਦੇ ਹਨ, ਉਹ ਇਸ ਵਿਚ ਸੌਂ ਜਾਂਦੇ ਹਨ। ਮੈਂ ਆਪਣੇ ਕਰੂਰ ਸੁਭਾਅ ਮੁਤਾਬਿਕ ਅੱਧੀ ਰਾਤ ਹੁੰਦਿਆਂ ਹੀ ਬਹੁਤ ਭਿਆਨਕ ਡਰ ਦਿੰਦਾ ਹਾਂ, ਮੰਜੇ ਉਲਟਾ ਦਿੰਦਾ ਹਾਂ, ਅਤੇ ਹੋਰ ਅਨੇਕਾਂ ਭਿਆਨਕ ਆਵਾਜ਼ਾਂ ਨਾਲ ਉਨ੍ਹਾਂ ਨੂੰ ਡਰਾਉਂਦਾ ਹਾਂ। ਉਹ ਜਦੋਂ ਕੋਠੀ ਛੱਡ ਕੇ ਦੌੜਦੇ ਹਨ ਅਤੇ ਚੀਕਾਂ ਮਾਰਦੇ ਹਨ, ਬਚਾਓ-ਬਚਾਓ ਦੀ ਆਵਾਜ਼ ਦਿੰਦੇ ਹਨ ਤਾਂ ਉਹ ਪ੍ਰੇਮੀ ਬਹੁਤ ਹਸਦੇ ਹੋਏ ਪੁਛਦੇ ਹਨ ਕਿ ਸਾਧੂ ਮਹਾਤਮਾ ਜੀ! ਕੀ ਹੋ ਗਿਆ ਤੁਹਾਨੂੰ? ਕੋਠੀ ਤਾਂ ਚੰਗੀ ਭਲੀ ਹੈ। ਭੂਤ ਨੇ ਸੰਤਾਂ ਨੂੰ ਕਿਹਾ ਤੁਹਾਡੇ ਨਾਲ ਉਨ੍ਹਾਂ ਨੇ ਮਸ਼ਕਰੀ ਕੀਤੀ ਹੈ। ਮੈਂ ਆਪਣਾ ਬਲ ਲਾਇਆ ਪਰ ਮੇਰਾ ਬਲ ਚਲ ਨਾ ਸਕਿਆ ਕਿਉਂਕਿ ਤੁਹਾਡੇ ਸੇਵਕਾਂ ਨੇ ਕਿਸੇ ਐਸੇ ਮੰਤਰ ਦਾ ਜਾਪ ਕੀਤਾ ਜਿਸ ਉਪਰ ਮੇਰਾ ਵਸ ਨਹੀਂ ਚਲਿਆ। ਮੈਂ ਇਸ ਕਰਕੇ ਅਵਿਅਕਤ ਰੂਪ ਵਿਚ ਤੁਹਾਡੇ ਸਾਹਮਣੇ ਹਾਜ਼ਰ ਹੋਇਆ ਹਾਂ, ਤੁਸੀਂ ਆਪਣੀ ਸਮਰਥਾ ਦੇ ਬਲ ਨਾਲ ਮੈਨੂੰ ਅਵਿਅਕਤ ਰੂਪ ਵਿਚ ਵੀ ਪਛਾਣ ਲਿਆ ਹੈ। ਤੁਹਾਡੇ ਚਰਨਾਂ ਵਿਚ ਬੇਨਤੀ ਕਰਦਾ ਹਾਂ ਕਿ ਮੈਂ ਹੱਦ ਤੋਂ ਜ਼ਿਆਦਾ ਦੁਖੀ ਹਾਂ, ਤੁਸੀਂ ਮੇਰਾ ਉਧਾਰ ਕਰੋ। ਸੰਤਾਂ ਨੇ ਕਿਹਾ ਕਿ ਪ੍ਰੇਮੀਆਂ! ਸਾਡੀ ਮੰਡਲੀ ਅਕਾਸ਼ ਬਿਰਤੀ ਵਾਲੀ ਹੈ। ਧਨ ਆਦਿ ਕੋਈ ਚੀਜ਼ ਅਸੀਂ ਆਪਣੀ ਵਰਤੋਂ ਤੋਂ ਵੱਧ ਆਪਣੇ ਪਾਸ ਨਹੀਂ ਰਖਦੇ। ਤੇਰੀ ਗਤੀ, ਤਾਂ ਹੋ ਸਕਦੀ ਹੈ ਜੇ ਪੂਰੀ ਵਿਧੀ ਅਨੁਸਾਰ ਗੁਰਬਾਣੀ ਦਾ ਇਕ ਅਖੰਡਪਾਠ ਲਗਾਤਾਰ ਤੈਨੂੰ ਸੁਣਾਇਆ ਜਾਵੇ। ਅਖੰਡਪਾਠ ਵਾਸਤੇ ਤੇ ਲੰਗਰ ਚਲਾਉਣ ਵਾਸਤੇ ਸਾਨੂੰ ਮਾਇਆ ਦੀ ਲੋੜ ਹੈ। ਮਾਇਆ ਅਸਾਡੇ ਪਾਸ ਹੈ ਨਹੀਂ ਇਸ ਕਰਕੇ ਕੁਝ ਨਹੀਂ ਹੋ ਸਕਦਾ। ਉਸ ਪ੍ਰੇਤ ਆਤਮਾ ਨੇ ਕਿਹਾ ਕਿ ਇਸ ਕੋਠੀ ਵਿਚ ਮੈਂ ਥਾਂ-ਥਾਂ ਮਾਇਆ ਦੱਬੀ ਹੋਈ ਹੈ, ਹਰ ਕਮਰੇ ਦੀ ਦੇਹਲੀ ਹੇਠਾਂ ਕਾਫੀ ਮਾਇਆ ਹੈ। ਤੁਸੀਂ ਕੱਢ ਕੇ ਇਹ ਕਾਰਜ ਮੇਰੇ ਨਮਿਤ ਜ਼ਰੂਰ ਕਰੋ। ਸੰਤਾਂ ਦਾ ਸੁਭਾਅ ਬੜਾ ਕ੍ਰਿਪਾਲੂ ਅਤੇ ਦਿਆਲੂ ਸੀ। ਉਨ੍ਹਾਂ ਨੇ ਮਾਇਆ ਪ੍ਰਾਪਤ ਕਰਦੇ ਹੀ ਪੂਰੀ ਵਿਧੀ ਨਾਲ ਅਖੰਡਪਾਠ ਕੀਤਾ ਅਤੇ ਸ਼ਰਤ ਇਹ ਰੱਖੀ ਕਿ ਅਸੀਂ ਇਸ ਅਲਮਾਰੀ ਵਿਚ ਪ੍ਰਸ਼ਾਦ ਕੌਲੀ ਵਿਚ ਪਾ ਕੇ ਰਖਾਂਗੇ। ਜੇ ਤਾਂ ਤੂੰ ਲੈ ਗਿਆ ਤਾਂ ਅਸੀਂ ਸਮਝਾਂਗੇ ਤੇਰੀ ਗਤੀ ਹੋ ਗਈ, ਜੇ ਤੂੰ ਨਾ ਲਿਆ ਤਾਂ ਵੀ ਅਸੀਂ ਸਮਝ ਜਾਵਾਂਗੇ ਕਿ ਇਸ ਦੀ ਗਤੀ ਨਹੀਂ ਹੋਈ। ਪਰ ਇਕ ਅਫਸੋਸ ਹੈ ਕਿ ਜਦੋਂ ਨਾਮ ਜਪਣ ਦਾ, ਸੇਵਾ ਕਰਨ ਦਾ, ਸਤਿਸੰਗ ਕਰਨ ਦਾ ਵੇਲਾ ਸੀ ਉਸ ਵੇਲੇ ਤੂੰ ਗਾਫਲ ਹੋ ਕੇ ਆਪਣਾ ਜਨਮ ਗਵਾ ਲਿਆ ਹੁਣ ਤੂੰ ਉਸ ਦੇ ਫਲਸਰੂਪ ਦੁਖ ਪਾ ਰਿਹਾ ਹੈਂ। ਕੋਠੀ ਨੇ ਤੈਨੂੰ ਸੁਖ ਦੇਣ ਦੀ ਥਾਂ ਕਿੰਨਾਂ ਕਸ਼ਟ ਦਿਤਾ ਹੈ ਕਿਉਂਕਿ ਤੇਰੀ ਸੁਰਤ ਇਹਦੇ ਵਿਚ ਰਹਿ ਗਈ। ਦੂਸਰੇ ਦਿਨ ਪੂਰੀ ਵਿਧੀ ਨਾਲ ਅਖੰਡਪਾਠ ਸ਼ੁਰੂ ਹੋ ਗਿਆ, ਸਮਾਪਤੀ ਤੋਂ ਉਪਰੰਤ ਪ੍ਰਸ਼ਾਦ ਨਾ ਲੈ ਕੇ ਗਿਆ। ਕੌਲੀ ਵਿਚ ਪ੍ਰਸ਼ਾਦ ਉਸੇ ਤਰ੍ਹਾਂ ਪਿਆ ਹੈ। ਸੰਤ ਇਸ ਭੇਤ ਨੂੰ ਜਾਨਣ ਲਈ ਉਸੇ ਕੋਠੀ ਵਿਚ ਰੁਕੇ ਰਹੇ। ਰਾਤ ਨੂੰ ਉਹ ਫਿਰ ਆਇਆ ਤੇ ਉਸ ਨੇ ਕਿਹਾ ਕਿ ਮਹਾਰਾਜ! ਮੇਰਾ ਦੁਖ ਤਾਂ ਕਾਫੀ ਹੱਦ ਤੱਕ ਦੂਰ ਹੋ ਗਿਆ ਹੈ ਪਰ ਮੇਰੀ ਗਤੀ ਨਹੀਂ ਹੋਈ, ਮੈਂ ਪ੍ਰੇਤ ਸਰੀਰ ਵਿਚੋਂ ਬਾਹਰ ਨਹੀਂ ਨਿਕਲਿਆ। ਤੁਹਾਡਾ ਇਕ ਪਾਠੀ ਜਿਸ ਦੀ ਡਿਊਟੀ 12 ਤੋਂ 2 ਵਜੇ

ਤੱਕ ਸੀ, ਉਹ ਸਰੀਰਕ ਰੂਪ ਵਿਚ ਪਵਿੱਤਰ ਨਹੀਂ ਸੀ। ਬਗੈਰ ਇਸ਼ਨਾਨ ਕਰੇ ਤੋਂ ਉਸਨੇ ਪਾਠ ਖੰਡਤ ਕਰ ਦਿਤਾ। ਸੰਤਾਂ ਨੇ ਦੂਸਰੀ ਵਾਰੀ ਅਖੰਡਪਾਠ ਕੀਤਾ, ਉਹ ਕੌਲੀ ਵਿਚੋਂ ਪ੍ਰਸ਼ਾਦ ਲੈ ਕੇ ਪ੍ਰੇਤ ਪਿੰਜਰ ਤੋਂ ਮੁਕਤ ਹੋ ਚੁਕਿਆ ਸੀ।

ਸੋ ਇਸ ਦਾ ਭਾਵ ਹੈ ਕਿ ਜੋ ਭਗਤ ਤ੍ਰਿਲੋਚਨ ਜੀ ਨੇ ਸ਼ਬਦ ਦਾ ਉਚਾਰਨ ਕੀਤਾ ਹੈ ਉਸ ਦੇ ਮੁਤਾਬਿਕ ਜਿਸ ਦਾ ਮਨ ਕਿਸੇ ਵਾਸ਼ਨਾ ਵਿਚ ਫਸਿਆ ਰਹਿ ਜਾਵੇ ਉਹਦੀ ਅਗਲੀ ਜੂਨ ਇਸ ਸ਼ਬਦ ਵਿਚ ਦਰਸਾਏ ਨਿਯਮਾਂ ਦੇ ਮੁਤਾਬਿਕ ਹੋਇਆ ਕਰਦੀ ਹੈ। ਜੇ ਕਿਤੇ ਅੰਤ ਦੇ ਸਮੇਂ ਅਜਾਮਲ ਵਾਂਗੂੰ ਚਿਤ ਪ੍ਰਭੂ ਪ੍ਰਮੇਸ਼ਰ ਵਿਚ ਲੱਗ ਜਾਵੇ ਤਾਂ ਉਹ ਪ੍ਰਭੂ ਦੀ ਦਰਗਾਹ ਵਿਚ ਪਹੁੰਚ ਜਾਇਆ ਕਰਦਾ ਹੈ -

***ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥***
***ਸਰਪ ਜੋਨਿ ਵਲਿ ਵਲਿ ਅਉਤਰੈ ॥***
***ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥***
***ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥***
***ਬੇਸਵਾ ਜੋਨਿ ਵਲਿ ਵਲਿ ਅਉਤਰੈ ॥***
***ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥***
***ਸੂਕਰ ਜੋਨਿ ਵਲਿ ਵਲਿ ਅਉਤਰੈ ॥***
***ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥***
***ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥***
***ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥***

***ਪੰਨਾ - 526***

ਸੁਖਮਨੀ ਸਾਹਿਬ ਵਿਚ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਜਦੋਂ ਤੱਕ ਆਦਮੀ ਦੇ ਮਨ ਵਿਚ ਇਹ ਰਹਿੰਦਾ ਹੈ ਕਿ ਮੈਂ ਕੁਛ ਕਰ ਰਿਹਾ ਹਾਂ ਭਾਵੇਂ ਕਿਸੇ ਤੋਂ ਵੈਰ ਲੈਣ ਲਈ ਕੁਛ ਕਰ ਰਿਹਾ ਹੈ, ਭਾਵੇਂ ਕੋਈ ਸਕੂਲ ਕਾਲਜ ਬਣਾਉਣ ਲਈ ਕਰ ਰਿਹਾ ਹੈ, ਭਾਵੇਂ ਕੋਈ ਹਸਪਤਾਲ ਬਣਾ ਰਿਹਾ ਹੈਂ, ਭਾਵੇਂ ਕੋਈ ਪਰਉਪਕਾਰ ਦਾ ਕੰਮ ਕਰ ਰਿਹਾ ਹੈ, ਇਥੋਂ ਤੱਕ ਕਿ ਭਾਵੇਂ ਕੋਈ ਮੰਦਰ ਉਸਾਰ ਰਿਹਾ ਹੈ; ਜੇ ਉਸ ਦੇ ਮਨ ਵਿਚ ਇਹ ਭਾਵਨਾ ਰਹਿੰਦੀ ਹੋਵੇ ਕਿ ਮੈਂ ਕੁਛ ਕਰ ਰਿਹਾ ਹਾਂ, ਜੇ ਮੈਂ ਨਾ ਹੁੰਦਾ ਤਾਂ ਇਹ ਕੰਮ ਨਹੀਂ ਹੋਣਾ ਸੀ; ਅਜਿਹੀ ਭਾਵਨਾ ਦੇ ਵਿਚ ਕੰਮ ਕਰਨ ਵਾਲੇ ਨੂੰ ਗਰਭ ਜੂਨ ਵਿਚ ਆਉਣਾ ਪੈਂਦਾ ਹੈ ਭਾਵੇਂ ਸਵਰਗ ਦੇ ਸੁੱਖ ਭੋਗ ਕੇ

ਆਵੇ ਜਾਂ ਸਿੱਧਾ ਹੀ ਦੂਜੀ ਦੇਹ ਧਾਰ ਲਵੇ, ਇਵੇਂ ਹੀ ਪਾਪ ਕਰਦਾ ਹੋਇਆ, ਵਿਸ਼ੇ ਵਿਕਾਰਾਂ ਵਿਚ ਪਿਆ ਹੋਇਆ ਗਰਭ ਵਿਚ ਜਾਂਦਾ ਹੈ ਅਤੇ ਕਿਸੇ ਨਾ ਕਿਸੇ ਜੂਨੀ ਵਿਚ ਪ੍ਰਵੇਸ਼ ਕਰ ਜਾਂਦਾ ਹੈ। ਜਿੰਨੀ ਦੇਰ ਤੱਕ ਵੈਰੀ ਮਿਤਰ ਹਿਰਦੇ ਵਿਚ ਚਿਤਵਦਾ ਹੈ ਉਹ ਭਾਵੇਂ ਕਈ-ਕਈ ਪਵਿੱਤਰ ਪੁਸਤਕਾਂ ਦੇ ਪਾਠ ਕਰਦਾ ਹੋਵੇ ਜਾਂ ਬਾਣੀਆਂ ਪੜ੍ਹਦਾ ਹੋਵੇ, ਗਾਇਤ੍ਰੀ, ਗੀਤਾ ਦਾ ਪਾਠ ਕਰਦਾ ਹੋਵੇ, ਉਸਦਾ ਚਿਤ ਨਿਸ਼ਚਲ ਨਹੀਂ ਹੋ ਸਕਦਾ। ਉਸ ਤੇ ਉਹ ਆਪਣੇ ਚਿੱਤ ਨੂੰ ਇਕਾਗਰ ਕਰਨ ਤੋਂ ਅਸਮਰੱਥ ਰਹਿੰਦਾ ਹੈ। ਜਿੰਨੀ ਦੇਰ ਤੱਕ ਮਾਇਆ ਦੇ ਮੋਹ ਵਿਚ ਮਸਤ ਹੈ ਉਹ ਧਰਮਰਾਜ ਦੀ ਦਰਗਾਹ ਵਿਚ ਜਾਵੇਗਾ ਹੀ। ਫੁਰਮਾਨ ਹੈ -

*ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥*
*ਤਬ ਇਸ ਕਉ ਸੁਖੁ ਨਾਹੀ ਕੋਇ॥*
*ਜਬ ਇਹ ਜਾਨੈ ਮੈ ਕਿਛੁ ਕਰਤਾ॥*
*ਤਬ ਲਗੁ ਗਰਭ ਜੋਨਿ ਮਹਿ ਫਿਰਤਾ॥*
*ਜਬ ਧਾਰੈ ਕੋਊ ਬੈਰੀ ਮੀਤੁ॥*
*ਤਬ ਲਗੁ ਨਿਹਚਲੁ ਨਾਹੀ ਚੀਤੁ॥*
*ਜਬ ਲਗੁ ਮੋਹ ਮਗਨ ਸੰਗਿ ਮਾਇ॥*
*ਤਬ ਲਗੁ ਧਰਮਰਾਇ ਦੇਇ ਸਜਾਇ॥*
*ਪ੍ਰਭ ਕਿਰਪਾ ਤੇ ਬੰਧਨ ਤੂਟੈ॥*
*ਗੁਰ ਪ੍ਰਸਾਦਿ ਨਾਨਕ ਹਉ ਛੂਟੈ॥ ਪੰਨਾ - 278*

ਇਸੇ ਤਰ੍ਹਾਂ ਨਾਲ ਸੁਖਮਨੀ ਸਾਹਿਬ ਜੀ ਦੇ ਅੰਦਰ ਫੁਰਮਾਨ ਹੈ ਕਿ ਜਿਸਦੇ ਅੰਦਰ ਰਾਜਸੀ ਸ਼ਕਤੀ ਦਾ ਅਭਿਮਾਨ ਹੋਵੇ ਅਤੇ ਸ਼ਕਤੀ ਦੇ ਵਸ ਪਿਆ ਹੋਇਆ ਅਭਿਮਾਨ ਪੂਰਵਕ ਵਰਤਾਰਾ ਕਰਦਾ ਹੋਵੇ ਉਹ ਨਰਕਾਂ ਵਿਚ ਡਿਗਣ ਵਾਲਾ, ਕੁੱਤੇ ਦੀ ਜੂਨੀ ਵਿਚ ਪੈਂਦਾ ਹੈ। ਜਦੋਂ ਇਹ ਸਮਝਦਾ ਹੈ ਕਿ ਮੈਂ ਬੜਾ ਜੋਬਨਵੰਤ ਹਾਂ ਤਾਂ ਇਸ ਭਾਵਨਾ ਦੇ ਫਲਸਰੂਪ ਉਸ ਨੂੰ ਵਿਸ਼ਟਾ ਦਾ ਕੀੜਾ ਬਣਨਾ ਪੈਂਦਾ ਹੈ। ਜਿਸ ਦੇ ਅੰਦਰ ਇਹ ਭਾਵਨਾ ਹੋਵੇ ਕਿ ਮੈਂ ਕਰਮਵੰਤ ਹਾਂ ਉਸਨੂੰ ਜਨਮ ਮਰਨ ਦਾ ਦੁੱਖ ਭੁਗਤਣਾ ਪੈਂਦਾ ਹੈ। ਧਨ ਤੇ ਭੂਮ ਦਾ ਜੋ ਗੁਮਾਨ ਕਰਦਾ ਹੈ ਉਹ ਮੂਰਖ ਅੰਧਾ ਅਗਿਆਨੀ ਹੈ, ਫੁਰਮਾਨ ਹੈ -

*ਧਾਰਨਾ - ਨਰਕਾਂ ਵਿਚ ਜਾਵੇ ਜੀ*
*ਰਾਜ ਅਭਿਮਾਨੀ ਬੰਦਾ - 2, 2.*
*ਰਾਜ ਅਭਿਮਾਨੀ ਬੰਦਾ - 4, 2.*
*ਨਰਕਾਂ ਵਿਚ ਜਾਵੇ ਜੀ,.............. - 2*

*ਜਿਸ ਕੈ ਅੰਤਰਿ ਰਾਜ ਅਭਿਮਾਨੁ॥*
*ਸੋ ਨਰਕਪਾਤੀ ਹੋਵਤ ਸੁਆਨੁ॥*
*ਜੋ ਜਾਨੈ ਮੈ ਜੋਬਨਵੰਤੁ॥*
*ਸੋ ਹੋਵਤ ਬਿਸਟਾ ਕਾ ਜੰਤੁ॥*
*ਆਪਸ ਕਉ ਕਰਮਵੰਤੁ ਕਹਾਵੈ॥*

***ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥***
***ਧਨ ਭੂਮਿ ਕਾ ਜੋ ਕਰੈ ਗੁਮਾਨੁ॥***
***ਸੋ ਮੂਰਖੁ ਅੰਧਾ ਅਗਿਆਨੁ॥***
***ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥***
***ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥ ਪੰਨਾ – 278***

ਸਾਰਾ ਬਲ ਵਾਹਿਗੁਰੂ ਜੀ ਦੇ ਹੱਥ ਵਿਚ ਹੈ। ਸਾਰੇ ਪਦਾਰਥਾਂ ਦੀ ਦਾਤ ਦੇਣ ਵਾਲਾ ਵਾਹਿਗੁਰੂ ਹੈ। ਇਹ ਜੀਵ ਦੇਣ ਵਾਲੇ ਨੂੰ ਭੁੱਲ ਕੇ ਉਨ੍ਹਾਂ ਚੀਜ਼ਾਂ ਦਾ ਅਭਿਮਾਨ ਕਰਦਾ ਹੈ ਅਤੇ ਹੰਗਤਾ ਤੇ ਮਮਤਾ ਧਾਰਦਾ ਹੈ। ਇਸ ਦੇ ਕਾਰਨ ਕਰਕੇ ਉਨ੍ਹਾਂ ਨੂੰ ਦੁਖਾਂ ਵਿਚ ਭਟਕਣਾ ਪੈਂਦਾ ਹੈ। ਬਹੁਤ ਸਾਰੇ ਪ੍ਰੇਮੀ ਸੁਖਮਨੀ ਸਾਹਿਬ ਦੇ ਕਈ-ਕਈ ਪਾਠ ਕਰਦੇ ਹਨ। ਜਪੁਜੀ ਸਾਹਿਬ ਦੇ ਪਾਠ ਕਰਦੇ ਹਨ, ਚਿਲ੍ਹੇ ਕੱਟਦੇ ਹਨ ਪਰ ਉਨ੍ਹਾਂ ਦੀ ਦ੍ਰਿਸ਼ਟੀ ਸਮ ਨਹੀਂ ਹੁੰਦੀ; ਕੋਈ ਵੈਰੀ ਨਜ਼ਰ ਆਉਂਦਾ ਹੈ, ਕੋਈ ਚੰਗਾ ਨਜ਼ਰ ਆਉਂਦਾ ਹੈ, ਕੋਈ ਮੰਦਾ ਨਜ਼ਰ ਆਉਂਦਾ ਹੈ ਪਰ ਇਸ ਭਾਵਨਾ ਕਰਕੇ ਉਨ੍ਹਾਂ ਦਾ ਚਿੱਤ ਨਿਸ਼ਚਲ ਨਹੀਂ ਹੁੰਦਾ। ਇਸ ਜੀਵ ਨੂੰ ਸ਼ੁਧ ਹਿਰਦੇ ਨਾਲ, ਧੁਰ ਅੰਦਰੋਂ ਇਹ ਬਿਰਤੀ ਅਪਣਾਉਣੀ ਚਾਹੀਦੀ ਹੈ ਕਿ ਮੇਰੇ ਤੋਂ ਸਾਰੇ ਹੀ ਅੱਛੇ ਹਨ; ਜੇ ਕੋਈ ਸੰਸਾਰ ਵਿਚ ਬੁਰਾ ਹੈ ਤਾਂ ਮੈਂ ਹੀ ਹਾਂ। ਜਦੋਂ ਇਹ ਪ੍ਰਬਲ ਭਾਵਨਾ, ਕਥਨੀ ਨੂੰ ਛੱਡ ਕੇ ਰਹਿਣੀ ਵਿਚ ਆ ਜਾਵੇ ਤਾਂ ਉਸਦੀ ਪਦਵੀ ਉਚੀ ਹੋ ਜਾਂਦੀ ਹੈ। ਬਾਣੀ ਵਿਚ ਫੁਰਮਾਨ ਹੈ –

***ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥***
***ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥ ਪੰਨਾ – 1364***

***ਹਮ ਨਹੀ ਚੰਗੇ ਬੁਰਾ ਨਹੀ ਕੋਇ॥ ਪੰਨਾ – 728***

ਇਸ ਤਰ੍ਹਾਂ ਨਾਲ ਜੀਵ ਮੁੜ-ਮੁੜ ਕੇ ਸਰੀਰ ਧਾਰਨ ਕਰਦੇ ਹਨ।

ਭਾਈ ਤਿਲੋਕਾ ਜੀ ਰਾਜਕੁਮਾਰੀ ਨੂੰ ਸਮਝਾ ਰਹੇ ਹਨ ਕਿ ਰਾਜਕੁਮਾਰੀ ਜੀ! ਇਹ ਸੰਸਾਰ ਅਗਿਆਨ ਵਸ ਪਿਆ ਹੋਇਆ ਨਹੀਂ ਜਾਣਦਾ ਕਿ ਮਰਨ ਤੋਂ ਬਾਦ ਉਸ ਦਾ ਜੀਵਨ ਕਿਹੋ ਜਿਹਾ ਹੋਵੇਗਾ। ਜਦੋਂ ਤੱਕ ਇਸ ਮਨੁੱਖ ਦੇ ਮਨ ਅੰਦਰ ਇਹ ਭਾਵਨਾ ਹੈ ਕਿ 'ਮੈਂ ਹਾਂ', 'ਮੇਰਾ ਹੈ' ਇਸ ਦੇ ਕੀਤੇ ਹੋਏ ਕਰਮ ਇਸ ਦੇ ਨਾਲ ਚਿੰਬੜੇ ਰਹਿਣੇ ਹਨ ਅਤੇ ਉਨ੍ਹਾਂ ਦਾ ਨੇਕ ਤੇ ਬੁਰਾ ਫਲ ਜ਼ਰੂਰ ਹੀ ਭੋਗਣਾ ਪੈਣਾ ਹੈ। ਸੋ ਇਸ ਤਰ੍ਹਾਂ ਸੰਸਾਰ ਦਾ ਗੇੜ ਚਲਦਾ ਰਹਿੰਦਾ ਹੈ –

***ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ***
***ਇਕ ਸਖਨੀ ਹੋਰ ਫੇਰ ਭਰੀਅਤ ਹੈ॥***
***ਪੰਨਾ – 1329***

ਖੂਹ ਦੇ ਅੰਦਰ ਲੋਹੇ ਦੀ ਮਾਲ੍ਹ ਬੈੜ ਦੇ ਉਪਰ ਘੁੰਮ ਕੇ ਪਾਣੀ ਕੱਢਦੀ ਰਹਿੰਦੀ ਹੈ, ਪਾਰਸੇ ਵਿਚ ਪਾਣੀ ਡੁਲ੍ਹਣ ਤੋਂ ਪਿਛੋਂ ਉਹ ਫੇਰ ਹੇਠਾਂ

ਨੂੰ ਚਲ ਪੈਂਦੀ ਹੈ ਅਤੇ ਫੇਰ ਪਾਣੀ ਭਰ ਕੇ ਪਾਰਸੇ ਵਿਚ ਪੈਂਦਾ ਹੈ। ਇਸ ਤਰ੍ਹਾਂ ਹੀ ਘੁੰਮਦੀ ਰਹਿੰਦੀ ਹੈ। ਸੋ ਐਸਾ ਖੇਲ੍ਹ ਵਾਹਿਗੁਰੂ ਜੀ ਨੇ ਰਚਿਆ ਹੋਇਆ ਹੈ-

*ਤੈਸੋ ਹੀ ਇਹੁ ਖੇਲੁ ਖਸਮ ਕਾ*
*ਜਿਉ ਉਸ ਕੀ ਵਡਿਆਈ॥ ਪੰਨਾ - 1329*

ਸਵਾਲ ਇਹ ਉਠਦਾ ਹੈ ਕਿ ਇਹ ਰੂਪ ਕਿਥੇ ਚਲਿਆ ਜਾਂਦਾ ਹੈ? ਜਿਵੇਂ ਕੋਈ ਘੰਟਾ ਲਟਕਦਾ ਹੋਵੇ ਉਸ ਵਿਚ ਹਥੌੜਾ ਮਾਰੋ ਤਾਂ ਉਹਦੇ ਵਿਚੋਂ ਧੁਨ ਉਠਦੀ ਹੈ; ਉਹ ਕਿਥੇ ਚਲੀ ਜਾਂਦੀ ਹੈ, ਕਾਹਦੇ ਵਿਚ ਸਮਾਅ ਗਈ? ਜਦੋਂ ਕਾਂਸੀ ਦਾ ਬਰਤਨ ਟੁੱਟ ਜਾਂਦਾ ਹੈ, ਟੁੱਕੜੇ-ਟੁੱਕੜੇ ਹੋ ਜਾਂਦਾ ਹੈ ਤਾਂ ਉਸ ਦੇ ਵਿਚੋਂ ਨਿਕਲਣ ਵਾਲੀ ਆਵਾਜ਼ ਕਿਥੇ ਚਲੀ ਗਈ? ਗੁਰਬਾਣੀ ਵਿਚ ਫੁਰਮਾਨ ਹੈ -

*ਕਾਸੀ ਤੇ ਧੁਨਿ ਊਪਜੈ ਧੁਨਿ ਕਾਸੀ ਜਾਈ॥*
*ਕਾਸੀ ਫੂਟੀ ਪੰਡਿਤਾ ਧੁਨਿ ਕਹਾ ਸਮਾਈ॥*
*ਪੰਨਾ - 857*

ਇਸ ਤਰ੍ਹਾਂ ਜਦੋਂ ਇਹ ਸਰੀਰ ਰੂਪੀ ਕਾਂਸੀ ਟੁੱਟ ਗਈ ਤਾਂ ਜੀਵ ਆਤਮਾ ਕਿਥੇ ਸਮਾਅ ਗਿਆ? ਇਹ ਸਵਾਲ ਆਦਮੀ ਦੇ ਸਾਮ੍ਹਣੇ ਸਦਾ ਹੀ ਬਣਿਆ ਰਹਿਣਾ ਹੈ ਕਿ ਜਦੋਂ ਜੀਵ ਚਲਿਆ ਜਾਂਦਾ ਹੈ ਉਨ੍ਹਾਂ ਦਾ ਮਿਲਾਪ ਦੁਬਾਰਾ ਕਿਸ ਤਰ੍ਹਾਂ ਹੁੰਦਾ ਹੈ? ਕੀ ਕੋਈ ਅਜਿਹਾ ਥਾਂ ਹੈ ਜਿਥੇ ਜਾ ਕੇ ਅਸੀਂ ਫੇਰ ਮਿਲ ਸਕਦੇ ਹਾਂ? ਇਸ ਰਹੱਸ ਨੂੰ ਜਾਣਨ ਲਈ ਬਹੁਤ ਹੀ ਵਿਚਾਰਵਾਨਾਂ ਨੇ ਅਧਿਐਨ ਕੀਤੇ ਅਤੇ ਉਨ੍ਹਾਂ ਨੇ ਬਹੁਤ ਸਾਰੇ ਨਤੀਜੇ ਕੱਢੇ।

ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਦੇ ਦਰਬਾਰ ਵਿਚ ਤੀਸਰੇ ਪਹਿਰ ਗਰੜ ਪੁਰਾਣ ਦੀ ਕਥਾ ਪੰਡਤ ਨਿੱਤਾ ਨੰਦ ਜੀ ਬਟਾਲੇ ਵਾਲੇ ਕਰਿਆ ਕਰਦੇ ਸਨ। ਇਕ ਵਾਰੀ ਕਥਾ ਵਿਚ ਆਇਆ ਕਿ ਜੋ ਪਰਲੋਕ ਦਾ ਰਸਤਾ ਹੈ ਉਹ ਬਹੁਤ ਲੰਮਾ ਹੈ, ਉਸ ਵਿਚ 21 ਪੁਰੀਆਂ ਹਨ, ਹਰ ਪੁਰੀ ਤੋਂ ਦੂਜੀ ਤਾਈਂ ਰਸਤਾ ਬਹੁਤ ਬਿਖੜਾ ਹੁੰਦਾ ਹੈ। ਕਿਤੇ ਘੋਰ ਅੰਧੇਰਾ ਆਉਂਦਾ ਹੈ, ਕਿਤੇ ਅਤਿ ਦੀ ਗਰਮੀ ਆਉਂਦੀ ਹੈ, ਕਿਸੇ ਥਾਂ ਬਹੁਤ ਹੀ ਪਿਆਸ ਲਗਦੀ ਹੈ ਤੇ ਇਹ ਜੀਵ ਸਹਾਰ ਨਹੀਂ ਸਕਦਾ। ਹਰ ਪੁਰੀ 'ਚੋਂ ਲੰਘਣ ਲਈ ਜੀਵ ਨੂੰ ਆਪਣੇ ਪੁੰਨ ਕਰਮ ਦੇਣੇ ਪੈਂਦੇ ਹਨ ਅਤੇ ਧਰਮਰਾਜ ਦੀ ਦਰਗਾਹ ਤੱਕ ਪਹੁੰਚਦੇ-ਪਹੁੰਚਦੇ ਸਵਾ ਸਾਲ ਲੱਗ ਜਾਂਦਾ ਹੈ। ਇਥੇ ਦੁਨੀਆਂ ਵਿਚ ਛੋਟੇ-ਛੋਟੇ ਕੀਤੇ ਪੁੰਨ, ਰਸਤੇ ਵਿਚ ਹੀ ਲੁੱਟੇ ਜਾਂਦੇ ਹਨ ਜਿਸ ਤਰ੍ਹਾਂ ਕਿ ਮਹਾਰਾਜ ਜੀ ਦਾ ਫੁਰਮਾਨ ਹੈ -

*ਕਰਮ ਧਰਮ ਪਾਖੰਡ ਜੋ ਦੀਸਹਿ*
*ਤਿਨ ਜਮੁ ਜਾਗਾਤੀ ਲੂਟੈ॥*
*ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ*

*ਨਿਮਖ ਸਿਮਰਤ ਜਿਤੁ ਛੂਟੈ॥*
*ਪੰਨਾ - 747*

ਇਹ ਰਸਤਾ ਸੰਤਾਂ ਵਾਸਤੇ ਨਹੀਂ ਹੁੰਦਾ, ਫੁਰਮਾਨ ਹੈ -

*ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥*
*ਸਤਿਗੁਰ ਪੂਰੈ ਸਾਚੁ ਕਹਿਆ॥ ਨਾਮ ਤੇਰੇ ਕੀ ਮੁਕਤੇ ਬੀਥੀ*
*ਜਮ ਕਾ ਮਾਰਗੁ ਦੂਰਿ ਰਹਿਆ॥ ਜਹ ਲਾਲਚ ਜਾਗਾਤੀ ਘਾਟ॥*
*ਦੂਰਿ ਰਹੀ ਉਹ ਜਨ ਤੇ ਬਾਟ॥ ਜਹ ਆਵਟੇ ਬਹੁਤ ਘਨ ਸਾਥ॥*
*ਪਾਰਬ੍ਰਹਮ ਕੇ ਸੰਗੀ ਸਾਧ॥ ਚਿਤ੍ਰ ਗੁਪਤੁ ਸਭ ਲਿਖਤੇ ਲੇਖਾ॥*
*ਭਗਤ ਜਨਾ ਕਉ ਦ੍ਰਿਸਟਿ ਨ ਪੇਖਾ॥*
*ਪੰਨਾ - 393*

ਉਸ ਨੇ ਕਥਾ ਕਰਦੇ-ਕਰਦੇ ਦੱਸਿਆ ਕਿ ਸਵਾ ਸਾਲ ਦਾ ਸਮਾਂ ਜੀਵ ਨੂੰ ਲੱਗ ਜਾਂਦਾ ਹੈ। ਕਥਾ ਦੀ ਸਮਾਪਤੀ ਹੋਣ ਪਿਛੋਂ ਕੁਝ ਉਚ ਅਵਸਥਾ ਦੇ ਗੁਰਸਿੱਖ ਉਥੇ ਬੈਠੇ ਸਨ ਜਿਨ੍ਹਾਂ ਨੇ ਆਪਸ ਵਿਚ ਗੱਲ ਕਰਦਿਆਂ ਕਿਹਾ ਕਿ ਪੰਡਤ ਜੀ ਦੱਸਦੇ ਹਨ ਕਿ ਰਸਤਾ ਬੜਾ ਦੂਰ ਦਾ ਹੈ ਤਾਂ ਭਾਈ ਮਈਏ ਨੇ ਕਿਹਾ ਕਿ ਮੈਂ ਤਾਂ ਚਾਰ ਪਹਿਰ ਵਿਚ ਜਾ ਸਕਦਾ ਹਾਂ। ਭਾਈ ਲਾਲ ਜੀ ਨੇ ਕਿਹਾ, ਮੈਂ ਇਕ ਪਹਿਰ ਵਿਚ ਜਾ ਸਕਦਾ ਹਾਂ, ਤੀਜੇ ਗੁਰਸਿੱਖ ਨੇ ਕਿਹਾ, ਮੈਂ ਇਕ ਘੜੀ ਵਿਚ ਜਾ ਸਕਦਾ ਹਾਂ, ਚੌਥੇ ਮਹਾਂਪੁਰਸ਼ ਨੇ ਕਿਹਾ ਮੈਂ ਇਕ ਚੁਟਕੀ ਦੇ ਵਜਾਉਣ ਜਿੰਨੇ ਸਮੇਂ ਵਿਚ ਜਾ ਸਕਦਾ ਹਾਂ। ਪੰਡਤ ਜੀ ਨੇ ਸਾਰੀ ਗੱਲ ਸੁਣ ਕੇ ਬਹੁਤ ਰੋਸ ਮਨ ਵਿਚ ਧਾਰ ਲਿਆ ਅਤੇ ਕਹਿਣ ਲੱਗੇ ਕਿ ਇਹ ਗੁਰੂ ਕੇ ਸਿੱਖ ਸਾਸ਼ਤਰਾਂ ਨੂੰ ਨਹੀਂ ਮੰਨਦੇ। ਇਹ ਕਥਾ ਸੁਣਨ ਦੇ ਅਧਿਕਾਰੀ ਹੀ ਨਹੀਂ ਹਨ। ਸੋ ਪੋਥੀ ਸੰਤੋਖ ਕੇ ਆਪਣੇ ਡੇਰੇ ਲੈ ਗਿਆ। ਦੂਸਰੇ ਦਿਨ ਜਦੋਂ ਕਥਾ ਦਾ ਸਮਾਂ ਆਇਆ ਤਾਂ ਉਹ ਕਥਾ ਕਰਨ ਨਾ ਆਇਆ। ਗੁਰੂ ਮਹਾਰਾਜ ਜੀ ਨੇ ਕਾਰਨ ਪੁਛਿਆ ਤਾਂ ਸਿੱਖਾਂ ਨੇ ਕਿਹਾ ਕਿ ਪੰਡਤ ਜੀ ਕੁਝ ਨਰਾਜ਼ ਨਜ਼ਰ ਆ ਰਹੇ ਹਨ, ਅਤੇ ਕਹਿੰਦੇ ਹਨ ਕਿ ਗੁਰੂ ਦੇ ਸਿੱਖ ਕਥਾ ਸੁਣਨ ਦੇ ਅਧਿਕਾਰੀ ਨਹੀਂ ਹਨ। ਗੁਰੂ ਮਹਾਰਾਜ ਜੀ ਨੇ ਭਾਈ ਬਿਧੀ ਚੰਦ ਨੂੰ ਭੇਜ ਕੇ ਪੰਡਤ ਜੀ ਨੂੰ ਬੁਲਾਇਆ ਅਤੇ ਕਾਰਨ ਪੁਛਿਆ ਕਿ ਆਪ ਨਰਾਜ਼ ਕਿਉਂ ਹੋ ਗਏ? ਤਾਂ ਉਸ ਨੇ ਕਿਹਾ ਕਿ ਸੱਚੇ ਪਾਤਸ਼ਾਹ ਜਿਥੇ ਸ਼ਾਸਤਰਾਂ ਨੂੰ ਮਖੌਲ ਕੀਤਾ ਜਾਵੇ, ਉਥੇ ਵਿਦਵਾਨ ਨੂੰ ਕਥਾ ਸੁਣਾਉਣੀ ਸੋਭਦੀ ਨਹੀਂ। ਆਪ ਸਰਬ ਧਰਮਾਂ ਦੇ ਮਾਲਕ ਹੋ, ਮਰਿਆਦਾ ਪਰਸ਼ੋਤਮ ਹੋ, ਸੋ ਮੈਂ ਆਪ ਦੇ ਚਰਨਾਂ ਵਿਚ ਇਹ ਬੇਨਤੀ ਕਰਦਾ ਹਾਂ ਕਿ ਕੱਲ ਦੀ ਜੋ ਕਥਾ ਸੀ ਉਸ ਤੋਂ ਉਪਰੰਤ ਕੁਝ ਸਿੱਖ ਇਥੇ ਬੈਠੇ ਸੀ, ਮੈਂ ਕਥਾ ਵਿਚ ਸੁਣਾਇਆ ਸੀ ਕਿ ਧਰਮਰਾਜ ਦੀ ਦਰਗਾਹ ਬਹੁਤ ਦੂਰ ਹੈ,

ਉਥੇ ਪਹੁੰਚਦਿਆਂ ਬੇਅੰਤ ਦੁਖਾਂ ਦਾ ਸਾਮ੍ਹਣਾ ਕਰਨਾ ਪੈਂਦਾ ਹੈ ਅਤੇ ਸਵਾ ਸਾਲ ਵਿਚ ਪਹੁੰਚਿਆ ਜਾਂਦਾ ਹੈ। ਆਪ ਦੇ ਗੁਰਸਿੱਖਾਂ ਨੇ ਅਸ਼ਰਧਾ ਪ੍ਰਗਟ ਕਰਦਿਆਂ ਕਿਹਾ ਕਿ ਮੈਂ ਚਾਰ ਪਹਿਰ ਵਿਚ ਪਹੁੰਚ ਸਕਦਾ ਹਾਂ, ਮੈਂ ਇਕ ਪਹਿਰ ਵਿਚ ਚਲਿਆ ਜਾਵਾਂਗਾ, ਇਕ ਨੇ ਕਿਹਾ ਕਿ ਮੈਂ ਘੜੀ ਵਿਚ ਚਲਿਆ ਜਾਵਾਂਗਾ ਅਤੇ ਇਕ ਨੇ ਕਿਹਾ ਕਿ ਮੈਂ ਚੁਟਕੀ ਵਜਾਉਣ ਜਿੰਨੇ ਸਮੇਂ ਵਿਚ ਚਲਿਆ ਜਾਵਾਂਗਾ। ਸੱਚੇ ਪਾਤਸ਼ਾਹ ਆਪ ਜਾਣੀ ਜਾਣ ਹੋ, ਜਦੋਂ ਸ਼ਰਧਾ ਹੀ ਨਾ ਹੋਵੇ ਤਾਂ ਸ਼ਾਸ਼ਤਰ ਸੁਣਾਉਣ ਦਾ ਕੀ ਫਾਇਦਾ?

ਪੰਡਤ ਜੀ ਦੀ ਗੱਲ ਸੁਣ ਕੇ ਮਹਾਰਾਜ ਜੀ ਮੁਸਕਰਾਏ ਤੇ ਕਹਿਣ ਲੱਗੇ, "ਪੰਡਤ ਜੀ! ਜੋ ਸਾਡੇ ਗੁਰਸਿੱਖਾਂ ਨੇ ਗੱਲ ਕਹੀ ਹੈ ਉਹ ਬਿਲਕੁਲ ਸਤਿ ਤੇ ਅਧਾਰਿਤ ਹੈ। ਤੁਹਾਨੂੰ ਅਸੀਂ ਦੱਸਦੇ ਹਾਂ ਕਿ ਗੁਰਬਾਣੀ ਦੇ ਅੰਦਰ ਵੀ ਆਉਂਦਾ ਹੈ -

*ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥*
*ਹਰਿ ਕਾ ਨਾਮੁ ਊਹਾ ਸੰਗਿ ਤੋਸਾ॥*
*ਜਿਹ ਪੈਡੈ ਮਹਾ ਅੰਧ ਗੁਬਾਰਾ॥*
*ਹਰਿ ਕਾ ਨਾਮੁ ਸੰਗਿ ਉਜੀਆਰਾ॥*
*ਜਹਾ ਪੰਥਿ ਤੇਰਾ ਕੋ ਨਾ ਸਿਞਾਨੂ॥*
*ਹਰਿ ਕਾ ਨਾਮੁ ਤਹ ਨਾਲਿ ਪਛਾਨੂ॥*
*ਜਹ ਮਹਾ ਭਇਆਨ ਤਪਤਿ ਬਹੁ ਘਾਮ॥*
*ਤਹਿ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥*
*ਜਹਾ ਤ੍ਰਿਖਾ ਮਨ ਤੁਝੁ ਆਕਰਖੈ।।*
*ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ ਪੰਨਾ - 264*

ਅਤੇ

*ਜਹ ਮਾਤ ਪਿਤਾ ਸੁਤ ਮੀਤ ਨ ਭਾਈ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ॥*
*ਜਹ ਮਹਾ ਭਇਆਨ ਦੂਤ ਜਮ ਦਲੈ॥*
*ਤਹ ਕੇਵਲ ਨਾਮੁ ਸੰਗਿ ਤੇਰੈ ਚਲੈ॥*
*ਜਹ ਮੁਸਕਲ ਹੋਵੈ ਅਤਿ ਭਾਰੀ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥*
*ਅਨਿਕ ਪੁਨਹਚਰਨ ਕਰਤ ਨਹੀ ਤਰੈ॥*
*ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥*
*ਗੁਰਮੁਖਿ ਨਾਮੁ ਜਪਹੁ ਮਨ ਮੇਰੇ॥*
*ਨਾਨਕ ਪਾਵਹੁ ਸੂਖ ਘਨੇਰੇ॥ ਪੰਨਾ - 264*

ਸੋ ਪੰਡਤ ਜੀ! ਗਰੁੜ ਪੁਰਾਣ ਦੇ ਵਿਚ ਤੁਸੀਂ ਪਾਪੀਆਂ ਦਾ ਜ਼ਿਕਰ ਕਰ ਰਹੇ ਸੀ ਅਤੇ ਪੁੰਨੀਆਂ ਬਾਰੇ ਭੀ ਆਪ ਦੱਸ ਰਹੇ ਸੀ। ਅਸਾਡੇ ਸਿੱਖ

ਜਦੋਂ ਗੁਰੂ ਵਾਲੇ ਬਣ ਜਾਂਦੇ ਹਨ ਤਾਂ ਉਹ ਭੁੱਲ ਕੇ ਵੀ ਪਾਪ ਨਹੀਂ ਕਰਦੇ, ਸਤਿ ਦਾ ਜੀਵਨ ਬਤੀਤ ਕਰਦੇ ਹਨ। ਦਇਆ ਦਾ ਭੰਡਾਰ ਉਨ੍ਹਾਂ ਦੇ ਹਿਰਦੇ ਵਿਚ ਲਬਾਲਬ ਭਰਿਆ ਹੁੰਦਾ ਹੈ, ਖਿਮਾ ਦੇ ਮਹਾਨ ਸਤੰਭ ਹੁੰਦੇ ਹਨ, ਪਵਿੱਤਰਤਾ ਉਨ੍ਹਾਂ ਦੀ ਬੋਲ ਬਾਣੀ ਵਿਚ, ਉਨ੍ਹਾਂ ਦੇ ਕਰਮਾਂ ਵਿਚ ਪੂਰੀ ਤਰ੍ਹਾਂ ਨਾਲ ਸਮਾਈ ਹੁੰਦੀ ਹੈ। ਉਹ 'ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ।' ਵਾਲੇ ਜਤੀ ਹੁੰਦੇ ਹਨ ਅਤੇ ਚਰਿੱਤਰ ਦੇ ਵਿਚ ਪੂਰੀ ਤਰ੍ਹਾਂ ਨਾਲ ਸਾਵਧਾਨੀ ਨਾਲ, ਮਰਿਆਦਾ ਵਿਚ ਰਹਿ ਕੇ ਵਰਤਦੇ ਹਨ। ਥੋੜ੍ਹਾ ਖਾਂਦੇ ਹਨ, ਥੋੜ੍ਹਾ ਬੋਲਦੇ ਹਨ, ਥੋੜ੍ਹਾ ਸੌਂਦੇ ਹਨ, ਆਪਣੀ ਕਮਾਈ ਵਿਚੋਂ ਦਸਵੰਧ ਦਿੰਦੇ ਹਨ, ਕੌੜਾ ਬੋਲਣਾ ਉਨ੍ਹਾਂ ਨੂੰ ਪੂਰੀ ਤਰ੍ਹਾਂ ਬਿਵਰਜਿਤ ਹੈ, ਉਹ ਬੋਲਦੇ ਹੀ ਨਹੀਂ ਹਨ, ਧਰਮ ਨਮਿਤ ਦਾਨ ਦਿੰਦੇ ਹਨ, ਉਹ ਪੁੰਨ ਬੀਜਦੇ ਹਨ, ਉਹ ਗੁਰੂ ਦੀ ਪ੍ਰਸੰਨਤਾ ਲਈ ਆਪਣੀ ਨੇਕ ਕਮਾਈ ਵਿਚੋਂ ਦਸਵੰਧ ਅਰਪਣ ਕਰਦੇ ਹਨ। ਹੰਗਤਾ ਧਾਰਨ ਨਹੀਂ ਕਰਦੇ, ਇਨ੍ਹਾਂ ਵਿਚੋਂ ਹਉਮੈ ਦਾ ਰੋਗ ਪੂਰੀ ਤਰ੍ਹਾਂ ਮਿਟਿਆ ਹੁੰਦਾ ਹੈ, ਨਿੰਦਿਆ, ਚੁਗਲੀ, ਈਰਖਾ, ਚੋਰੀ, ਪਾਖੰਡਪੁਣੇ ਤੋਂ ਰਹਿਤ ਹੁੰਦੇ ਹਨ ਅਤੇ ਆਪਣਾ ਜੀਵਨ ਪਰਉਪਕਾਰ ਵਾਸਤੇ ਘੋਲ ਘੁਮਾ ਦਿੰਦੇ ਹਨ। ਅੰਮ੍ਰਿਤ ਵੇਲੇ ਉਠ ਕੇ ਪ੍ਰਭੂ ਨਾਲ ਜੁੜਦੇ ਹਨ ਅਤੇ ਆਪਣੇ ਆਪੇ ਨੂੰ ਪਛਾਣਦੇ ਹਨ ਸੋ ਅਜਿਹਾ ਗੁਰਸਿੱਖ ਆਪ ਦੇ ਗਰੁੜ ਪੁਰਾਣ ਦੇ ਘੇਰੇ ਵਿਚ ਨਹੀਂ ਆਉਂਦਾ। ਸੋ ਉਨ੍ਹਾਂ ਦੀ ਗੱਲ ਵੀ ਯਥਾਰਥ ਹੈ। ਧਰਮਰਾਜ ਦੇ ਸਿਰਫ ਓਹੀ ਜਾਂਦੇ ਹਨ ਜਿਨ੍ਹਾਂ ਨੇ ਪਾਪ ਕੀਤੇ ਹੋਣ ਜਾਂ ਪੁੰਨਾਂ ਦਾ ਬਦਲਾ ਚਾਹੁੰਦੇ ਹੋਣ -

*ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥*
*ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ॥*

*ਪੰਨਾ - 1414*

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥*
*ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥*
*ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥*

*ਪੰਨਾ - 38*

ਜਿਹੜੇ ਵਾਹਿਗੁਰੂ ਜੀ ਦਾ ਭਜਨ ਕਰਦੇ ਹਨ ਉਹ ਧਰਮਰਾਇ ਦੇ ਦਰ ਤੇ ਨਹੀਂ ਜਾਂਦੇ ਕਿਉਂਕਿ ਜਿਸ ਵਾਹਿਗੁਰੂ ਦਾ ਉਹ ਨਾਮ ਜਪਦੇ ਹਨ, ਧਰਮਰਾਜ ਨੂੰ ਵੀ ਉਸੇ ਨੇ ਨਿਆਂ ਕਰਨ ਵਾਸਤੇ ਬਿਠਾਇਆ ਹੋਇਆ ਹੈ -

*ਧਰਮ ਰਾਇ ਹੈ ਹਰਿ ਕਾ ਕੀਆ*
*ਹਰਿ ਜਨ ਸੇਵਕ ਨੇੜਿ ਨ ਆਵੈ॥*
*ਪੰਨਾ - 555*

ਸੋ ਪੰਡਤ ਜੀ! ਨਰਾਜ਼ ਹੋਣ ਦੀ ਜ਼ਰੂਰਤ ਨਹੀਂ, ਗੱਲ ਸਮਝਣ ਦੀ

ਜ਼ਰੂਰਤ ਹੈ। ਜਿਥੇ ਵੀ ਜੀਵ ਮਨੁੱਖ ਸਰੀਰ ਧਾਰਨ ਕਰਦੇ ਹਨ ਉਹ ਇਥੇ ਆਪਣੇ ਸੰਸਕਾਰਾਂ ਦੇ ਮੁਤਾਬਿਕ ਚੰਗੇ ਜਾਂ ਮੰਦੇ ਕਰਮ ਕਰਦੇ ਹਨ। ਕਰਮ ਕਰਕੇ ਹੀ ਅਨੇਕ ਜੂਨਾਂ ਧਾਰਨ ਕਰਦੇ ਹਨ। ਮਰਨ ਤੋਂ ਪਿਛੋਂ ਇਨ੍ਹਾਂ ਦੀ ਇਕੋ ਜੇਹੀ ਗਤੀ ਨਹੀਂ ਹੁੰਦੀ ਅਤੇ ਪਰਲੋਕ ਨੂੰ ਜਾਣ ਦਾ ਵੀ ਇਕੋ ਰਸਤਾ ਨਹੀਂ ਹੁੰਦਾ। ਇਨ੍ਹਾਂ ਜੀਵਾਂ ਦੀ ਗਤੀ ਛੇ ਪ੍ਰਕਾਰ ਦੀ ਹੋਇਆ ਕਰਦੀ ਹੈ – ਇਕ ਗਤੀ ਪਾਪੀਆਂ ਦੀ, ਦੂਸਰੀ ਪੁੰਨੀਆਂ ਦੀ, ਤੀਜੀ ਯੋਗ ਭ੍ਰਿਸ਼ਟਾਂ ਦੀ, ਚੌਥੀ ਭਗਤਾਂ ਦੀ, ਪੰਜਵੀਂ ਕਾਰਕਾਂ ਦੀ, ਛੇਵੀਂ ਬ੍ਰਹਮਗਿਆਨੀਆਂ ਦੀ ਗਤੀ ਹੋਇਆ ਕਰਦੀ ਹੈ।

ਸਾਧਸੰਗਤ ਜੀ! ਹੁਣ ਜੋ ਮੈਂ ਬੇਨਤੀ ਕਰਨ ਲੱਗਿਆ ਹਾਂ ਧਿਆਨ ਨਾਲ ਸਰਵਣ ਕਰੋ। ਮੌਤ ਦੇ ਪਿਛੋਂ ਕੀ ਹੁੰਦਾ ਹੈ ਇਸ ਨੂੰ ਜਾਨਣ ਦੀ ਹਰੇਕ ਦੇ ਮਨ ਵਿਚ ਜਗਿਆਸਾ ਬਣੀ ਰਹਿੰਦੀ ਹੈ। ਗੁਰਬਾਣੀ ਦੇ ਅੰਦਰ ਨਰਕਾਂ ਸੁਰਗਾਂ ਦੀ ਐਨੀ ਖੋਲ੍ਹ ਕੇ ਵਿਆਖਿਆ ਨਹੀਂ ਕੀਤੀ ਗਈ ਪਰ ਇਨ੍ਹਾਂ ਦੇ ਹਵਾਲੇ ਦੇ ਕੇ ਅਸਾਨੂੰ ਸਮਝਾਇਆ ਗਿਆ ਹੈ। ਕਈ ਪ੍ਰੇਮੀ ਭੁੱਲ ਵਿਚ ਪਏ ਹੋਏ ਇਹ ਕਹਿੰਦੇ ਵੀ ਸੁਣੇ ਗਏ ਹਨ ਕਿ ਗੁਰਮਤਿ ਸਿਧਾਂਤ ਅਨੁਸਾਰ ਨਰਕ ਤੇ ਸੁਰਗ ਕੋਈ ਨਹੀਂ ਹੈ। ਐਥੋਂ ਤੱਕ ਵੀ ਪੁਸਤਕਾਂ ਵਿਚ ਲਿਖਿਆ ਮਿਲਦਾ ਹੈ ਕਿ ਧਰਮਰਾਜ ਵੀ ਕੋਈ ਨਹੀਂ ਹੈ, ਨਾ ਹੀ ਕੋਈ ਚਿਤ੍ਰਗੁਪਤ ਹੈ। ਇਹ ਸਭ ਗੱਲਾਂ ਗੁਰੂ ਮਹਾਰਾਜ ਜੀ ਨੇ ਉਨ੍ਹਾਂ ਲੋਕਾਂ ਨੂੰ ਸਮਝਾਉਣ ਵਾਸਤੇ ਲਿਖੀਆਂ ਹਨ ਜਿਹੜੇ ਨਰਕਾਂ ਸੁਰਗਾਂ ਵਿਚ ਵਿਸ਼ਵਾਸ਼ ਰੱਖਦੇ ਹਨ। ਗੁਰਮਤਿ ਦਾ ਰਾਹ ਕੁਝ ਹੋਰ ਹੈ। ਇਸ ਤਰ੍ਹਾਂ ਲਿਖ ਕੇ ਐਉਂ ਲਗਦਾ ਹੈ ਕਿ ਉਹ ਆਪ ਵੀ ਭੁੱਲ ਵਿਚ ਪਏ ਹਨ ਅਤੇ ਆਪਣੀਆਂ ਪੁਸਤਕਾਂ ਪੜ੍ਹਨ ਵਾਲਿਆਂ ਨੂੰ ਵੀ ਭੁੱਲ ਵਿਚ ਪਾਉਂਦੇ ਹਨ। ਨਰਕ, ਸੁਰਗ, ਧਰਮਰਾਜ ਸਾਰਿਆਂ ਬਾਰੇ ਹੀ ਗੁਰੂ ਮਹਾਰਾਜ ਜੀ ਨੇ ਲਿਖਿਆ ਹੈ ਪਰ ਨਰਕ ਹਰ ਬੰਦੇ ਵਾਸਤੇ ਨਹੀਂ ਹੋਇਆ ਕਰਦਾ। ਜਿਸ ਨੇ ਇਥੇ ਆ ਕੇ ਦੁਨੀਆਂ ਨੂੰ ਲੁਟਿਆ ਹੈ, ਦਿਲ ਦੁਖਾਇਆ ਹੈ, ਉਨ੍ਹਾਂ ਨੂੰ ਨਰਕਾਂ ਵਿਚ ਜਾਣਾ ਪੈਂਦਾ ਹੈ। ਜਿਨ੍ਹਾਂ ਨੇ ਇਥੇ ਆ ਕੇ ਆਪਣੇ ਜੀਵਨ ਨੂੰ ਸੋਧ ਕੇ ਸਾਫ ਸੁਥਰਾ ਰੱਖਿਆ ਹੈ ਉਹ ਸਵਰਗਾਂ ਵਿਚ ਜਾ ਕੇ ਵਾਸਾ ਕਰ ਲੈਂਦੇ ਹਨ। ਜੇ ਉਹ ਲਿਖਾਰੀ ਇਹ ਕਹਿੰਦੇ ਹਨ ਕਿ ਨਰਕਾਂ ਸੁਰਗ ਇਸੇ ਦੁਨੀਆਂ ਵਿਚ ਹੈ ਤਾਂ ਵੀ ਉਨ੍ਹਾਂ ਦੀ ਬੜੀ ਭੁੱਲ ਹੈ। ਮਹਾਂਪੁਰਸ਼ਾਂ ਦਾ ਇਹ ਮਤ ਹੈ ਕਿ ਨਰਕ ਸੁਰਗ ਭੋਗਣ ਤੋਂ ਪਿਛੋਂ ਕੁਝ ਹੋਰ ਭੋਗਣ ਲਈ ਤੇ ਸੰਸਾਰ ਨੂੰ ਸੋਝੀ ਦੇਣ ਲਈ ਕੁਝ ਕਰਮ ਬਕਾਇਆ ਰਹਿ ਜਾਂਦੇ ਹਨ, ਉਹ ਇਥੇ ਭੋਗੇ ਜਾਂਦੇ ਹਨ। ਸੰਸਾਰ ਅੱਧਾ ਨਰਕ ਹੈ ਇਸ ਕਰਕੇ ਇਹ ਹੱਠ ਰੱਖਣਾ ਗਲਤ ਪ੍ਰਤੀਤ ਦਿੰਦਾ ਹੈ ਪਰ ਇਕ ਗੱਲ ਹੈ ਕਿ ਜਿਨ੍ਹਾਂ ਨੇ ਇਥੇ ਆ ਕੇ ਬੰਦਗੀ ਕੀਤੀ ਹੈ, ਸੇਵਾ ਕੀਤੀ ਹੈ, ਘਾਲ ਕਮਾਈਆਂ ਕੀਤੀਆਂ ਹਨ, ਉਨ੍ਹਾਂ ਨੂੰ ਨਰਕ ਸੁਰਗਾਂ ਵਿਚ ਨਹੀਂ ਜਾਣਾ ਪੈਂਦਾ। ਸੋ ਧਰਮਰਾਜ ਬਾਰੇ ਹੀ ਮਹਾਰਾਜ ਜੀ ਬਾਣੀ ਵਿਚ ਫੁਰਮਾਨ ਕਰਦੇ ਹਨ –

***ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥***
***ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥***
***ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ॥***

*ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥*
*ਲਿਖਿ ਨਾਵੈ ਧਰਮੁ ਬਹਾਲਿਆ॥* *ਪੰਨਾ - 463*

ਅਕਾਲ ਪੁਰਖ ਦਾ ਧਰਮਰਾਇ ਨੂੰ ਹੁਕਮ ਹੈ ਕਿ ਤੈਨੂੰ ਉਹ ਜੀਵ ਸੰਭਾਲੇ ਜਾਂਦੇ ਹਨ ਜਿਨ੍ਹਾਂ ਦੇ ਅੰਦਰ ਦੁਸ਼ਟਟਾਈ ਹੈ, ਨਾਸਤਿਕਤਾ ਹੈ, ਗੁਰੂ ਤੋਂ ਹੀਣੇ ਹਨ ਯਾਨਿ ਨਿਗੁਰੇ ਹਨ, ਉਨ੍ਹਾਂ ਦਾ ਤੇਰੇ ਕੋਲ ਆਉਣਾ ਹੋਵੇਗਾ ਤੇ ਤੂੰ ਸੱਚ ਦਾ ਨਿਆਂ ਕਰੀਂ। ਪਰ ਜਿਹੜੇ ਵਾਹਿਗੁਰੂ ਦਾ ਨਾਮ ਇਕ ਮਨ ਇਕ ਚਿਤ ਹੋ ਕੇ ਜਪਦੇ ਹਨ, ਉਨ੍ਹਾਂ ਦਾ ਸਤਿਕਾਰ ਕਰੀਂ -

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥*
*ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥*
*ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥*

*ਪੰਨਾ - 38*

ਇਕ ਥਾਂ ਆਪ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਪ੍ਰੇਮੀਆਂ ਨੇ ਇਥੇ ਆ ਕੇ ਵਾਹਿਗੁਰੂ ਦਾ ਨਾਮ ਹਿਰਦੇ ਵਿਚ ਵਸਾ ਲਿਆ ਹੈ ਉਨ੍ਹਾਂ ਦੇ ਜਿਹੜੇ ਕਰਮਾਂ ਦੇ, ਹਿਸਾਬ ਕਿਤਾਬ ਦੇ, ਲੇਖੇ ਪੱਤੇ ਦੇ, ਧਰਮਰਾਜ ਦੀ ਦਰਗਾਹ ਵਿਚ ਕਾਗਜ਼ ਪਏ ਸਨ ਉਹ ਬੇਕਾਰ ਹੋ ਗਏ ਕਿਉਂਕਿ ਉਨ੍ਹਾਂ ਨੇ ਨਿਰੰਕਾਰ ਦੀ ਦਰਗਾਹ ਵਿਚ ਜਾਣਾ ਹੈ, ਧਰਮਰਾਜ ਦੇ ਬਿਲਕੁਲ ਨਹੀਂ ਜਾਣਾ। ਫੁਰਮਾਨ ਹੈ -

*ਜਿਨ ਕਉ ਕ੍ਰਿਪਾ ਕਰੀ ਜਗਜੀਵਨਿ*
*ਹਰਿ ਉਰਿ ਧਾਰਿਓ ਮਨ ਮਾਝਾ॥*
*ਧਰਮ ਰਾਇ ਦਰਿ ਕਾਗਦ ਫਾਰੇ*
*ਜਨ ਨਾਨਕ ਲੇਖਾ ਸਮਝਾ॥* *ਪੰਨਾ - 698*

*ਸੰਤਨ ਮੋ ਕਉ ਪੂੰਜੀ ਸਉਪੀ*
*ਤਉ ਉਤਰਿਆ ਮਨ ਕਾ ਧੋਖਾ॥*
*ਧਰਮ ਰਾਇ ਅਬ ਕਹਾ ਕਰੈਗੋ*
*ਜਉ ਫਾਟਿਓ ਸਗਲੋ ਲੇਖਾ॥*
*ਪੰਨਾ - 614*

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਰਾਜੇ ਜਨਕ ਦੇ ਜੀਵਨ ਦੀ ਘਟਨਾ ਜੋ ਵਾਹਿਗੁਰੂ ਜੀ ਦੇ ਨਾਮ ਦੀ ਮਹਾਨਤਾ ਨਾਲ ਸਬੰਧ ਰੱਖਦੀ ਹੈ ਉਸ ਬਾਰੇ ਆਪ ਫੁਰਮਾਨ ਕਰਦੇ ਹਨ -

*ਧਾਰਨਾ - ਕਰ 'ਤੇ ਕੁੰਡ ਨਰਕਾਂ ਦੇ ਖਾਲੀ,*
*ਇਕ ਵਾਰੀ ਨਾਮ ਜਪ ਕੇ।*
*ਮੇਰੇ ਪਿਆਰੇ, ਇਕ ਵਾਰੀ ਨਾਮ ਜਪ ਕੇ-*

*2*

*ਕਰ 'ਤੇ ਕੁੰਡ ਨਰਕਾਂ ਦੇ ਖਾਲੀ,..........।*

*ਭਗਤ ਵੱਡਾ ਰਾਜਾ ਜਨਕ ਹੈ ਗੁਰਮੁਖ ਮਾਯਾ ਵਿਚ ਉਦਾਸੀ।*
*ਦੇਵਲੋਕ ਨੋਂ ਚੱਲਿਆ ਗੁਣ ਗੰਧਰਬ ਸਭਾ ਸੁਖਵਾਸੀ।*
*ਜਮਪੁਰਿ ਗਯਾ ਪੁਕਾਰ ਸੁਣਿ ਵਿਲਲਾਵਨ ਜੀ ਨਰਕ ਨਿਵਾਸੀ।*
*ਧਰਮਰਾਇ ਨੋਂ ਆਖਿਓਨੁ ਸਭਨਾਂ ਦੀ ਕਰਿ ਬੰਦ ਖਲਾਸੀ।*
*ਕਰੇ ਬੇਨਤੀ ਧਰਮਰਾਇ ਹਉ ਸੇਵਕ ਠਾਕੁਰ ਅਬਿਨਾਸੀ।*
*ਗਹਿਣੇ ਧਰਿਅਨੁ ਇਕ ਨਾਉਂ ਪਾਪਾਂ ਨਾਲ ਕਰੈ ਨਿਰਜਾਸੀ।*
*ਪਾਸੰਗ ਪਾਪ ਨ ਪੁੱਜਨੀ ਗੁਰਮੁਖ ਨਾਉਂ ਅਤੁਲ ਨ ਤੁਲਾਸੀ।*
*ਨਰਕਹੁੰ ਛੁਟੇ ਜੀਅ ਜੰਤ ਕੱਟੀ ਗਲਹੁ ਸਿਲਕ ਜਮ ਫਾਸੀ।*
*ਮੁਕਤਿ ਜੁਗਤਿ ਨਾਵੈ ਕੀ ਦਾਸੀ॥*

*ਭਾਈ ਗੁਰਦਾਸ ਜੀ, ਵਾਰ 10/5*

ਸੋ ਇਨ੍ਹਾਂ ਗੁਰ ਪ੍ਰਮਾਣਾਂ ਨੂੰ ਵਿਚਾਰਦਿਆਂ ਹੋਇਆਂ ਸਾਨੂੰ ਇਹ ਮੰਨਣਾ ਪਵੇਗਾ ਕਿ ਧਰਮਰਾਇ ਸਾਰੇ ਜੀਵਾਂ ਦੇ ਜੋ ਉਸ ਦੀ **limitation of power** (ਸ਼ਕਤੀ) ਜੋ ਵਾਹਿਗੁਰੂ ਨੇ ਉਸ ਨੂੰ ਦਿਤੀ ਹੈ ਉਸਦੇ ਮੁਤਾਬਿਕ ਉਹ ਜੀਵਾਂ ਦੇ ਲੇਖੇ ਪੱਤੇ ਵਾਚ ਕੇ ਉਨ੍ਹਾਂ ਨੂੰ ਨਰਕ ਸੁਰਗ ਵਿਚ ਭੇਜਦਾ ਹੈ। ਨਰਕਾਂ ਵਿਚ ਬੇਅੰਤ ਤਕਲੀਫਾਂ ਹਨ ਜਿਨ੍ਹਾਂ ਵਿਚੋਂ ਕੁੰਭੀ ਨਰਕ ਬਹੁਤ ਭਿਆਨਕ ਹੈ ਅਤੇ ਗਿਣਤੀ ਵਿਚ ਨਰਕ 18 ਲਿਖੇ ਹੋਏ ਮਿਲਦੇ ਹਨ। ਕਈ ਮਹਾਂਪੁਰਸ਼ਾਂ ਨੇ 84 ਨਰਕ ਵੀ ਲਿਖੇ ਹਨ। ਗੁਰੂ ਮਹਾਰਾਜ ਜੀ ਨੇ ਵੀ 84 ਨਰਕਾਂ ਦਾ ਜ਼ਿਕਰ ਕੀਤਾ ਹੈ -

*ਨਾਮੁ ਵਿਸਾਰਿ ਦੋਖ ਦੁਖ ਸਹੀਐ॥*
*ਹੁਕਮੁ ਭਇਆ ਚਲਣਾ ਕਿਉ ਰਹੀਐ॥*
*ਨਰਕ ਕੂਪ ਮਹਿ ਗੋਤੇ ਖਾਵੈ*
*ਜਿਉ ਜਲ ਤੇ ਬਾਹਰਿ ਮੀਨਾ ਹੇ॥*
*ਚਉਰਾਸੀਹ ਨਰਕ ਸਾਕਤੁ ਭੋਗਾਈਐ॥*
*ਜੈਸਾ ਕੀਚੈ ਤੈਸੋ ਪਾਈਐ॥*
*ਸਤਿਗੁਰ ਬਾਝਹੁ ਮੁਕਤਿ ਨ ਹੋਈ*
*ਕਿਰਤਿ ਬਾਧਾ ਗ੍ਰਸਿ ਦੀਨਾ ਹੇ॥ ਪੰਨਾ - 1028*

*ਮਨਮੁਖਿ ਆਵੈ ਮਨਮੁਖਿ ਜਾਵੈ॥*
*ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ*

*ਗੁਰਮੁਖਿ ਲੇਪੁ ਨ ਮਾਸਾ ਹੇ॥*　　　　　　*ਪੰਨਾ - 1073*

ਇਕ ਥਾਂ ਗੁਰੂ ਮਹਾਰਾਜ ਜੀ ਨੇ ਹਰੀ ਦੇ ਦਰ ਵਿਚ ਜੋ ਵਰਤਿਆ ਹੈ ਉਹ ਆਖ ਕੇ ਸੁਣਾਇਆ ਅਤੇ ਬਾਣੀ ਵਿਚ ਦਰਜ ਹੋਇਆ। ਇਕ ਤਪਾ ਗੁਰੂ ਮਹਾਰਾਜ ਜੀ ਨਾਲ ਬੜੀ ਈਰਖਾ ਕਰਦਾ ਸੀ। ਇਹ ਘਟਨਾ ਗੁਰੂ ਅਮਰਦਾਸ ਜੀ ਮਹਾਰਾਜ ਨਾਲ ਸਬੰਧ ਰੱਖਦੀ ਹੈ। ਇਸ ਦਾ ਆਚਰਣ ਨੀਵਾਂ ਸੀ ਉਸ ਬਾਰੇ ਫੁਰਮਾਇਆ ਹੈ -

*ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ*
*ਬਹਿ ਸਾਧ ਜਨਾ ਵੀਚਾਰਿਆ॥*
*ਸਤ ਪੁਰਖ ਕੀ ਤਪਾ ਨਿੰਦਾ ਕਰੈ*
*ਸੰਸਾਰੈ ਕੀ ਉਸਤਤੀ ਵਿਚਿ ਹੋਵੈ*
*ਏਤੁ ਦੋਖੈ ਤਪਾ ਦਯਿ ਮਾਰਿਆ॥*
*ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ*
*ਸਭੁ ਗਇਆ ਤਪੇ ਕਾ ਘਾਲਿਆ॥*
*ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥*
*ਅੰਦਰਿ ਬਹੈ ਤਪਾ ਪਾਪ ਕਮਾਏ॥*
*ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ॥*
*ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ*
*ਏਸੁ ਤਪੇ ਨੋ ਤਿਥੈ ਖੜਿ ਪਾਇਹੁ*
*ਜਿਥੈ ਮਹਾ ਮਹਾਂ ਹਤਿਆਰਿਆ॥*
*ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ*
*ਏਹੁ ਸਤਿਗੁਰਿ ਹੈ ਫਿਟਕਾਰਿਆ॥*
*ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ*
*ਸੁਣਾਇਆ॥*
*ਸੋ ਬੂਝੈ ਜੁ ਦਯਿ ਸਵਾਰਿਆ॥*
*ਪੰਨਾ - 315-16*

ਇਸ ਵਿਚ ਗੁਰੂ ਮਹਾਰਾਜ ਜੀ ਮਨਮੁਖ ਦਾ ਹਾਲ ਦੱਸਦੇ ਹੋਏ ਫੁਰਮਾਨ ਕਰਦੇ ਹਨ ਕਿ ਅਸੀਂ ਉਹ ਬਚਨ ਕਰ ਰਹੇ ਹਾਂ ਜੋ ਹਰੀ ਦੇ ਦਰ ਦੇ ਉਤੇ ਵਰਤਿਆ ਹੈ। ਇਸ ਵਿਚ ਧਰਮਰਾਏ, ਜਮਕੰਕਰਾਂ ਦਾ ਜ਼ਿਕਰ ਆਇਆ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਪਾਪ ਕਰਨ ਵਾਲੇ ਧਰਮਰਾਜ ਦੇ ਜਾਂਦੇ ਹਨ ਅਤੇ ਨਰਕਾਂ ਦੇ ਦੁੱਖ ਭੋਗਦੇ ਹਨ -

*ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ॥*
*ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮ ਰਾਇ॥*

*ਪੰਨਾ - 1425*

ਇਸਲਾਮ ਵਾਲੇ ਧਰਮਰਾਜ ਨੂੰ ਅਜ਼ਰਾਈਲ ਫਰੇਸ਼ਤਾ ਆਖਦੇ ਹਨ ਜੋ

ਜੀਵਾਂ ਨੂੰ ਉਨ੍ਹਾਂ ਦੇ ਕਰਮਾਂ ਦੀਆਂ ਸਜਾਵਾਂ ਦਿੰਦਾ ਹੈ। ਮਹਾਂ ਪਾਪੀ ਘਾਣੀਆਂ ਵਿਚ ਪੀੜੇ ਜਾਂਦੇ ਹਨ। ਗੁਰੂ ਮਹਾਰਾਜ ਨੂੰ ਜਦ ਕਾਹਬਾ ਸ਼ਰੀਫ ਵਿਚ ਪੁਛਿਆ ਕਿ ਆਪ ਦਾ ਦਰਗਾਹ ਵਿਚ ਲੇਖੇ ਹੋਣ ਬਾਰੇ ਕੀ ਵਿਚਾਰ ਹੈ ਤਾਂ ਆਪ ਨੇ ਫੁਰਮਾਨ ਕੀਤਾ –

*ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥*
*ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥*
*ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥*
*ਅਜਰਾਈਲੁ ਫਰੇਸਤਾ ਹੋਸੀ ਆਇ ਤਈ॥*
*ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥*
*ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ਪੰਨਾ – 953*

ਸਜਾਵਾਂ ਬਾਰੇ ਹੋਰ ਸਪਸ਼ਟ ਕਰਦੇ ਹੋਏ ਗੁਰੂ ਮਹਾਰਾਜ ਜੀ ਇਸ ਤਰ੍ਹਾਂ ਫੁਰਮਾਨ ਕਰਦੇ ਹਨ –

*ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ॥*
*ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ॥*
*ਸੰਨੀ ਦੇਨਿ ਵਿਖੰਮ ਥਾਇ ਮਿਠਾ ਮਦੁ ਮਾਣੀ॥*
*ਕਰਮੀ ਆਪੋ ਆਪਣੀ ਆਪੇ ਪਛੁਤਾਣੀ॥*
*ਅਜਰਾਈਲੁ ਫਰੇਸਤਾ ਤਿਲ ਪੀੜੇ ਘਾਣੀ॥ ਪੰਨਾ – 315*

ਸੋ ਸਾਧਸੰਗਤ ਜੀ! ਜਿਹੜੇ ਪ੍ਰੇਮੀ ਨਰਕ ਸੁਰਗ, ਧਰਮਰਾਜ, ਨੂੰ ਅਣਹੋਂਦ ਵਿਚ ਦਰਸਾਅ ਕੇ ਲਿਖਦੇ ਹਨ ਕਿ ਇਹ ਐਵੇਂ ਇਕ ਡਰ ਦਿਤਾ ਹੋਇਆ ਹੈ। ਜਿਸ ਤਰ੍ਹਾਂ ਮਾਂ ਬੱਚੇ ਨੂੰ ਹਨ੍ਹੇਰੇ ਵਿਚ ਜਾਂਦੇ ਨੂੰ ਕਹਿ ਦਿੰਦੀ ਹੈ ਕਿ ਅੰਦਰ ਭੂਤ ਹੈ ਜਾਂ ਮਾਊਂ ਹੈ। ਉਹ ਠਠੰਬਰ ਜਾਂਦਾ ਹੈ ਮਨ ਵਿਚ ਵਿਚਾਰ ਕਰਦਾ ਹੈ ਕਿ ਇਹ ਚੀਜ਼ ਕੀ ਹੋਈ? ਪਰ ਜਦੋਂ ਵੱਡਾ ਹੁੰਦਾ ਜਾਂਦਾ ਹੈ, ਪਰਤਿਆ ਕੇ ਦੇਖ ਲੈਂਦਾ ਹੈ ਕਿ ਕੋਈ ਚੀਜ਼ ਨਹੀਂ ਹੈ। ਮੇਰੀ ਮਾਂ ਮੈਨੂੰ ਡਰਾਉਣ ਵਾਸਤੇ ਕਹਿੰਦੀ ਹੁੰਦੀ ਸੀ। ਠੀਕ ਇਸੇ ਤਰ੍ਹਾਂ ਦੇ ਭਾਵ ਕੱਢ ਕੇ ਇਹ ਲੋਕੀ ਵੀ ਗਲਤ ਰਸਤੇ ਪੈਂਦੇ ਹਨ ਅਤੇ ਆਪਣੇ ਪਾਠਕਾਂ ਨੂੰ ਗਲਤ ਰਸਤੇ ਪਾ ਦਿੰਦੇ ਹਨ। ਗੁਰਮਤਿ ਦੇ ਸਿਧਾਂਤ ਮੁਤਾਬਿਕ ਨਰਕ ਵੀ ਤੇ ਸੁਰਗ ਵੀ ਹੈ।

ਹੁਣ ਵਿਚਾਰ ਹੁੰਦੀ ਹੈ ਕਿ ਨਰਕਾਂ ਵਿਚ ਕੌਣ ਜਾਂਦਾ ਹੈ ਅਤੇ ਸੁਰਗਾਂ ਵਿਚ ਕੌਣ ਜਾਂਦਾ ਹੈ? ਜਿਵੇਂ ਉਪਰ ਦੱਸਿਆ ਜਾ ਚੁੱਕਾ ਹੈ ਕਿ ਪਾਪ ਕਰਨ ਵਾਲੇ ਬਹੁਤ ਪਰੇਸ਼ਾਨ ਹੋਏ ਹੋਏ ਨਰਕਾਂ ਵਿਚ ਜਾਂਦੇ ਹਨ ਅਤੇ ਉਨ੍ਹਾਂ ਨੂੰ ਲੰਮੇ ਰਸਤੇ ਤੇ ਚਲਣਾ ਪੈਂਦਾ ਹੈ ਜਿਸ ਤਰ੍ਹਾਂ ਕਿ ਪਹਿਲਾਂ ਸੁਖਮਨੀ ਸਾਹਿਬ ਅੰਦਰ ਬਹੁਤ ਖੋਲ੍ਹ ਕੇ ਦੱਸਿਆ ਜਾ ਚੁੱਕਾ ਹੈ। ਗੁਰੂ ਮਹਾਰਾਜ ਜੀ ਹੋਰ ਸਪਸ਼ਟ ਕਰਦੇ ਹੋਏ ਫੁਰਮਾਨ ਕਰਦੇ ਹਨ –

*ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ*
*ਸੁ ਅਉਖਾ ਜਗ ਮਹਿ ਹੋਇਆ॥*
*ਨਰਕ ਘੋਰੁ ਦੁਖ ਖੂਹੁ ਹੈ ਓਥੈ ਪਕੜਿ ਓਹੁ ਢੋਇਆ॥*

*ਕੂਕ ਪੁਕਾਰ ਕੋ ਨ ਸੁਣੇ ਓਹੁ ਅਉਖਾ ਹੋਇ ਹੋਇ ਰੋਇਆ॥*
*ਓਨਿ ਹਲਤੁ ਪਲਤੁ ਸਭੁ ਗਵਾਇਆ ਲਾਹਾ ਮੂਲੁ ਸਭੁ ਖੋਇਆ॥*
*ਓਹੁ ਤੇਲੀ ਸੰਦਾ ਬਲਦੁ ਕਰਿ ਨਿਤ ਭਲਕੇ ਉਠਿ ਪ੍ਰਭਿ ਜੋਇਆ॥*
*ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ॥*
*ਜੈਸਾ ਬੀਜੇ ਸੋ ਲੁਣੈ ਜੇਹਾ ਪੁਰਬਿ ਕਿਨੈ ਬੋਇਆ॥*
*ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ॥*
*ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ॥* *ਪੰਨਾ - 309*

ਸੋ ਇਸੇ ਤਰ੍ਹਾਂ ਨਾਲ ਛੋਟੇ ਮੋਟੇ ਨਰਕ ਚੌਰਾਸੀ ਦੇ ਕਰੀਬ ਹਨ ਜਿਨ੍ਹਾਂ ਵਿਚੋਂ 18 ਮਹਾਂ ਭਿਆਨਕ ਹਨ। ਜੀਵ ਜਦੋਂ ਇਥੋਂ ਜਾਂਦਾ ਹੈ ਜੇ ਉਸ ਨੇ ਜ਼ਿੰਦਗੀ ਪਾਪਾਂ ਤੇ ਖੁਦਗਰਜ਼ੀਆਂ, ਠੱਗੀਆਂ, ਫਰੇਬ, ਧੋਖੇ ਕਰਕੇ ਲੰਘਾਈ ਹੈ ਤਾਂ ਉਸ ਨੂੰ ਜਮਦੂਤ ਲੈਣ ਵਾਸਤੇ ਆਉਂਦੇ ਹਨ ਅਤੇ ਇਸ ਥਾਂ ਤੋਂ ਹੀ ਉਸ ਨੂੰ ਭਿਆਨਕ ਸਜਾਵਾਂ ਦਿੰਦੇ ਲਿਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਦੱਸ ਦਿਤਾ ਜਾਂਦਾ ਹੈ ਕਿ ਜਿਸ ਜੀਵ ਨੂੰ ਤੁਸੀਂ ਲੈਣ ਜਾਣਾ ਹੈ ਉਹ ਕਿਹੋ ਜਿਹਾ ਹੈ -

*ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥*
*ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥* *ਪੰਨਾ - 520*

ਇਕ ਹੋਰ ਥਾਂ ਫੁਰਮਾਨ ਹੈ -

*ਓਥੈ ਹਥੁ ਨ ਅਪੜੈ ਕੂਕ ਨ ਸੁਣੀਐ ਪੁਕਾਰ॥*
*ਓਥੈ ਸਤਿਗੁਰੁ ਬੇਲੀ ਹੋਵੈ ਕਢਿ ਲਏ ਅੰਤੀ ਵਾਰ॥*

*ਪੰਨਾ - 1281*

ਅਤੇ ਆਪਾਂ ਇਸ ਤਰ੍ਹਾਂ ਵੀ ਪੜ੍ਹਦੇ ਹਾਂ -

*ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥*
*ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥*
*ਹੁਕਮ ਕੀਏ ਮਨਿ ਭਾਵਦੇ ਰਾਹਿ ਭੀੜੈ ਅਗੈ ਜਾਵਣਾ॥*
*ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ॥*
*ਕਰਿ ਅਉਗਣ ਪਛੋਤਾਵਣਾ॥*
*ਪੰਨਾ - 471*

*ਨਰਕ ਘੋਰ ਬਹੁ ਦੁਖ ਘਣੇ ਅਕਿਰਤਘਣਾ ਕਾ ਥਾਨੁ॥*
*ਤਿਨਿ ਪ੍ਰਭਿ ਮਾਰੇ ਨਾਨਕਾ ਹੋਇ ਹੋਇ ਮੁਏ ਹਰਾਮੁ॥*

***ਪੰਨਾ - 315***

ਸੋ ਇਨ੍ਹਾਂ ਗੁਰਵਾਕਾਂ ਤੋਂ ਨਿਸ਼ਚੇਪੂਰਵਕ ਇਹ ਸਿੱਧ ਹੈ ਕਿ ਪਾਪੀ ਬੰਦੇ ਨਰਕਾਂ ਵਿਚ ਦੁਖ ਭੋਗਦੇ ਹਨ ਅਤੇ ਨੇਕ ਕੰਮ ਕਰਨ ਵਾਲੇ, ਜਿਨ੍ਹਾਂ ਦੀ ਇਹ ਇਛਿਆ ਹੁੰਦੀ ਹੈ ਕਿ ਸਾਨੂੰ ਦਰਗਾਹ ਵਿਚ ਜਾ ਕੇ ਨੇਕ ਕਰਮਾਂ ਦਾ ਬਦਲਾ ਮਿਲੇ, ਪੁੰਨ ਦਾਨ ਕਰਕੇ ਉਸ ਦਾ ਬਦਲਾ ਚਾਹੁੰਦੇ ਹਨ ਉਹ ਵੀ ਧਰਮਰਾਜ ਦੇ ਹੀ ਜਾਂਦੇ ਹਨ -

***ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥***

***ਪੰਨਾ - 1414***

ਸੋ ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਪੰਡਤ ਨਿਤਾ ਨੰਦ ਜੀ ਨੂੰ ਕਹਿਣ ਲੱਗੇ, "ਪੰਡਤ ਜੀ! ਪੁੰਨੀਆਂ ਅਤੇ ਪਾਪੀਆਂ ਦਾ ਹਾਲ ਸ਼ਾਸ਼ਤਰਾਂ ਵਿਚ ਲਿਖਿਆ ਹੋਇਆ ਹੈ, ਗੁਰਬਾਣੀ ਉਸ ਨਾਲ ਸਹਿਮਤ ਹੈ। ਪਾਪ ਕਰਨ ਵਾਲੇ ਜੋ ਪੁਰਸ਼ ਹਨ ਤੁਸੀਂ ਕੱਲ ਉਨ੍ਹਾਂ ਦੀ ਕਥਾ ਸੁਣਾਈ ਸੀ ਉਹ ਜ਼ਰੂਰ ਹੀ ਨਰਕਾਂ ਨੂੰ ਜਾਂਦੇ ਹਨ।"

ਦੂਜੀ ਗਤੀ ਉਨ੍ਹਾਂ ਪੁਰਸ਼ਾਂ ਦੀ ਹੈ ਜੋ ਸੰਸਾਰ ਵਿਚ ਆ ਕੇ ਪੁੰਨ ਕਰਦੇ ਹਨ, ਉਹ ਵੀ ਜੀਵਨ ਸਮਾਪਤ ਹੋਣ ਉਪਰੰਤ ਪੁੰਨਾਂ ਦਾ ਫਲ ਭੋਗਣ ਲਈ ਸਵਰਗਾਂ ਵਿਚ ਜਾਂਦੇ ਹਨ। ਸਾਧਸੰਗਤ ਜੀ! ਅਸਾਡੇ ਰਿਸ਼ੀਆਂ ਮੁਨੀਆਂ ਨੇ ਸਵਰਗਾਂ ਬਾਰੇ ਵੇਰਵਾ ਦਿੰਦੇ ਹੋਏ ਦਸਿਆ ਹੈ ਕਿ ਛੋਟੇ ਸਵਰਗ ਤੋਂ ਲੈ ਕੇ ਵੱਡੇ ਤੋਂ ਵੱਡੇ ਸਵਰਗ ਤੱਕ ਇਹ ਜੀਵ ਪੁੰਨ ਦਾਨ ਕਰਕੇ ਪਹੁੰਚ ਸਕਦਾ ਹੈ ਪਰ ਜਦੋਂ ਪੁੰਨਾਂ ਦਾ ਫਲ ਖਤਮ ਹੋ ਜਾਂਦਾ ਹੈ ਤਾਂ ਇਸ ਨੂੰ ਫੇਰ ਮਾਤ ਲੋਕ ਵਿਚ ਆ ਕੇ ਆਪਣਾ ਜੀਵਨ ਸਫਲ ਕਰਨਾ ਪੈਂਦਾ ਹੈ। ਸਵਰਗਾਂ ਬਾਰੇ ਵਿਚਾਰ ਕਰਦੇ ਸਾਡੇ ਪੂਰਵਜ ਰਿਸ਼ੀ-ਮੁਨੀ ਦਸਦੇ ਹਨ ਕਿ ਪਹਿਲਾ ਗੰਧਰਭ ਲੋਕ, ਦੇਵ ਗੰਧਰਭ ਲੋਕ, ਪਿਤਰ ਲੋਕ, ਸਵਰਗ ਲੋਕ, ਇੰਦ੍ਰ ਲੋਕ, ਕਰਮਦੇਵ, ਪ੍ਰਜਾਪਤ ਲੋਕ, ਅਜਾਨ ਦੇਵ ਲੋਕ ਆਦਿ ਆਦਿ ਅਤੇ ਇਨ੍ਹਾਂ ਦੇ ਉਪਰ ਤਿੰਨ ਮੁਖ ਦੇਵਤਿਆਂ ਦੀਆਂ ਪੁਰੀਆਂ ਹਨ - ਬ੍ਰਹਮ ਲੋਕ, ਸ਼ਿਵ ਲੋਕ ਅਤੇ ਸਭ ਤੋਂ ਉਪਰ ਬੈਕੁੰਠ ਧਾਮ ਜਿਸ ਵਿਚ ਬਹੁਤ ਪੁੰਨ ਕਰਨ ਵਾਲੇ ਪਹੁੰਚਦੇ ਹਨ। ਇਹ ਸਾਰੇ ਨਰਕ ਤੇ ਸਵਰਗ ਮਾਇਆ ਮੰਡਲ ਵਿਚ ਹਨ। ਜੀਵਾਂ ਨੂੰ ਬਾਰ-ਬਾਰ ਗਿਰਨਾ ਪੈਂਦਾ ਹੈ।

ਇਕ ਕਥਾ ਮਹਾਂਪੁਰਸ਼ ਸੁਣਾਇਆ ਕਰਦੇ ਹਨ ਕਿ ਇਕ ਵਾਰੀ ਸ੍ਰੀ ਰਾਮ ਚੰਦਰ ਜੀ ਮਹਾਰਾਜ ਨੇ ਰੂਹਾਨੀ ਸਭਾ ਲਗਾਈ। ਉਸ ਵਿਚ ਉਚ ਕੋਟੀ ਦੇ ਰਿਸ਼ੀ ਮੁਨੀ ਵਸ਼ਿਸ਼ਟ ਜੀ, ਵਿਸ਼ਵਾਮਿਤਰ ਆਦਿ ਬੁਲਾਏ ਅਤੇ ਅਧਿਆਤਮਵਾਦ ਬਾਰੇ ਕਥਾ ਕਰਨ ਲਈ ਵਸ਼ਿਸ਼ਟ ਜੀ ਨੂੰ ਬੇਨਤੀ ਕੀਤੀ ਗਈ। ਮਹਾਨ ਚੁੱਪ ਦੀ ਬਿਰਤੀ ਧਾਰ ਕੇ ਸਾਰੇ ਸਰੋਤਾ ਜਨ ਇਕ ਚਿੱਤ ਹੋ ਕੇ ਇਕਾਗਰਤਾ ਦੇ ਮੰਡਲ ਵਿਚ ਕਥਾ ਸੁਣ ਕੇ ਅਨੰਦ ਮਾਣ ਰਹੇ ਸਨ। ਅਚਾਨਕ ਸ੍ਰੀ ਰਾਮ ਚੰਦਰ ਜੀ ਮਹਾਰਾਜ ਤਾਲੀ ਮਾਰ ਕੇ ਜ਼ੋਰ ਦੀ ਖਿੜਖਿੜਾ ਕੇ ਹੱਸ ਪਏ ਜਿਸ ਕਰਕੇ ਸਾਰੇ ਸਰੋਤਾ ਜਨਾਂ ਦਾ ਧਿਆਨ ਇਸ ਤਰਫ ਆਕਰਸ਼ਿਤ ਹੋ ਗਿਆ। ਵਸ਼ਿਸ਼ਟ ਜੀ ਨੇ ਆਪਣੀ ਕਥਾ ਬੰਦ ਕਰਕੇ

ਸ੍ਰੀ ਰਾਮ ਚੰਦਰ ਜੀ ਅੱਗੇ ਆਪਣਾ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ! ਆਪ ਦੇ ਐਨੇ ਜ਼ੋਰ ਨਾਲ ਹੱਸਣ ਦਾ ਕਾਰਨ ਨਜ਼ਰ ਨਹੀਂ ਆ ਰਿਹਾ। ਆਪ ਕ੍ਰਿਪਾ ਕਰਕੇ ਸਾਡਾ ਸ਼ੰਕਾ ਨਵਿਰਤ ਕਰਨ ਵਾਸਤੇ ਆਪ ਖੋਲ੍ਹ ਕੇ ਇਸ ਭੇਤ ਨੂੰ ਦੱਸੋ ਕਿ ਉਹ ਕਿਹੜੀ ਗੱਲ ਸੀ ਜਿਸ ਕਰਕੇ ਆਪ ਅਚਾਨਕ ਐਨੀ ਉਚੀ ਹੱਸੇ। ਸ੍ਰੀ ਰਾਮ ਚੰਦਰ ਜੀ ਨੇ ਵਸ਼ਿਸ਼ਟ ਜੀ ਨੂੰ ਕਿਹਾ ਕਿ ਤੁਸੀਂ ਤਾਂ ਆਪ ਤ੍ਰਿਕਾਲਦਰਸ਼ੀ ਮਹਾਂਪੁਰਸ਼ ਹੋ। ਭੂਤ, ਭਵਿੱਖਤ, ਵਰਤਮਾਨ ਦੀਆਂ ਦੀਵਾਰਾਂ ਤੁਹਾਡੇ ਰਸਤੇ ਵਿਚ ਨਹੀਂ ਹਨ। ਤੁਸੀਂ ਕ੍ਰੋੜਾਂ ਸਾਲ ਪਿਛੇ ਅਤੇ ਲੱਖਾਂ ਸਾਲ ਅੱਗੇ ਆਉਣ ਵਾਲੀ ਦੁਨੀਆਂ ਦੇਖ ਸਕਦੇ ਹੋ। ਮੈਂ ਤਾਂ ਇਸ ਕੀੜੇ ਨੂੰ ਦੇਖ ਕੇ ਹੱਸਿਆ ਸੀ ਇਹ ਕੰਧ ਤੇ ਚੜ੍ਹਦਾ ਹੈ ਤੇ ਫਿਰ ਗਿਰ ਜਾਂਦਾ ਹੈ, ਇਸਦੀਆਂ ਪਿਛਲੀਆਂ ਦੋ ਲੱਤਾ ਟੁੱਟੀਆਂ ਹੋਈਆਂ ਹਨ। ਕਹਿਣ ਲੱਗੇ ਮਹਾਰਾਜ! ਇਸ ਕੀੜੇ ਨੂੰ ਦੇਖ ਕੇ ਹੱਸਣ ਦਾ ਕਾਰਨ ਬਣਦਾ ਨਹੀਂ, ਆਪ ਕ੍ਰਿਪਾ ਕਰਕੇ ਗੋਹਝ ਭੇਤ ਦੱਸੋ ਜਿਸ ਕਰਕੇ ਤੁਸੀਂ ਹੱਸੇ ਅਤੇ ਆਪਣੀ ਮਾਇਆ ਬੰਦ ਕਰਕੇ ਉਹ ਦ੍ਰਿਸ਼ ਸਾਰਿਆਂ ਦੇ ਸਨਮੁਖ ਪ੍ਰਗਟ ਕਰੋ। ਉਸ ਵੇਲੇ ਸ੍ਰੀ ਰਾਮ ਚੰਦਰ ਜੀ ਨੇ ਕ੍ਰਿਪਾ ਕੀਤੀ ਅਤੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਫੁਰਮਾਨ ਕੀਤਾ, ਸ੍ਰੋਤਾ ਜਨੋਂ! ਸਾਧੂਓ! ਮਹਾਂਪੁਰਸ਼ੋ! ਆਪ ਜੀ ਦੀ ਗਿਆਤ ਲਈ ਮੈਨੂੰ ਇਹ ਦੱਸਣਾ ਪੈਂਦਾ ਹੈ ਕਿ ਇਹ ਜੋ ਕੀੜਾ ਹੈ ਇਹ ਇਸ ਜੂਨੀ ਤੋਂ ਪਹਿਲਾਂ 14 ਵਾਰੀ ਇੰਦਰ ਦੇ ਤਖਤ ਤੇ ਬੈਠ ਚੁਕਿਆ ਹੈ। ਉਨ੍ਹਾਂ ਭੋਗਾਂ ਦੀ ਸਿਮ੍ਰਤੀ ਇਸ ਦੇ ਚਿੱਤ ਵਿਚ ਐਨੀ ਸਮਾਈ ਹੋਈ ਹੈ ਕਿ ਇਹ ਚਿਤਵਨੀ ਕਰ ਰਿਹਾ ਹੈ ਕਿ ਮੈਂ ਛੇਤੀਂ-ਛੇਤੀਂ 84 ਲੱਖ ਜੂਨ ਵਿਚੋਂ ਮਾਨਸ ਜਨਮ ਪ੍ਰਾਪਤ ਕਰਾਂ ਤੇ ਫੇਰ ਵਿਧੀ ਪੂਰਵਕ ਯੱਗ ਕਰਕੇ ਇੰਦ੍ਰ ਦੀ ਪਦਵੀ ਪ੍ਰਾਪਤ ਕਰਾਂ। ਇਸ ਮੂਰਖ ਨੂੰ ਗਿਆਨ ਨਹੀਂ ਹੈ ਕਿ ਮੈਂ ਸ਼ੁਭ ਕਰਮ ਕਰਕੇ ਇੰਦਰ ਦੀ ਪਦਵੀ ਤੇ ਪਹੁੰਚਦਾ ਹਾਂ, ਬਹੁਤ ਵੱਡੀ ਉਮਰ ਭੋਗ ਕੇ ਮੈਂ ਫੇਰ ਇਥੇ ਹੀ ਗਿਰ ਜਾਂਦਾ ਹਾਂ ਅਤੇ ਅਨੇਕ ਵਾਸ਼ਨਾਵਾਂ ਦਾ ਬੰਨ੍ਹਿਆ ਹੋਇਆ 84 ਦੇ ਚੱਕਰ ਕੱਟਦਾ ਹਾਂ। ਇਹ ਮੂਰਖ ਇਹ ਵਿਚਾਰ ਨਹੀਂ ਕਰਦਾ ਕਿ ਮੈਂ ਕਰਮ, ਉਪਾਸ਼ਨਾ, ਗਿਆਨ, ਵਿਗਿਆਨ ਦੀ ਸਾਧਨਾ ਰਾਹੀਂ, ਪੂਰਨ ਮਹਾਂਪੁਰਸ਼ਾਂ ਦੀ ਸੰਗਤ ਕਰਕੇ ਪ੍ਰਮ ਪਦ ਦੀ ਪ੍ਰਾਪਤੀ ਕਰਾਂ। ਇਸ ਕਰਕੇ ਮੈਂ ਇਸ ਦੀ ਮੂਰਖਤਾ ਦੇਖ ਕੇ ਹੱਸਿਆ ਹਾਂ।

ਸੋ ਸਾਧਸੰਗਤ ਜੀ ਇਸ ਜੀਵ ਨੂੰ ਚੰਗੇ ਮੰਦੇ ਕਰਮਾਂ ਦਾ ਫਲ ਨਰਕਾਂ ਵਿਚ ਵੀ ਦਿਤਾ ਜਾਂਦਾ ਹੈ ਅਤੇ 84 ਲੱਖ ਜੂਨਾਂ ਦੇ ਸਰੀਰਾਂ ਵਿਚ ਪ੍ਰਵੇਸ਼ ਕਰਾ ਕੇ ਵੀ ਫਲ ਭੁਗਤਾਇਆ ਜਾਂਦਾ ਹੈ। ਗੁਰੂ ਇਤਿਹਾਸ ਵਿਚ ਇਸ ਸਬੰਧ ਵਿਚ ਬਹੁਤ ਸਾਖੀਆਂ ਆਉਂਦੀਆਂ ਹਨ ਜਿਨ੍ਹਾਂ ਨੂੰ ਅਸੀਂ ਸੁਣ ਤਾਂ ਲੈਂਦੇ ਹਾਂ ਪਰ ਵਿਚਾਰਦੇ ਨਹੀਂ ਕਿ ਕਿਤੇ ਇਹ ਭਾਣਾ ਸਾਡੇ ਨਾਲ ਹੀ ਨਾ ਵਰਤ ਜਾਵੇ।

ਗੁਰੂ ਛੇਵੇਂ ਪਾਤਸ਼ਾਹ ਮਹਾਰਾਜ ਜਹਾਂਗੀਰ ਬਾਦਸ਼ਾਹ ਦੇ ਨਾਲ ਠਹਿਰੇ ਹੋਏ ਸਨ। ਐਨੇ ਵਿਚ ਕੁਝ ਕਿਸਾਨ ਆਏ, ਉਨ੍ਹਾਂ ਨੇ ਸਮਾਂ ਲੈ ਕੇ ਜਹਾਂਗੀਰ ਦੇ ਪਾਸ ਫਰਿਆਦ ਕੀਤੀ ਕਿ ਸ਼ਹਿਨਸ਼ਾਹ ਜੀ! ਜਿਥੇ ਅਸੀਂ ਨਿਵਾਸ ਰੱਖਦੇ ਹਾਂ, ਸਾਡੇ ਨੇੜੇ ਦੇ ਜੰਗਲ ਵਿਚ ਇਕ ਬਹੁਤ ਭਿਅੰਕਰ ਸ਼ੇਰ ਰਹਿੰਦਾ ਹੈ। ਉਹ ਸਾਡਾ ਮਾਲ ਡੰਗਰ ਖਾ ਜਾਂਦਾ ਹੈ। ਅਸੀਂ ਗਰੀਬ ਆਦਮੀ ਹਾਂ, ਕਈ ਸ਼ਿਕਾਰੀ ਉਸ ਨੂੰ ਮਾਰਦੇ ਹੋਏ ਆਪ ਮਰ ਗਏ ਹਨ।

ਸਾਡੀ ਫਰਿਆਦ ਨੂੰ ਸੁਣ ਕੇ ਸ਼ੇਰ ਨੂੰ ਮਾਰਨ ਦਾ ਕੋਈ ਬੰਦੋਬਸਤ ਕਰੋ। ਜਹਾਂਗੀਰ ਨੇ ਛੇਵੇਂ ਪਾਤਸ਼ਾਹ ਜੀ ਵਲ ਦੇਖਿਆ ਤੇ ਕਿਹਾ ਕਿ ਗੁਰੂ ਜੀ ਇਹ ਸ਼ੇਰ ਆਪਾਂ ਨੂੰ ਮਾਰਨਾ ਚਾਹੀਦਾ ਹੈ। ਗੁਰੂ ਮਹਾਰਾਜ ਜੀ ਨੂੰ ਪਤਾ ਹੀ ਸੀ ਕਿ ਇਸ ਦਾ ਛੁਟਕਾਰਾ ਸਾਡੇ ਹੱਥੋਂ ਹੀ ਹੋਣਾ ਹੈ। ਜੰਗਲ ਵਿਚ ਅਨੇਕਾਂ ਹੋਰ ਸ਼ਿਕਾਰੀਆਂ ਸਮੇਤ, ਹਾਥੀਆਂ, ਘੋੜਿਆਂ ਤੇ ਚੜ੍ਹ ਕੇ ਚਲੇ ਗਏ, ਜੰਗਲ ਵਿਚੋਂ ਸ਼ੇਰ ਢੂੰਡ ਲਿਆ। ਜਦੋਂ ਉਹ ਉਠ ਕੇ ਖੜ੍ਹਾ ਹੋਇਆ, ਉਸ ਨੇ ਅੰਗੜਾਈ ਲਈ, ਉਹ ਬਹੁਤ ਭਿਅੰਕਰ ਸ਼ੇਰ ਨਜ਼ਰੀਂ ਪਿਆ। ਹਾਥੀ ਉਸ ਨੂੰ ਦੇਖ ਕੇ ਅੱਗੇ ਵਧਣ ਦੀ ਥਾਂ ਪਿਛੇ ਹਟਣ ਲੱਗੇ, ਮਹਾਵਤਾਂ ਨੇ ਕੁੰਡੇ ਵੀ ਮਾਰੇ ਪਰ ਉਹ ਚੀਕਾਂ ਮਾਰ ਕੇ ਪਿਛੇ ਹਟ ਗਏ। ਜਹਾਂਗੀਰ ਦਾ ਘੋੜਾ ਤੇ ਹੋਰ ਘੋੜੇ ਲਿੱਦ ਤੇ ਪੇਸ਼ਾਬ ਕਰਨ ਲੱਗ ਗਏ। ਅੱਗੇ ਵਧਣ ਤੋਂ ਉਹ ਇਨਕਾਰੀ ਹੋ ਗਏ। ਉਸ ਸ਼ੇਰ ਨੂੰ ਦੇਖ ਕੇ ਸ਼ਿਕਾਰੀਆਂ ਦੇ ਮੁੱਖ ਪੀਲੇ ਹੋ ਗਏ ਤੇ ਕਹਿਣ ਲੱਗੇ ਕਿ ਬਾਦਸ਼ਾਹ ਸਲਾਮਤ! ਇਸਨੂੰ ਇਕੱਠੇ ਹੋ ਕੇ ਤਾਂ ਮਾਰ ਸਕਦੇ ਹਾਂ, ਪਰ ਇਕ ਬੰਦੇ ਦੇ ਵਸ ਦਾ ਕੰਮ ਨਹੀਂ। ਜਹਾਂਗੀਰ ਨੇ ਗੁਰੂ ਮਹਾਰਾਜ ਜੀ ਵਲ ਦੇਖਿਆ, ਉਨ੍ਹਾਂ ਦੇ ਇਰਾਦੇ ਨੂੰ ਭਾਂਪ ਗਿਆ ਕਿਉਂਕਿ ਉਹ ਘੋੜੇ ਤੋਂ ਉਤਰ ਕੇ ਇਕੱਲੇ ਸ਼ੇਰ ਵਲ ਨੂੰ ਵਧਣ ਲਈ ਤਿਆਰ ਸੀ। ਜਹਾਂਗੀਰ ਨੇ ਬੇਨਤੀ ਕੀਤੀ ਕਿ ਮਹਾਰਾਜ! ਸ਼ੇਰ ਬੜਾ ਵਿਕਰਾਲ ਹੈ, ਐਡਾ ਵੱਡਾ ਸ਼ੇਰ ਕਦੇ ਨਹੀਂ ਦੇਖਿਆ, ਆਪ ਇਕੱਲੇ ਨਾ ਜਾਵੋ। ਮਹਾਰਾਜ ਜੀ ਕਹਿਣ ਲੱਗੇ, "ਜਹਾਂਗੀਰ! ਇਸ ਦੀ ਰੂਹ ਦਾ ਛੁਟਕਾਰਾ ਸਾਡੇ ਹੱਥੋਂ ਹੀ ਹੋਣਾ ਹੈ। ਇਸ ਦਾ ਸਾਡੇ ਨਾਲ ਸਬੰਧ ਹੈ, ਅਸੀਂ ਇਸ ਨੂੰ ਦੰਡ ਦੇ ਲਿਆ, ਹੁਣ ਗੁਰੂ ਦਰਸ਼ਨ ਦਾ ਫਲ ਦੇਣਾ ਬਾਕੀ ਹੈ।" ਐਨਾ ਬਚਨ ਕਹਿ ਕੇ ਗੁਰੂ ਮਹਾਰਾਜ ਜੀ ਅੱਗੇ ਵਧੇ, ਸ਼ੇਰ ਨੂੰ ਲਲਕਾਰਿਆ। ਸ਼ੇਰ ਗੁਰੂ ਮਹਾਰਾਜ ਉਪਰ ਪੂਰੇ ਬਲ ਨਾਲ ਝਪਟਿਆ। ਗੁਰੂ ਮਹਾਰਾਜ ਨੇ ਆਪਣੇ ਢਾਲੇ ਉਪਰ ਉਸ ਦੇ ਦੋਨੋਂ ਪੰਜੇ ਰੋਕ ਲਏ ਅਤੇ ਦੂਜੇ ਹੱਥ ਨਾਲ ਉਸ ਦਾ ਲੱਕ ਕੱਟ ਦਿਤਾ। ਉਹ ਗਿਰ ਗਿਆ ਪਰ ਇਕ ਰੋਸ਼ਨੀ ਵਿਚੋਂ ਨਿਕਲਦੀ ਜਹਾਂਗੀਰ ਨੇ ਦੇਖੀ। ਮਹਾਰਾਜ ਜੀ ਨੂੰ ਪੁਛਿਆ ਕਿ ਇਹ ਕੌਣ ਹੈ? ਗੁਰੂ ਮਹਾਰਾਜ ਜੀ ਕਹਿਣ ਲੱਗੇ ਕਿ ਇਹ ਤੇਰਾ ਚਾਚਾ ਕਾਸਮ ਬੇਗ ਹੈ। ਜਹਾਂਗੀਰ ਨੇ ਕਿਹਾ, "ਇਹ ਸ਼ੇਰ ਕਿਵੇਂ ਬਣ ਗਿਆ?" ਮਹਾਰਾਜ ਜੀ ਨੇ ਉਸ ਰੂਹ ਨੂੰ ਹੀ ਆਪਣਾ ਹਾਲ ਦੱਸਣ ਲਈ ਬਲ ਦੇ ਦਿਤਾ। ਕਾਸਮ ਬੇਗ ਦੀ ਰੂਹ ਕਹਿਣ ਲੱਗੀ ਕਿ ਜਹਾਂਗੀਰ! ਇਨ੍ਹਾਂ ਗੁਰੂ ਸਾਹਿਬਾਂ ਅਤੇ ਖੁਦਾ ਵਿਚ ਕੋਈ ਭੇਦ ਨਹੀਂ ਹੈ। ਮੈਂ ਤੇਰਾ ਚਾਚਾ ਹਾਂ। ਆਪਣੇ ਜੀਵਨ ਵਿਚ ਮੈਂ ਬਹੁਤ ਤਰਕਸ਼ੀਲ ਸੀ, ਹਰ ਗੱਲ ਉਪਰ ਮੈਨੂੰ ਤਰਕ ਪੈਦਾ ਹੁੰਦੀ ਸੀ। ਜਦੋਂ ਤੇਰਾ ਪਿਤਾ ਸ਼ਹਿਨਸ਼ਾਹ ਅਕਬਰ, ਗੁਰੂ ਅਮਰਦਾਸ ਜੀ ਦੇ ਦਰਬਾਰ ਵਿਚ ਡੰਡਉਤ ਬੰਦਨਾ ਵਿਚ ਝੁਕਿਆ ਤਾਂ ਮੈਂ ਬੜੀ ਤਰਕ ਕੀਤੀ ਕਿ ਐਡਾ ਸ਼ਹਿਨਸ਼ਾਹ ਹੁੰਦਾ ਹੋਇਆ ਇਕ ਕਾਫਰ ਦੇ ਚਰਨਾਂ ਤੇ ਸਿਜਦਾ ਕਰ ਰਿਹਾ ਹੈ। ਸਿਜਦਾ ਹੀ ਨਹੀਂ ਕੀਤਾ, ਚਰਨਾਂ ਤੇ ਲੰਮੇ ਪੈ ਕੇ ਡੰਡਉਤ ਕੀਤੀ। ਮੇਰਾ ਮਨ ਤਰਕ ਨਾਲ ਭਰ ਗਿਆ। ਗੁਰੂ ਮਹਾਰਾਜ ਜੀ ਨੇ ਉਸ ਨੂੰ ਲੰਗਰ ਵਿਚ ਪ੍ਰਸ਼ਾਦਾ ਛਕਣ ਲਈ ਕਿਹਾ ਤੇ ਉਹ ਆਮ ਯਾਤਰੀਆਂ ਵਾਂਗੂੰ ਲੰਗਰ ਛਕ ਰਿਹਾ ਸੀ। ਮੈਨੂੰ ਫੇਰ ਤਰਕ ਆ ਗਈ ਕਿ ਇਹ ਕੰਮ ਠੀਕ ਨਹੀਂ। ਅਹਿਲਕਾਰਾਂ ਨੇ ਵੀ ਲੰਗਰ ਛਕਿਆ ਪਰ ਮੈਂ ਨਾ ਛਕਿਆ,

ਡੇਰੇ ਆ ਕੇ ਮੈਂ ਹਰ ਰੋਜ਼ ਦੀ ਤਰ੍ਹਾਂ ਗੋਸ਼ਤ ਖਾਣ ਲੱਗਿਆ ਤਾਂ ਇਕ ਹੱਡੀ ਮੇਰੇ ਸਾਹ ਦੀ ਨਾੜੀ ਵਿਚ ਦਾਖਲ ਹੋ ਕੇ ਸਾਹ ਬੰਦ ਕਰਨ ਲਗ ਗਈ ਤੇ ਮੈਂ ਝਟਪੱਟ ਹੀ ਫੌਤ (ਮਰ) ਹੋ ਗਿਆ। ਉਸ ਵੇਲੇ ਤੋਂ ਮੈਂ ਇਸ ਸ਼ੇਰ ਦੇ ਸਰੀਰ ਵਿਚ ਦੁਖ ਕੱਟ ਰਿਹਾ ਸਾਂ। ਇਹ ਤਾਂ ਗੁਰੂ ਮਹਾਰਾਜ ਜੀ ਦੀ ਮੇਰੇ ਉਤੇ ਬਹੁਤ ਰਹਿਮਤ ਹੋਈ ਹੈ ਕਿ ਮੈਨੂੰ ਇਸ ਸਰੀਰ ਵਿਚੋਂ ਛੁਡਾ ਦਿਤਾ। ਜਦੋਂ ਜਹਾਂਗੀਰ ਨੇ ਗੁਰੂ ਮਹਾਰਾਜ ਨੂੰ ਪੁਛਿਆ ਕਿ ਇਸ ਦੀ ਕਿਸਮਤ ਵਿਚ ਸਵਾਬ (ਪੁੰਨ) ਕਿਥੋਂ ਆ ਗਏ? ਗੁਰੂ ਮਹਾਰਾਜ ਜੀ ਨੇ ਕਿਹਾ ਕਿ ਇਸਨੇ ਗੁਰੂ ਅਮਰਦਾਸ ਜੀ ਉਪਰ ਤਰਕ ਕੀਤੀ ਸੀ ਉਸ ਦਾ ਫਲ ਇਸ ਨੂੰ ਸ਼ੇਰ ਜੂਨੀ ਵਿਚ ਭੁਗਤਾਇਆ ਗਿਆ। ਇਸਦਾ ਪੁੰਨ ਜੋ ਸੀ, ਇਹਨੇ ਜੋ ਗੁਰੂ ਦੇ ਦਰਸ਼ਨ ਕੀਤੇ ਤੇ ਹੁਣ ਸਾਡੇ ਹੱਥੋਂ ਮਾਰੇ ਜਾਣ ਦਾ ਫਲ ਵੀ ਇਸ ਨੂੰ ਲੱਗਿਆ ਹੈ ਤੇ ਇਸ ਕਰਕੇ ਇਸ ਦੇ ਉਹ ਗੁਨਾਹ ਮਾਫ ਹੋ ਗਏ।

ਇਤਿਹਾਸ ਵਿਚ ਅਨੇਕਾਂ ਕਥਾਵਾਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਜੀਵ ਕਿਸ ਤਰ੍ਹਾਂ ਘੁੰਮਦਾ ਫਿਰਦਾ ਹੈ - ਕਦੇ ਕਿਸੇ ਜੂਨੀ ਵਿਚ, ਕਦੇ ਕਿਸੇ ਜੂਨੀ ਵਿਚ।

ਗੁਰੂ ਦਸਵੇਂ ਪਾਤਸ਼ਾਹ ਦੇ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਪਾਉਂਟੇ ਸਾਹਿਬ ਜਿਥੇ ਅਜਕੱਲ ਸ਼ੇਰਗਾਹ ਗੁਰੂਦੁਆਰਾ ਸਾਹਿਬ ਸਥਾਪਿਤ ਹੈ। ਉਸ ਥਾਂ ਰਾਜਾ ਨਾਹਨ, ਰਾਜਾ ਫਤਹਿਚੰਦ ਸਮੇਤ ਜਦੋਂ ਆਪ ਗਏ ਤਾਂ ਆਪ ਨੇ ਇਕ ਸ਼ੇਰ ਮਾਰਿਆ। ਪੁੱਛਣ ਤੇ ਗੁਰੂ ਮਹਾਰਾਜ ਜੀ ਨੇ ਉਸ ਦੀ ਰੂਹ ਤੋਂ ਉਤਰ ਦਿਵਾਇਆ ਕਿ ਰਾਜਿਓ! ਮੈਂ ਮਹਾਂਭਾਰਤ ਦੇ ਯੁੱਧ ਵਿਚ ਸ਼ਾਮਲ ਹੋਇਆ ਜੈਦਰਥ ਹਾਂ। ਮੈਂ ਯੁੱਧ ਵਿਚੋਂ ਪਿੱਠ ਦੇ ਕੇ ਨੱਠਿਆ ਸੀ, ਉਸ ਦੇ ਫਲਸਰੂਪ ਉਸ ਸਮੇਂ ਤੋਂ ਹੀ ਮੈਂ ਅਨੇਕ ਜੂਨੀਆਂ ਵਿਚ ਭਰਮਦਾ ਹੋਇਆ ਹੁਣ ਸ਼ੇਰ ਦੀ ਜੂਨੀ ਵਿਚ ਪਿਆ ਹੋਇਆ ਹਾਂ। ਗੁਰੂ ਮਹਾਰਾਜ ਤੇ ਪ੍ਰਮੇਸ਼ਰ ਦੇ ਵਿਚ ਕੋਈ ਭੇਦ ਨਹੀਂ ਹੈ, ਇਨ੍ਹਾਂ ਨੇ ਕ੍ਰਿਪਾ ਕਰਕੇ ਮੈਨੂੰ 5000 ਸਾਲ ਦੇ ਭਟਕਦੇ ਨੂੰ ਛੁਡਾ ਦਿਤਾ ਹੈ। ਇਸ ਤਰ੍ਹਾਂ ਨਾਲ ਅਨੇਕਾਂ ਇਤਿਹਾਸ ਦੇ ਵਿਚ ਕਥਾਵਾਂ ਹਨ। ਕਿਤੇ ਗੁਰੂ ਮਹਾਰਾਜ ਜੀ ਰਿੱਛ ਲੈ ਕੇ ਉਸ ਸਰੀਰ ਵਿਚੋਂ ਭਾਈ ਕੀਰਤੀਏ ਦੇ ਪਿਤਾ ਨੂੰ ਛੁਡਾਉਂਦੇ ਹਨ, ਕਿਤੇ ਆਪਣੇ ਸਿੱਖ ਨੂੰ ਕਾਂ ਦੀ ਜੂਨੀ 'ਚੋਂ ਛੁਡਾ ਰਹੇ ਹਨ, ਕਿਤੇ ਘੋਗੜ ਦਾ ਉਧਾਰ ਕਰਦੇ ਹਨ, ਕਿਤੇ ਬਾਜ ਤੋਂ ਜਿਉਂਦਾ ਬਟੇਰਾ ਖੁਆ ਕੇ ਬਾਜ ਦਾ ਪ੍ਰਣ ਪੂਰਾ ਕਰਾਉਂਦੇ ਹਨ। ਇਸੇ ਤਰ੍ਹਾਂ ਅਨੇਕਾਂ ਹੀ ਕਥਾਵਾਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਜੀਵ ਕਰਮਾਂ ਅਨੁਸਾਰ ਨਰਕ ਸੁਰਗ ਵੀ ਭੋਗਦਾ ਹੈ ਅਤੇ ਹੁਕਮ ਦੇ ਮੁਤਾਬਿਕ ਬੰਨ੍ਹਿਆਂ ਹੋਇਆ ਜੂਨਾਂ ਵਿਚ ਵੀ ਘੁੰਮਦਾ ਹੈ।

ਬਾਬਾ ਸਾਹਿਬ ਸਿੰਘ ਜੀ ਬੇਦੀ ਪੂਰਨ ਬ੍ਰਹਮਗਿਆਨੀ ਮਹਾਂਪੁਰਸ਼ ਗੁਰੂ ਨਾਨਕ ਪਾਤਸ਼ਾਹ ਦੀ ਬਿੰਦੀ ਅੰਸ ਵਿਚੋਂ ਹੋਏ ਹਨ। ਆਪ ਜੀ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗੁਰਮਤਿ ਦਾ ਪ੍ਰਚਾਰ ਥਾਂ-ਥਾਂ ਪੁੱਜ ਕੇ ਕਰ ਰਹੇ ਸਨ। ਇਸ ਵਾਰੀ ਆਪ ਜੀ ਸਾਹਨੇਵਾਲ ਗਏ। ਉਸ ਥਾਂ ਦੇ ਉਪਰ ਸਰਦਾਰ ਸੁੱਧ ਸਿੰਘ ਦਾ ਰਾਜ ਸੀ। ਬਾਬਾ ਜੀ ਦਾ ਰੂਹਾਨੀ ਦਰਬਾਰ ਲੱਗਿਆ ਹੋਇਆ ਸੀ, ਸੰਗਤਾਂ ਉਨ੍ਹਾਂ ਦੇ ਪ੍ਰਵਚਨ ਅਤੇ ਰਬਾਬੀਆਂ ਰਾਹੀਂ ਕੀਰਤਨ

ਸਰਵਣ ਕਰਕੇ ਨਿਹਾਲ ਹੋ ਰਹੀਆਂ ਸਨ। ਸਰਦਾਰ ਸੁੱਧ ਸਿੰਘ ਜੀ ਨੂੰ ਪਤਾ ਲੱਗਿਆ, ਉਹ ਬਾਬਾ ਜੀ ਦੇ ਰੂਹਾਨੀ ਦਰਬਾਰ ਵਿਚ ਹਾਥੀ ਤੇ ਚੜ੍ਹ ਕੇ ਆਏ। ਹਾਥੀ ਨੂੰ ਮਹਾਵਤ ਨੇ ਬਿਠਾਇਆ ਅਤੇ ਸਰਦਾਰ ਸੁੱਧ ਸਿੰਘ ਉਤਰ ਕੇ ਬਾਬਾ ਜੀ ਨੂੰ ਨਮਸਕਾਰ ਕਰਕੇ ਇਕ ਪਾਸੇ ਬੈਠ ਗਿਆ। ਦੀਵਾਨ ਦੀ ਸਮਾਪਤੀ ਤੋਂ ਬਾਦ ਬਾਬਾ ਸਾਹਿਬ ਸਿੰਘ ਜੀ ਨੇ ਉਸ ਦੀ ਸੁੱਖ ਸਾਂਦ ਪੁੱਛੀ ਅਤੇ ਸੁਭਾਵਿਕ ਹੀ ਫੁਰਮਾਉਣ ਲੱਗੇ ਕਿ ਸੰਤਾਂ ਦੇ ਦਰਸ਼ਨ ਕਰਨ ਨਾਲ ਅਤੇ ਉਨ੍ਹਾਂ ਦੇ ਸਤਿਸੰਗ ਕਰਨ ਨਾਲ ਵਿਘਨਾਂ ਦਾ ਨਾਸ਼ ਹੋ ਜਾਇਆ ਕਰਦਾ ਹੈ। ਉਨ੍ਹਾਂ ਦੀ ਮਦਦ ਨਾਲ ਨਾਮ ਜਪ ਕੇ ਕ੍ਰੋੜਾਂ ਵਿਘਨਾਂ ਦਾ ਨਾਸ਼ ਹੋ ਜਾਂਦਾ ਹੈ, ਸੰਤਾਂ ਦਾ ਬਚਨ ਕਮਾ ਕੇ ਭਵਜਲ ਤੋਂ ਪਾਰ ਹੋ ਜਾਈਦਾ ਹੈ। ਇਥੇ ਵੀ ਸੁੱਖ ਪ੍ਰਾਪਤ ਹੁੰਦਾ ਹੈ ਅਤੇ ਸੱਚੀ ਦਰਗਾਹ ਵਿਚ ਵੀ ਸੁੱਖ ਮਿਲਦਾ ਹੈ। ਫੇਰ ਕਹਿਣ ਲੱਗੇ, ਸੁੱਧ ਸਿੰਘਾ! ਤੂੰ ਇਸ ਹਾਥੀ ਤੇ ਨਾ ਚੜ੍ਹੀਂ, ਸਾਡਾ ਐਨਾ ਹੀ ਬਚਨ ਮੰਨ ਲਈਂ, ਤੈਨੂੰ ਸਤਿਸੰਗ ਤੇ ਆਉਣ ਦਾ ਫਲ ਪ੍ਰਾਪਤ ਹੋ ਜਾਵੇਗਾ।

ਸੁੱਧ ਸਿੰਘ ਬੇਨਤੀ ਕਰਨ ਲੱਗਿਆ ਕਿ ਮਹਾਰਾਜ! ਇਹ ਹਾਥੀ ਬੜਾ ਸ਼ੀਲ ਹੈ, ਕਈ ਜੰਗਾਂ, ਯੁਧਾਂ ਵਿਚ ਮੈਂ ਇਸ ਦੇ ਉਪਰ ਬੈਠ ਕੇ ਯੁੱਧ ਲੜੇ ਹਨ, ਇਹ ਬਹੁਤ ਬਰੀਕੀ ਨਾਲ ਮਾਲਕ ਦੀ ਰਮਜ਼ ਨੂੰ ਪਹਿਚਾਣਦਾ ਹੈ। ਦੂਸਰਾ ਮੈਂ ਇਸ ਨੂੰ ਬਾਰਾਬੰਕੀ ਦੇ ਜੰਗਲਾਂ ਤੋਂ ਬੱਚੇ ਨੂੰ ਹੀ ਫੜਿਆ ਸੀ, ਇਹ ਮੇਰੇ ਨਾਲ ਬਹੁਤ ਘੁਲਿਆ ਮਿਲਿਆ ਹੋਇਆ ਹੈ। ਐਉਂ ਲਗਦਾ ਹੈ ਕਿ ਜਿਵੇਂ ਮੇਰਾ ਮਿੱਤਰ ਹੁੰਦਾ ਹੈ। ਬਾਬਾ ਜੀ ਸੁਣ ਕੇ ਮੁਸਕਰਾ ਪਏ ਤੇ ਕਹਿਣ ਲੱਗੇ, “ਸੁੱਧ ਸਿੰਘਾ! ਤੇਰੀ ਨਿਗ੍ਹਾ ਬਹੁਤ ਛੋਟੀ ਹੈ, ਸੰਤਾਂ ਦੀ ਨਿਗ੍ਹਾ ਲਈ ਭੂਤ, ਭਵਿੱਖਤ, ਵਰਤਮਾਨ ਇਕੋ ਹੀ ਹੋਇਆ ਕਰਦੇ ਹਨ। ਸੋ ਅਸੀਂ ਫੇਰ ਕਹਿੰਦੇ ਹਾਂ ਕਿ ਭਾਈ! ਇਹ ਤਾਂ ਤੇਰਾ ਦੁਸ਼ਮਣ ਹੈ।” ਉਸ ਵੇਲੇ ਸੁੱਧ ਸਿੰਘ ਨੇ ਬਾਬਾ ਜੀ ਦੇ ਚਰਨ ਫੜ ਲਏ ਤੇ ਬੇਨਤੀ ਕਰਨ ਲੱਗਿਆ ਕਿ ਜਿਥੇ ਆਪ ਨੇ ਐਨੀ ਸੂਝ ਦਿਤੀ ਹੈ ਉਸ ਦੇ ਨਾਲ ਦੁਸ਼ਮਣੀ ਦਾ ਕਾਰਨ ਵੀ ਸਮਝਾ ਦੇਵੋ, ਮੈਂ ਆਪ ਦਾ ਰਿਣੀ ਰਹਾਂਗਾ ਤੇ ਆਪ ਦਾ ਬਚਨ ਕਮਾਉਣ ਦਾ ਜਤਨ ਕਰਾਂਗਾ। ਬਾਬਾ ਜੀ ਕਹਿਣ ਲੱਗੇ, “ਜੇ ਬਚਨ ਕਮਾਵੇਂਗਾ ਤਾਂ ਤੇਰੇ ਹਿਤ ਵਿਚ ਹੀ ਹੈ, ਜੇ ਨਹੀਂ ਕਮਾਵੇਂਗਾ ਤਾਂ ਖਤ੍ਹਾ ਖਾਵੇਂਗਾ।” ਫੇਰ ਬੇਨਤੀ ਕੀਤੀ ਕਿ ਮਹਾਰਾਜ! ਮੈਨੂੰ ਸਮਝਾ ਤਾਂ ਦੇਵੋ। ਬਾਬਾ ਜੀ ਕਹਿਣ ਲੱਗੇ ਕਿ ਤੂੰ ਗੁਰੂ ਦਸ਼ਮੇਸ਼ ਪਿਤਾ ਦੇ ਅਨੰਦਪੁਰ ਸਾਹਿਬ ਦੇ ਅਤਿ ਭਿਆਨਕ ਯੁੱਧ ਵਿਚ ਬੇਦਾਵਾ ਦੇ ਕੇ ਚਲਿਆ ਗਿਆ ਸੀ। ਇਹ ਤੇਰੇ ਘਰ ਦਾ ਘਰੋਗੀ ਨੌਕਰ ਸੀ। ਕੋਈ ਚੀਜ਼ ਸੀ ਜੋ ਗੁੰਮ ਹੋ ਗਈ। ਤੁਸੀਂ ਸ਼ੱਕ ਵਿਚ ਇਸਨੂੰ ਐਨਾ ਮਾਰਿਆ ਕਿ ਇਹ ਕੁੱਟ ਦਾ ਮਾਰਿਆ ਹੋਇਆ ਮਰ ਗਿਆ। ਘਰ ਜਾ ਕੇ ਤੈਨੂੰ ਬੇਦਾਵਾ ਦੇਣ ਦੀ ਕੀਤੀ ਭੁੱਲ ਦਾ ਪਸ਼ਚਾਤਾਪ ਲੱਗ ਗਿਆ ਅਤੇ ਮੁੜ ਆਪਣੇ ਸਰੀਰ ਨੂੰ ਲੇਖੇ ਵਿਚ ਲਾਉਣ ਦਾ ਇਰਾਦਾ ਕਰਕੇ ਤੂੰ ਗੁਰੂ ਦਸ਼ਮੇਸ਼ ਪਿਤਾ ਦੇ ਪਾਸ ਖਦਰਾਣੇ ਦੀ ਢਾਬ ਨੇੜੇ, ਹੋਰ ਭਰਾਵਾਂ ਸਮੇਤ ਪਹੁੰਚ ਗਿਆ। ਉਥੇ ਤੁਸੀਂ ਜਾਨਾਂ ਹੂਲ ਕੇ ਯੁੱਧ ਕੀਤਾ, ਕਈਆਂ ਦੁਸ਼ਮਣਾਂ ਨੂੰ ਮਾਰ ਕੇ ਤੂੰ ਸ਼ਹੀਦੀ ਪਾਈ। ਦਸ਼ਮੇਸ਼ ਪਿਤਾ ਜੀ ਨੇ ਤੇਰੇ ਆਲੇ ਦੁਆਲੇ ਕਈ ਮੁਰਦਾ ਸਰੀਰ ਦੇਖ ਕੇ ਤੇਰੀ ਬਹਾਦਰੀ ਦੀ ਕਦਰ ਕੀਤੀ ਤੇ ਤੈਨੂੰ ਪੰਜ ਹਜ਼ਾਰੀ ਹੋਣ ਦਾ ਮਾਣ ਦਿਤਾ ਜਿਸ ਕਰਕੇ

ਸਾਹਨੇਵਾਲ ਦਾ ਰਾਜ ਤੈਨੂੰ ਪ੍ਰਾਪਤ ਹੋਇਆ ਹੈ। ਦੂਜੇ ਪਾਸੇ ਇਹ ਹਾਥੀ ਯਾਨਿ ਤੇਰੇ ਨੌਕਰ ਨੇ ਬਾਰਾਬੰਕੀ ਦੇ ਜੰਗਲਾਂ ਵਿਚ ਹਾਥੀ ਦਾ ਸਰੀਰ ਧਾਰਨ ਕਰ ਲਿਆ। ਅੰਤ ਸਮੇਂ ਇਸ ਦੇ ਮਨ ਵਿਚ ਜ਼ਬਰਦਸਤ ਫੁਰਨਾ ਸੀ ਕਿ ਜੇ ਮੈਨੂੰ ਮੌਕਾ ਮਿਲ ਜਾਵੇ ਤਾਂ ਮੈਂ ਵੀ ਇਸ ਨੂੰ ਮਾਰ ਦੇਵਾਂਗਾ।

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

***ਪੰਨਾ - 433***

ਕਰਮ ਦਾ ਬੰਨ੍ਹਿਆਂ ਹੋਇਆ ਇਹ ਹਾਥੀ ਬਣ ਗਿਆ, ਤੂੰ ਇਸ ਨੂੰ ਲੈ ਆਇਆ। ਹੁਣ ਤੈਨੂੰ ਇਹ ਪਿਆਰਾ ਲਗਦਾ ਹੈ ਪਰ ਇਸ ਦੇ ਮਨ ਵਿਚ ਖੋਟ ਹੈ। ਅਸੀਂ ਤਾਂ ਇਹ ਕਹਿੰਦੇ ਹਾਂ ਕਿ ਤੂੰ ਕਿਸੇ ਐਸੇ ਪੁਰਸ਼ ਨੂੰ ਇਸ ਨੂੰ ਦੇ ਦੇ ਜਿਹੜਾ ਇਸਨੂੰ ਸੈਂਕੜੇ ਮੀਲਾਂ ਦੀ ਦੂਰੀ ਤੇ ਲੈ ਜਾਵੇ। ਮਹਾਂਪੁਰਸ਼ਾਂ ਨੇ ਬਚਨ ਸਮਾਪਤ ਕਰ ਦਿਤਾ ਤੇ ਆਪ ਊਨਾ ਸਾਹਿਬ ਨੂੰ ਚਲੇ ਗਏ। ਤਿੰਨ ਮਹੀਨੇ ਬਾਦ ਅਨੰਦਪੁਰ ਸਾਹਿਬ ਦਾ ਹੋਲਾ ਮਹੱਲਾ ਮਨਾਇਆ ਜਾਣਾ ਸੀ। ਸਮਾਂ ਆਏ ਤੇ ਸਾਹਨੇਵਾਲ ਦੇ ਇਰਦ-ਗਿਰਦ ਦੀਆਂ ਸੰਗਤਾਂ ਅਨੰਦਪੁਰ ਸਾਹਿਬ ਜਾਣ ਨੂੰ ਤਿਆਰ ਹੋਈਆਂ ਅਤੇ ਪਹਿਲਾਂ ਊਨਾ ਸਾਹਿਬ ਪਹੁੰਚੀਆਂ। ਬਾਬਾ ਜੀ ਨੂੰ ਬਹੁਤ ਆਦਰ ਸਤਿਕਾਰ ਨਾਲ ਨਮਸਕਾਰ ਕੀਤੀ। ਉਨ੍ਹਾਂ ਨੇ ਵੀ ਸੰਗਤ ਨੂੰ ਬਹੁਤ ਪਿਆਰ ਨਾਲ ਬੈਠ ਜਾਣ ਦਾ ਬਚਨ ਕੀਤਾ। ਥੋੜ੍ਹੇ ਚਿਰ ਬਾਦ ਬਚਨ ਬਿਲਾਸ ਕਰਦੇ ਬਾਬਾ ਜੀ ਨੇ ਸੰਗਤ ਨੂੰ ਪੁੱਛ ਕੀਤੀ ਕਿ ਭਾਈ! ਸੁੱਧ ਸਿੰਘ ਦਾ ਕੀ ਹਾਲ ਹੈ? ਉਸੇ ਵੇਲੇ ਇਕ ਪ੍ਰੇਮੀ ਨੇ ਦੱਸਿਆ ਕਿ ਮਹਾਰਾਜ ਜੀ! ਤੁਸੀਂ ਬਚਨ ਕਰ ਆਏ ਸੀ ਕਿ ਹਾਥੀ ਤੇ ਨਾ ਚੜ੍ਹੀਂ। ਬਾਬਾ ਜੀ ਕਹਿਣ ਲੱਗੇ, "ਹਾਂ, ਸਾਨੂੰ ਪੂਰੀ ਤਰ੍ਹਾਂ ਯਾਦ ਹੈ। ਫੇਰ ਕੀ ਹੋਇਆ?"

"ਬਾਬਾ ਜੀ! ਉਹ ਆਪ ਦੇ ਜਾਣ ਪਿਛੋਂ ਹਾਥੀ ਤੇ ਨਾ ਚੜ੍ਹਿਆ, ਪੈਦਲ ਹੀ ਤੁਰ ਪਿਆ। ਉਸ ਦੇ ਸੁਰੱਖਿਆ ਸੈਨਕਾਂ ਨੇ ਪੁਛਿਆ ਕਿ ਸਰਦਾਰ ਜੀ, ਆਪ ਹਾਥੀ ਤੇ ਕਿਉਂ ਨਹੀਂ ਚੜ੍ਹਦੇ? ਤਾਂ ਸੁੱਧ ਸਿੰਘ ਜੀ ਨੇ ਕਿਹਾ ਭਾਈ! ਸੰਤਾਂ ਦਾ ਬਚਨ ਹੈ। ਉਹ ਸੰਤਾਂ ਦੇ ਉਤੇ ਭਰੋਸਾ ਨਹੀਂ ਕਰਦੇ ਸਨ ਅਤੇ ਕਹਿਣ ਲੱਗੇ ਕਿ ਸਰਦਾਰ ਜੀ! ਇਹ ਗੱਲ ਨਹੀਂ, ਜਦੋਂ ਤੁਸੀਂ ਹਾਥੀ ਤੇ ਚੜ੍ਹ ਕੇ ਸੰਤਾਂ ਦੇ ਸਾਮ੍ਹਣੇ ਜਾ ਕੇ ਉਤਰੇ ਸੀ ਤਾਂ ਅਸਾਡਾ ਤਾਂ ਉਸੇ ਵੇਲੇ ਮੱਥਾ ਠਣਕ ਗਿਆ ਸੀ ਕਿ ਬਾਬਾ ਜੀ ਨੇ ਇਸ ਨੂੰ ਚੰਗਾ ਨਹੀਂ ਸਮਝਣਾ ਕਿਉਂਕਿ ਸੰਤਾਂ ਦੇ ਕੋਲ ਬਹੁਤ ਸਤਿਕਾਰ ਨਾਲ, ਨੰਗੇ ਪੈਰੀਂ ਜਾਣਾ ਹੁੰਦਾ ਹੈ। ਤੁਹਾਡਾ ਹਾਥੀ ਤੇ ਜਾਣਾ ਉਨ੍ਹਾਂ ਨੂੰ ਚੰਗਾ ਨਾ ਲੱਗਿਆ ਤੇ ਉਨ੍ਹਾਂ ਨੇ ਬਚਨ ਕਰਕੇ ਤੁਹਾਡੇ ਤੋਂ ਹਾਥੀ ਛੁਡਾ ਦਿਤਾ। ਮਹਾਰਾਜ! ਜੇ ਹਾਥੀ ਨੇ ਮਾਰਨਾ ਹੁੰਦਾ ਤਾਂ ਤੁਸੀਂ ਇਸ ਤੇ ਇਕੱਲੇ ਕਈ ਵਾਰੀ ਚੜ੍ਹੇ ਹੋਂ, ਤੁਹਾਨੂੰ ਪਤਾ ਹੀ ਹੈ ਕਿ ਕਿਵੇਂ ਜੰਗ ਵਿਚ ਇਸ ਨੇ ਤੁਹਾਡੀ ਮਦਦ ਕੀਤੀ ਸੀ। ਗੱਲ ਤਾਂ ਸਾਡੀ ਸਮਝ ਵਿਚ ਆਈ ਹੈ ਕਿ ਤੁਹਾਡਾ ਹਾਥੀ ਤੇ ਆਉਣਾ ਭਾਇਆ ਨਹੀਂ, ਇਸ ਕਰਕੇ ਉਨ੍ਹਾਂ ਨੇ ਤੁਹਾਨੂੰ ਹਾਥੀ ਤੇ ਚੜ੍ਹਨ ਤੋਂ ਮਨ੍ਹਾ ਕਰਿਆ ਹੈ। ਸੰਗਤ ਵਿਚੋਂ ਪ੍ਰੇਮੀ ਕਹਿਣ ਲੱਗੇ ਕਿ ਮਹਾਰਾਜ! ਉਹ ਹਾਥੀ ਤੇ ਚੜ੍ਹ ਗਿਆ। ਆਪ ਦੇ ਉਥੋਂ ਆਉਣ ਪਿਛੋਂ

ਜਦੋਂ 2 ਮਹੀਨੇ ਦਾ ਸਮਾਂ ਲੰਘ ਗਿਆ ਤਾਂ ਇਕ ਦਿਨ ਉਹ ਹਾਥੀ ਤੇ ਬੈਠ ਕੇ ਇਕੱਲੇ ਹੀ ਕਿਤੇ ਚਲੇ ਗਏ। ਹਾਥੀ ਨੇ ਉਨ੍ਹਾਂ ਨੂੰ ਹੇਠਾਂ ਸੁੱਟ ਲਿਆ ਤੇ ਆਪਣੇ ਦੋਹਾਂ ਪੈਰਾਂ ਦਾ ਪੂਰਾ ਵਜ਼ਨ ਦੇ ਕੇ ਸੁਰੱਖਿਆ ਸੈਨਿਕਾਂ ਦੇ ਪਹੁੰਚਣ ਤੋਂ ਪਹਿਲਾਂ ਹੀ ਮਾਰ ਦਿਤਾ। ਸਾਰੇ ਹਾਹਾਕਾਰ ਮਚ ਗਈ। ਸੋਝੀਵਾਨ ਕਹਿਣ ਲੱਗੇ ਕਿ ਮਹਾਂਪੁਰਸ਼ਾਂ ਨੇ ਤਾਂ ਇਸ ਨੂੰ ਬਚਾਉਣ ਦਾ ਬਹੁਤ ਜਤਨ ਕੀਤਾ ਸੀ ਪਰ ਇਸ ਨੇ ਬਚਨ ਹੀ ਨਹੀਂ ਮੰਨਿਆਂ। ਸੋ ਮਹਾਰਾਜ ਜੀ ਉਸ ਦੇ ਸਰੀਰ ਦਾ ਅੰਤ ਹੋ ਗਿਆ।"

ਸੋ ਸਾਧਸੰਗਤ ਜੀ! ਇਨ੍ਹਾਂ ਵਿਚਾਰਾਂ ਨੂੰ ਆਪ ਧਿਆਨ ਨਾਲ ਸੁਣ ਰਹੇ ਹੋਂ, ਇਨ੍ਹਾਂ ਵਿਚ ਕੁਝ ਇਤਿਹਾਸਕ ਵੀ ਹਨ ਅਤੇ ਕੁਝ ਆਪਣੇ ਬਜ਼ੁਰਗਾਂ ਤੋਂ ਸੁਣੀਆਂ ਹੋਈਆਂ ਵੀ ਹਨ। ਸਾਰ ਇਹ ਹੈ ਕਿ ਇਹ ਜੀਵ ਮਰਦਾ ਨਹੀਂ। ਆਪਣੇ ਕਰਮਾਂ ਨੂੰ ਭੋਗਣ ਲਈ ਕਿੰਨੇ-ਕਿੰਨੇ ਸਰੀਰ ਧਾਰਨ ਕਰਦਾ ਹੈ। ਮੈਂ ਇਕ ਹੋਰ ਗੱਲ ਇਸੇ ਸਬੰਧ ਵਿਚ ਦੱਸਣਾ ਚਾਹੁੰਦਾ ਹਾਂ ਜੋ ਇਸ ਤਰ੍ਹਾਂ ਹੈ ਕਿ ਮੈਂ ਸ. ਜਗੀਰ ਸਿੰਘ ਜੀ ਰੋਪੜ ਵਾਲਿਆਂ ਦੇ ਅਖੰਡਪਾਠ ਦੇ ਭੋਗ ਸਮੇਂ ਉਨ੍ਹਾਂ ਦੇ ਗ੍ਰਹਿ ਵਿਚ ਗਿਆ ਹੋਇਆ ਸੀ। ਉਥੇ ਮੈਨੂੰ ਇਕ ਆਪਣੇ ਜਾਣੇ ਪਛਾਣੇ ਗੁਰਮੁਖ ਪਿਆਰੇ ਸਰਦਾਰ ਪਿਆਰਾ ਸਿੰਘ ਜੀ ਭੱਕੂ ਮਾਜਰੇ ਵਾਲੇ ਮਿਲੇ। ਮੈਂ ਅਮਰੀਕਾ ਜਾ ਕੇ ਆਇਆ ਸੀ। ਉਹ ਮੇਰੇ ਕੋਲ ਸਾਧਾਰਣ ਗੱਲਬਾਤ ਕਰ ਰਹੇ ਸਨ। ਉਨ੍ਹਾਂ ਨੇ ਮੇਰੇ ਤੋਂ ਪੁਛ ਕੀਤੀ ਕਿ ਤੁਸੀਂ ਉਨ੍ਹਾਂ ਅਮਰਕੀਨ ਸਿੰਘਾਂ ਨੂੰ ਮਿਲੇ ਹੋ ਜਿਨ੍ਹਾਂ ਨੂੰ ਯੋਗੀ ਹਰਭਜਨ ਸਿੰਘ ਨੇ ਸਿੱਖੀ ਧਾਰਨ ਕਰਾਈ? ਮੈਂ ਕਿਹਾ ਕਿ ਮੈਂ ਵੈਸੇ ਤਾਂ ਜਾਣਦਾ ਹਾਂ ਪਰ ਕਾਰਾਂ ਵਿਚ ਲੰਘਦਿਆਂ ਦੇ ਦਰਸ਼ਨ ਜ਼ਰੂਰ ਕੀਤੇ ਹਨ। ਆਪ ਕਹਿਣ ਲੱਗੇ ਕਿ ਮੈਂ ਉਨ੍ਹਾਂ ਦੀ ਹੀ ਗੱਲ ਦੱਸਦਾ ਹਾਂ। ਸਰਦਾਰ ਪਿਆਰਾ ਸਿੰਘ ਜੀ ਕੀਰਤਨੀ ਜਥੇ ਦੇ ਮੰਨੇ ਪ੍ਰਮੰਨੇ ਗੁਰਮੁਖ ਸਿੰਘ ਸਨ। ਆਪ ਕਹਿਣ ਲੱਗੇ ਕਿ ਇਕ ਵਾਰੀ ਅਮਰੀਕਨ ਸਿੰਘਾਂ ਦਾ ਜਥਾ ਚੰਡੀਗੜ੍ਹ ਆਇਆ। ਉਨ੍ਹਾਂ ਦਾ ਕੀਰਤਨ ਸੁਣਨ ਲਈ ਝੱਲੀਆਂ ਦੇ ਮਾਸਟਰ ਗੁਰਬਖਸ਼ ਸਿੰਘ ਗਏ। ਉਨ੍ਹਾਂ ਸਿੰਘਾਂ ਵਿਚੋਂ ਇਕ ਨੇ ਮਾਸਟਰ ਜੀ ਨੂੰ ਪੁਛਿਆ ਕਿ ਭਾਈ ਸਾਹਿਬ ਤੁਸੀਂ ਪਿਆਰਾ ਸਿੰਘ ਜੀ ਨੂੰ ਜਾਣਦੇ ਹੋ ਜਿਨ੍ਹਾਂ ਦਾ ਪਿੰਡ ਭੱਕੂ ਮਾਜਰਾ ਹੈ। ਮਾਸਟਰ ਜੀ ਕਹਿਣ ਲੱਗੇ ਕਿ ਮੈਂ ਤਾਂ ਉਨ੍ਹਾਂ ਨੂੰ ਹਰ ਰੋਜ਼ ਮਿਲਦਾ ਹਾਂ, ਇਸ ਸਿੰਘ ਨੇ ਕਿਹਾ ਕਿ ਉਨ੍ਹਾਂ ਨੂੰ ਕਹੋ ਕਿ ਕੱਲ ਨੂੰ ਮੈਨੂੰ ਉਹ ਚੰਡੀਗੜ੍ਹ ਆ ਕੇ ਮਿਲਣ - ਦਿਨ ਦੇ ਠੀਕ ਦਸ ਵਜੇ, ਚੰਡੀਗੜ੍ਹ ਤੋਂ ਬਾਹਰ ਜਿਹੜਾ ਦੂਜਾ ਪਿੰਡ ਹੈ, ਉਥੇ ਮੈਂ ਦਰਖਤ ਹੇਠ ਬੈਠ ਕੇ ਰੋਪੜ ਨੂੰ ਜਾਂਦੀ ਸੜਕ ਦੇ ਕੰਢੇ ਉਨ੍ਹਾਂ ਦਾ ਇੰਤਜ਼ਾਰ ਕਰਾਂਗਾ। ਪਿਆਰਾ ਸਿੰਘ ਕਹਿਣ ਲੱਗੇ ਕਿ ਮਾਸਟਰ ਜੀ ਨੇ ਮੈਨੂੰ ਸੁਨੇਹਾ ਦੇ ਦਿਤਾ ਅਤੇ ਮੈਂ ਦੂਜੇ ਦਿਨ ਆਪਣੀ ਪਤਨੀ ਸਮੇਤ ਸਕੂਟਰ ਤੇ ਬੈਠ ਕੇ ਚੰਡੀਗੜ੍ਹ ਨੂੰ ਰਵਾਨਾ ਹੋਇਆ। ਜਦੋਂ ਮੈਂ ਬਡਹੇੜੀ ਦੇ ਨੇੜੇ ਪਹੁੰਚਿਆ ਤਾਂ ਮੈਨੂੰ ਇਕ ਆਵਾਜ਼ ਕੰਨੀ ਪਈ ਜੋ ਇਸ ਤਰ੍ਹਾਂ ਸੀ ਕਿ "ਪਿਆਰਾ ਸਿੰਘ ਜੀ! ਮੈਂ ਤੁਹਾਡਾ ਇੰਤਜ਼ਾਰ ਕਰ ਰਿਹਾ ਹਾਂ।" ਮੈਂ ਹੈਰਾਨ ਹੋ ਗਿਆ ਕਿ ਮੈਂ ਤਾਂ ਇਸ ਅਮਰੀਕਨ ਸਿੰਘ ਨੂੰ ਜਾਣਦਾ ਨਹੀਂ ਪਰ ਮੈਨੂੰ ਇਹ ਜਾਣਦਾ ਹੈ। ਮੈਂ ਇਸੇ ਹੈਰਾਨੀ ਵਿਚ ਸਕੂਟਰ ਤੋਂ ਉਤਰਿਆ ਤੇ ਇਸ ਸਿੰਘ ਦੇ ਪਾਸ ਪਹੁੰਚ ਗਿਆ। ਪ੍ਰਸਪਰ ਆਪਸ ਵਿਚ ਫਤਹਿ ਬੁਲਾਈ, ਇਹ ਮੈਨੂੰ ਇਕਲਵਾਂਜੇ ਲੈ ਕੇ ਬੈਠ ਗਏ। ਮੈਂ ਆਖਿਆ ਕਿ ਸਿੰਘ ਸਾਹਿਬ ਜੀ! ਮੈਂ ਤਾਂ ਤੁਹਾਨੂੰ ਜਾਣਦਾ ਨਹੀਂ, ਤੁਸੀਂ ਮੈਨੂੰ ਕਿਵੇਂ ਜਾਣਦੇ ਹੋ? ਤਾਂ ਉਸ ਨੇ ਕਿਹਾ, "ਪਿਆਰਾ ਸਿੰਘ ਜੀ! ਮੈਂ ਤੁਹਾਨੂੰ ਪਹਿਲਾਂ ਨਹੀਂ ਜਾਣਦਾ ਸੀ ਪਰ ਜਦ ਤੋਂ ਸਿੱਖੀ

ਧਾਰਨ ਕਰਕੇ, ਮੈਂ ਨਾਮ ਦੀ ਅਰਾਧਨਾ ਕੀਤੀ ਹੈ ਉਸ ਵੇਲੇ ਤੋਂ ਮੈਂ ਤੁਹਾਨੂੰ ਪੂਰੀ ਤਰ੍ਹਾਂ ਜਾਣ ਗਿਆ ਹਾਂ ਅਤੇ ਤੁਹਾਨੂੰ ਮਿਲਣ ਵਾਸਤੇ ਹੀ ਮੈਂ ਆਪਣੇ ਕੰਮ ਤੋਂ ਛੁੱਟੀ ਲੈ ਕੇ ਇਥੇ ਆਇਆ ਹਾਂ। ਇਸ ਵਿਚ ਮੈਂ ਇਕ ਆਪਣਾ ਸ਼ੰਕਾ ਨਵਿਰਤ ਕਰਨਾ ਹੈ।" ਉਹ ਬੋਲੀ ਗਿਆ ਤੇ ਮੈਂ ਹੁੰਗਾਰਾ ਭਰਦਾ ਗਿਆ। ਉਸ ਨੇ ਕਿਹਾ ਕਿ ਪਿਆਰਾ ਸਿੰਘ ਜੀ ਤੁਹਾਡੀ ਇਕ ਭੈਣ ਹੁੰਦੀ ਸੀ ਜੋ ਚੜ੍ਹਾਈ ਕਰ ਗਈ ਸੀ? ਮੈਂ 'ਹਾਂ' ਵਿਚ ਉਤਰ ਦਿਤਾ ਤੇ ਹੈਰਾਨ ਹੋਇਆ ਕਿ ਇਸ ਨੂੰ ਕਿਵੇਂ ਪਤਾ ਲੱਗ ਗਿਆ? ਅਜੇ ਮੈਂ ਸੋਚਦਾ ਹੀ ਸੀ ਕਿ ਉਸ ਨੇ ਕਿਹਾ ਕਿ ਉਸ ਦਾ ਨਾਂ ਗੁਰਦਿਆਲ ਕੌਰ ਸੀ। ਉਸ ਨੇ ਮੇਰੇ ਪਿਤਾ ਦਾ ਨਾਮ, ਸਾਰਾ ਘਰ ਦਾ ਨਕਸ਼ਾ, ਗਲੀ, ਦਰਖਤ ਜਿਹੜਾ ਘਰ ਦੇ ਕੋਲ ਹੈ, ਸਾਰੀ ਗੱਲ ਦੱਸ ਦਿਤੀ। ਉਸ ਵੇਲੇ ਮੈਂ ਪੁਛਿਆ ਕਿ ਤੁਸੀਂ ਇਹ ਬੁਝਾਰਤਾਂ ਨਾ ਪਾਓ ਤੁਸੀਂ ਸੰਖੇਪ ਵਿਚ ਮੈਨੂੰ ਦੱਸੋ ਕਿ ਤੁਹਾਨੂੰ ਕਿਵੇਂ ਪਤਾ ਲੱਗ ਗਿਆ। ਉਹ ਕਹਿਣ ਲੱਗਿਆ ਕਿ ਮੈਂ ਗੁਰਦਿਆਲ ਕੌਰ ਹੀ ਹਾਂ। ਆਪਣੇ ਜੀਵਨ ਵਿਚ ਮੈਂ ਨਿਤਨੇਮ ਦੀ ਪੂਰੀ ਸੀ, ਤੇਰੇ ਨਾਲ ਰੈਣ ਸਬਾਈਆਂ ਸੁਣਨ ਜਾਇਆ ਕਰਦੀ ਸੀ। ਅੰਦਰਲੇ ਦੀ ਮੈਨੂੰ ਸੋਝੀ ਹੋ ਗਈ ਸੀ। ਨਾਮ ਦੇ ਰਸ ਨੂੰ ਮੈਂ ਮਾਣਦੀ ਸੀ, ਅਨਹਦ ਸ਼ਬਦ ਦੇ ਮੰਡਲ ਵਿਚ ਮੈਂ ਪ੍ਰਵੇਸ਼ ਕਰ ਗਈ ਸਾਂ, ਉਸ ਵੇਲੇ ਬਿਮਾਰ ਹੋ ਕੇ ਮੇਰਾ ਸਰੀਰ ਛੁੱਟ ਗਿਆ। ਕਰਮਾਂ ਦੀ ਬੰਨ੍ਹੀ ਹੋਈ ਨੂੰ ਮੈਨੂੰ ਮਨੁੱਖ ਜਾਮਾ ਮਿਲ ਗਿਆ। ਮੈਂ ਅਮਰੀਕਾ ਵਿਚ ਰਹਿੰਦਾ ਹਾਂ, ਕੈਲੇਫੋਰਨੀਆਂ ਵਿਚ ਮੇਰਾ ਘਰ ਹੈ। ਜੋਗੀ ਹਰਭਜਨ ਸਿੰਘ ਕੋਲੋਂ ਮੈਂ ਸਿੱਖੀ ਧਾਰਨ ਕਰੀ ਤੇ ਪਿਛਲੇ ਜਨਮ ਦੇ ਸੰਸਕਾਰਾਂ ਕਾਰਨ ਸਿੱਖੀ ਦੇ ਮਨ ਵਿਚ ਪ੍ਰਵੇਸ਼ ਕਰਿਆਂ ਜਦੋਂ ਮੈਂ ਸੁਰਤਿ ਸਬਦਿ ਦੇ ਮਾਰਗ ਦੁਆਰਾ ਭਜਨ ਕਰਨ ਲੱਗਿਆ ਤਾਂ ਤ੍ਰਿਕੁਟੀ ਖੁਲ੍ਹ ਗਈ ਤਾਂ ਇਕ ਦ੍ਰਿਸ਼ ਮੈਨੂੰ ਦਿਸਣ ਲੱਗਿਆ; ਜਿਉਂ-ਜਿਉਂ ਮੈਂ ਅੰਦਰ ਚੜ੍ਹਾਈ ਕੀਤੀ ਉਹ ਮੇਰੇ ਅੰਦਰ ਪੱਕਾ ਹੁੰਦਾ ਗਿਆ। ਅਖੀਰ ਮੈਂ ਆਪਣਾ ਸਾਰਾ ਘਰ ਦੇਖ ਲਿਆ, ਪਿੰਡ ਦਾ ਨਾਂ, ਸੂਬੇ ਦਾ ਨਾਮ ਮੇਰੀ ਯਾਦ ਵਿਚ ਵਸ ਗਿਆ ਤੇ ਇਹ ਮੇਰੇ ਨਾਮ ਦੇ ਰਸਤੇ ਵਿਚ ਬਹੁਤ ਵੱਡੀ ਰੁਕਾਵਟ ਪਾਉਣ ਲੱਗ ਗਿਆ। ਬਾਰ-ਬਾਰ ਇਹ ਸੰਸਕਾਰ ਮੈਨੂੰ ਆਉਂਦੇ ਹਨ। ਮੈਨੂੰ ਆਪਣੀ ਤਸੱਲੀ ਕਰਨ ਵਾਸਤੇ ਜਥੇ ਨਾਲ ਰਲ ਕੇ ਭਾਰਤ ਆਉਣਾ ਪਿਆ ਅਤੇ ਆਪਣਾ ਸ਼ੰਕਾ ਨਵਿਰਤ ਕਰਨ ਵਾਸਤੇ ਤੁਹਾਨੂੰ ਖੇਚਲ ਦਿਤੀ ਹੈ। ਹੁਣ ਮੈਂ ਵਾਪਸ ਮੁੜ ਜਾਣਾ ਹੈ, ਕੋਈ ਮੇਰੇ ਲਾਇਕ ਸੇਵਾ ਹੋਵੇ ਤਾਂ ਦੱਸੋ।

ਮੈਨੂੰ ਕਹਿਣ ਲੱਗਿਆ ਕਿ ਇਹ ਗੱਲਾਂ ਜਾਣ ਕੇ ਮੈਂ ਬਹੁਤ ਹੈਰਾਨ ਹੋ ਗਿਆ ਅਤੇ ਇਹ ਭੇਤ ਮੈਂ ਅੱਜ ਤੁਹਾਨੂੰ ਦੱਸ ਰਿਹਾ ਹਾਂ। ਉਸ ਦਿਨ ਤੋਂ ਮੈਂ ਭਜਨ ਬੰਦਗੀ ਹੋਰ ਇਕਾਗਰਤਾ ਨਾਲ ਕਰਨੀ ਸ਼ੁਰੂ ਕਰ ਦਿਤੀ ਹੈ। ਮੇਰੇ ਕੋਲ ਬੈਠੇ ਹੋਰ ਵੀ ਪ੍ਰੇਮੀ ਗੱਲ ਸੁਣ ਰਹੇ ਸਨ, ਮੈਨੂੰ ਨਹੀਂ ਪਤਾ ਕਿ ਉਨ੍ਹਾਂ ਤੇ ਕੁਛ ਅਸਰ ਹੋਇਆ ਜਾ ਨਹੀਂ। ਪਰ ਮੈਂ ਖੁਦ ਇਸ ਗੱਲ ਨੂੰ ਬਾਰ-ਬਾਰ ਵਿਚਾਰ ਰਿਹਾ ਸਾਂ ਕਿ ਮਰਨ ਤੋਂ ਪਿਛੋਂ ਇਹ ਜੀਵ ਨਹੀਂ ਮਰਿਆ ਕਰਦਾ, ਆਪਣੇ ਕਰਮਾਂ ਦੇ ਅਨੁਸਾਰ ਹੋਰ ਸਰੀਰ ਧਾਰਨ ਕਰ ਲੈਂਦਾ ਹੈ।

ਇਹ ਲੰਮੇ ਬਚਨ ਚਲ ਰਹੇ ਹਨ - ਇਸ ਗੱਲ ਨੂੰ ਪ੍ਰਗਟ ਕਰਨ ਲਈ ਕਿ ਮਰਨ ਤੋਂ ਪਿਛੋਂ ਜੀਵ ਕਿਥੇ ਚਲਿਆ ਜਾਂਦਾ ਹੈ। ਬਹੁਤ ਸਾਰੀਆਂ ਉਦਾਹਰਣਾਂ ਦੇ ਕੇ ਦੱਸਣ ਦਾ ਜਤਨ ਕੀਤਾ ਗਿਆ ਹੈ ਕਿ ਜੀਵ ਨੂੰ ਕਿਹੜੇ-ਕਿਹੜੇ ਹਾਲਾਤ ਵਿਚੋਂ ਲੰਘਣਾ ਪੈਂਦਾ ਹੈ।

ਸੋ ਪਹਿਲੀ ਜੋ ਗਤੀ ਹੁੰਦੀ ਹੈ ਉਸ ਨੂੰ ਪਾਪੀਆਂ ਦੀ ਗਤੀ ਕਿਹਾ ਜਾਂਦਾ ਹੈ। ਉਨ੍ਹਾਂ ਨੂੰ ਚੌਰਾਸੀ ਨਰਕ ਭੋਗਣੇ ਪੈਂਦੇ ਹਨ ਅਤੇ ਫਿਰ ਇਸ ਸੰਸਾਰ ਵਿਚ ਉਨ੍ਹਾਂ ਨੂੰ ਪਰੇਸ਼ਾਨੀਆਂ ਦੇ ਵਿਚ ਹੀ ਜਨਮ ਧਾਰਨਾ ਪੈਂਦਾ ਹੈ। ਉਨ੍ਹਾਂ ਦੇ ਬਕਾਇਆ ਕਰਮ, ਜੀਵ ਦੁਬਾਰਾ ਸਰੀਰਧਾਰੀ ਹੋ ਕੇ ਭੋਗਦਾ ਹੈ; ਚਾਹੇ ਉਹ ਹਾਥੀ ਬਣੇ ਜਾਂ ਰਿੱਛ ਬਣੇ, ਜਾਂ ਮਨੁੱਖ ਬਣੇ। ਐਸਾ ਵੀ ਹੁੰਦਾ ਹੈ ਕਿ ਨਰਕਾਂ ਵਿਚ ਤਾਂ ਜੀਵ ਜਾਂਦਾ ਨਹੀਂ ਪਰ ਉਸ ਨੂੰ ਕਰਮ ਭੁਗਤਾਉਣ ਵਾਸਤੇ ਨਖਿੱਧ ਜੂਨੀਆਂ ਦੇ ਸਰੀਰ ਧਾਰਨ ਕਰਨੇ ਪੈਂਦੇ ਹਨ।

ਜਿਵੇਂ ਗੁਰੂ ਨਾਨਕ ਪਾਤਸ਼ਾਹ ਦਾ ਇਕ ਸਿੱਖ ਜਿਸ ਦਾ ਨਾਮ ਮੂਲਾ ਸੀ। ਕਿਸੇ ਪੂਰਨ ਪੁਰਸ਼ ਦੀ ਸੰਗਤ ਕਰਕੇ ਉਸ ਨੂੰ ਇਹ ਗਿਆਨ ਹੋ ਗਿਆ ਸੀ ਕਿ ਮਰਨਾ ਸੱਚ ਹੈ ਜਿਉਣਾ ਝੂਠ ਹੈ। ਜਦੋਂ ਗੁਰੂ ਨਾਨਕ ਪਾਤਸ਼ਾਹ ਨੇ ਮਰਦਾਨੇ ਨੂੰ ਟਕਾ ਦੇ ਕੇ ਇਕ ਪੈਸੇ ਦਾ ਸੱਚ ਤੇ ਇਕ ਪੈਸੇ ਦਾ ਝੂਠ ਲਿਆਉਣ ਲਈ ਭੇਜਿਆ ਤਾਂ ਮਰਦਾਨਾ ਹੱਟੀ-ਹੱਟੀ ਫਿਰਿਆ ਪਰ ਉਸ ਨੂੰ ਇਹ ਸੌਦਾ ਕਿਤੇ ਨਾ ਮਿਲਿਆ। ਇਕ 22 ਸਾਲ ਦਾ ਸੂਝਵਾਨ ਨੌਜਵਾਨ ਮਰਦਾਨੇ ਨੂੰ ਕਹਿਣ ਲੱਗਿਆ ਕਿ ਕੀ ਚਾਹੀਦਾ ਹੈ, ਤਾਂ ਉਸ ਨੇ ਕਿਹਾ, ਮੈਂ ਸੱਚ ਝੂਠ ਖਰੀਦਣ ਦਾ ਵਪਾਰੀ ਹਾਂ। ਉਸਨੇ ਪੈਸੇ ਲਏ ਤੇ ਦੋ ਪੁੜੀਆਂ ਹੱਥ ਵਿਚ ਫੜਾਈਆਂ। ਮਰਦਾਨੇ ਨੇ ਗੁਰੂ ਮਹਾਰਾਜ ਦੇ ਚਰਨਾਂ ਵਿਚ ਲਿਆ ਕੇ ਰੱਖ ਦਿਤੀਆਂ। ਗੁਰੂ ਨਾਨਕ ਪਾਤਸ਼ਾਹ ਨੇ ਪੀਰ ਹਮਜ਼ਾਗੋਂਸ ਨੂੰ ਕਿਹਾ ਕਿ ਪੁੜੀਆਂ ਖੋਲ੍ਹ ਕੇ ਪੜ੍ਹ ਲੈ। ਪੜ੍ਹ ਕੇ ਨਿਸ਼ਾ ਹੋ ਗਈ। ਹਮਜ਼ਾਗੋਂਸ ਨੂੰ ਕਿਹਾ ਕਿ ਜਿਥੇ ਇਕ ਵੀ ਬੰਦਾ ਇਸ ਪਛਾਣ ਵਾਲਾ ਹੋਵੇ ਕਿ ਜੀਉਣਾ ਝੂਠ ਤੇ ਮਰਨਾ ਸੱਚ ਹੈ, ਉਹ ਸ਼ਹਿਰ ਗਰਕ ਕਰਨ ਦੇ ਕਾਬਿਲ ਨਹੀਂ ਹੁੰਦਾ।

ਇਹ ਨੌਜੁਆਨ ਗੁਰੂ ਪਾਤਸ਼ਾਹ ਨਾਲ ਕਈ ਮਹੀਨੇ ਪ੍ਰਦੇਸਾਂ ਵਿਚ ਰਹਿ ਕੇ ਗੁਰਮਤਿ ਦੀ ਜਾਂਚ ਸਿਖਦਾ ਰਿਹਾ। ਜਦੋਂ ਵਾਪਸ ਜਾਣ ਲੱਗਾ ਤਾਂ ਗੁਰੂ ਮਹਾਰਾਜ ਨੇ ਕਿਹਾ ਕਿ ਰੋੜਾਂ ਦੀ ਮੁੱਠੀ ਪੱਲੇ ਬੰਨ੍ਹ ਲੈ, ਅੱਖਾਂ ਮੀਚ। ਜਦੋਂ ਅੱਖਾਂ ਖੋਲ੍ਹੀਆਂ ਤਾਂ ਹਜ਼ਾਰਾਂ ਮੀਲ ਤੋਂ ਸ਼ਬਦ ਦੀ ਸਵਾਰੀ ਕਰਕੇ ਆਪਣੇ ਘਰ ਸਿਆਲਕੋਟ ਬੈਠਾ ਸੀ ਅਤੇ ਰੋੜ ਸੋਨਾ ਬਣ ਚੁੱਕੇ ਸਨ। ਚਾਹੀਦਾ ਤਾਂ ਇਹ ਸੀ ਕਿ ਉਹ ਗੁਰੂ ਨਾਨਕ ਪਾਤਸ਼ਾਹ ਵਰਗੇ ਗੁਰੂ ਪ੍ਰਮੇਸ਼ਰ ਤੋਂ ਆਪਣਾ ਆਪਾ ਵਾਰ ਦਿੰਦਾ ਪਰ ਉਹ ਪਿਆਰੇ ਗੁਰੂ ਨੂੰ ਛੱਡ ਕੇ ਇਸਤਰੀ ਦੇ ਛਲਾਵੇ ਵਿਚ ਫਸ ਗਿਆ। ਜਦੋਂ ਗੁਰੂ ਨਾਨਕ ਪਾਤਸ਼ਾਹ ਉਸਨੂੰ ਦੁਬਾਰਾ ਬੁਲਾਉਣ ਆਏ ਤਾਂ ਇਸਤਰੀ ਰਾਹੀਂ ਕਹਾ ਦਿਤਾ ਕਿ ਉਹ ਤਾਂ ਹੈ ਨਹੀਂ। ਉਸ ਨੂੰ ਡਰ ਪੈ ਗਿਆ ਕਿ ਗੁਰੂ ਨਾਨਕ ਕਿਤੇ ਉਸ ਦੇ ਮਕਾਨ ਵਿਚ ਨਾ ਆ ਜਾਣ। ਇਸ ਡਰੋਂ ਉਹ ਪਾਥੀਆਂ ਵਾਲੀ ਕੋਠੜੀ ਵਿਚ ਲੁਕ ਗਿਆ। ਗੁਰੂ ਨਾਨਕ ਪਾਤਸ਼ਾਹ ਨੇ ਕਿਹਾ, "ਬੀਬਾ! ਮਹਾਂਪੁਰਸ਼ਾਂ ਪਾਸ ਝੂਠ ਨਹੀਂ ਬੋਲੀਦਾ, ਝੂਠ, ਸੱਚ ਹੋ ਜਾਇਆ ਕਰਦਾ ਹੈ। ਜੇ ਹੁੰਦਾ ਹੋਇਆ ਬੰਦਾ ਕਹੇ, ਹੈ ਨਹੀਂ, ਤਾਂ ਨਹੀਂ ਹੋਇਆ ਕਰਦਾ।" ਐਨਾ ਕਹਿ ਕੇ ਆਪ ਉਥੋਂ ਚਲ ਕੇ ਬਾਹਰ ਆ ਬੈਠੇ। ਜਦੋਂ ਉਹ ਬੀਬੀ ਅੰਦਰ ਗਈ ਤਾਂ ਕੋਠੜੀ ਵਿਚੋਂ ਚੀਕਾਂ ਮਾਰਨ ਦੀ ਆਵਾਜ਼ ਆ ਰਹੀ ਸੀ ਕਿ ਮੈਨੂੰ ਕਾਲੇ ਨਾਗ ਨੇ ਡੰਗ ਲਿਆ। ਉਸ ਨੂੰ ਅੰਤ ਸਮੇਂ ਗੁਰੂ ਨਾਨਕ ਪਾਤਸ਼ਾਹ ਪਾਸ ਲੈ ਆਏ ਅਤੇ ਮਹਾਰਾਜ ਜੀ ਪਾਸ ਬੇਨਤੀ ਕੀਤੀ। ਆਪ ਨੇ ਫੁਰਮਾਇਆ ਕਿ ਹੁਣ ਤਾਂ

ਅਣੀਆਂ ਵਾਲਾ ਤੀਰ ਚਲ ਗਿਆ ਹੈ। ਇਹ ਗੁਰੂ ਤੋਂ ਬੇਮੁਖ ਹੋ ਗਿਆ। ਬੇਮੁਖ ਨੂੰ ਜੂਨੀਆਂ ਦੇ ਦੁੱਖ ਭੋਗਣੇ ਪੈਂਦੇ ਹਨ। ਹੁਣ ਇਹ ਜੂਨੀਆਂ ਭੋਗੇਗਾ, ਦਸਵੇਂ ਜਾਮੇ ਵਿਚ ਅਸੀਂ ਆਪਣੇ ਨਿਜ ਕਰਾਂ (ਹੱਥਾਂ) ਨਾਲ ਇਸ ਦਾ ਉਧਾਰ ਸਹੇ ਦੇ ਰੂਪ ਵਿਚ ਆਏ ਦਾ, ਕਰਾਂਗੇ ਜਿਸ ਬਾਰੇ ਸਾਰੇ ਜਾਣਦੇ ਹਨ ਕਿ ਗੁਰੂ ਮਹਾਰਾਜ ਨੇ ਨੰਦੇੜ ਸਾਹਿਬ ਸ਼ਿਕਾਰ ਘਾਟ ਤੇ ਇਸ ਬੇਮੁਖ ਦਾ ਉਧਾਰ ਕੀਤਾ ਸੀ।

ਇਸੇ ਤਰ੍ਹਾਂ ਨਾਲ ਦਸ਼ਮੇਸ਼ ਪਿਤਾ ਜੀ ਦਾ ਦਰਬਾਰ ਲੱਗਿਆ ਹੋਇਆ ਹੈ ਤਾਂ ਇਕ ਰਿੱਛ ਵਾਲਾ ਮਦਾਰੀ ਰਿੱਛ ਲੈ ਕੇ ਹਾਜ਼ਰ ਹੋਇਆ। ਰਿੱਛ ਦੇ ਨੱਕ ਵਿਚ ਨਕੇਲ ਪਾਈ ਹੋਈ ਹੈ ਅਤੇ ਉਸ ਦੇ ਮੂੰਹ ਉਪਰ ਮੂਹਰੀ ਚਾੜ੍ਹੀ ਹੋਈ ਹੈ। ਗੁਰੂ ਮਹਾਰਾਜ ਜੀ ਕਿਸ਼ੋਰ ਅਵਸਥਾ ਦੇ ਸਰੀਰ ਵਿਚ ਸੰਗਤਾਂ ਨੂੰ ਦਰਸ਼ਨ ਦੇ ਰਹੇ ਹਨ। ਉਸ ਦੇ ਬੇਨਤੀ ਕਰਨ ਤੇ ਗੁਰੂ ਮਹਾਰਾਜ ਜੀ ਨੇ ਉਸ ਨੂੰ ਤਮਾਸ਼ਾ ਦਿਖਾਉਣ ਦੀ ਆਗਿਆ ਦੇ ਦਿਤੀ। ਰਿੱਛ ਦੇ ਕੌਤਕ ਦੇਖ ਕੇ ਸਾਰੀ ਸੰਗਤ ਉਚੀ-ਉਚੀ ਹੱਸਦੀ ਹੈ। ਗੁਰੂ ਮਹਾਰਾਜ ਦਾ ਚੌਰ ਬਰਦਾਰ ਭਾਈ ਕੀਰਤੀਆ ਕੁਝ ਵਿਸ਼ੇਸ਼ ਹੀ ਉਚੀ ਹਾਸੀ ਹੱਸਦਾ ਹੈ। ਗੁਰੂ ਮਹਾਰਾਜ ਪਿਛੇ ਨੂੰ ਵੇਖੇ ਤੇ ਕਹਿਣ ਲੱਗੇ ਕਿ ਭਾਈ ਕੀਰਤੀਆ! ਤੈਨੂੰ ਨਹੀਂ ਹੱਸਣਾ ਚਾਹੀਦਾ ਕਿਉਂਕਿ ਇਹ ਤੇਰਾ ਪਿਤਾ ਸੋਭਾ ਰਾਮ ਹੈ (ਕਈ ਗੁਰਦਾਸ ਵੀ ਆਖਦੇ ਹਨ)। ਉਹ ਹੈਰਾਨ ਹੋ ਗਿਆ ਕਿ ਮੇਰਾ ਪਿਤਾ ਤਾਂ ਗੁਰੂ ਨੌਵੇਂ ਪਾਤਸ਼ਾਹ ਦਾ ਚੌਰ ਬਰਦਾਰ ਸੀ, ਉਸ ਨੂੰ ਐਨੀ ਨੀਚ ਗਤੀ ਕਿਉਂ ਪ੍ਰਾਪਤ ਹੋਈ? ਉਹਨੂੰ ਤਾਂ ਗੁਰੂ ਦੇ ਬਚਨਾਂ ਅਨੁਸਾਰ ਗੁਰੂ ਦੀ ਦਰਗਾਹ ਵਿਚ ਜਾਣਾ ਚਾਹੀਦਾ ਸੀ।

***ਵਿਚਿ ਦੁਨੀਆ ਸੇਵ ਕਮਾਈਐ॥***
***ਤਾ ਦਰਗਹ ਬੈਸਣੁ ਪਾਈਐ॥***
***ਕਹੁ ਨਾਨਕ ਬਾਹ ਲੁਡਾਈਐ॥*** ***ਪੰਨਾ - 26***

ਮਨ ਵਿਚ ਸ਼ੰਕਾ ਵਿਆਪ ਗਿਆ ਕਿ ਗੁਰੂ ਦੀ ਸੇਵਾ ਕੋਈ ਫਲ ਨਹੀਂ ਦਿੰਦੀ ਅਤੇ ਅਸ਼ਰਧਕ ਹੋ ਗਿਆ ਕਿ ਐਵੇਂ ਇਹ ਸਭ ਗੱਲਾਂ ਹੀ ਹਨ। ਮੇਰਾ ਪਿਤਾ ਰਿੱਛ ਕਿਉਂ ਬਣਿਆ? ਉਸ ਨੇ ਇਸੇ ਭਾਵ ਵਿਚ ਆ ਕੇ ਚੌਰ ਗੁਰੂ ਮਹਾਰਾਜ ਦੇ ਚਰਨਾਂ ਵਲ ਮੱਥਾ ਟੇਕ ਕੇ ਜ਼ਮੀਨ ਤੇ ਰੱਖ ਦਿਤਾ ਤੇ ਮੁਖੋਂ ਬੜੇ ਰੋਸ ਨਾਲ ਆਖਿਆ ਕਿ ਮੇਰਾ ਪਿਤਾ ਗੁਰੂ ਤੇਗ ਬਹਾਦਰ ਜੀ ਦਾ ਚੌਰ ਬਰਦਾਰ ਸੀ ਤੇ ਉਹ ਰਿੱਛ ਬਣ ਗਿਆ, ਕਿਤੇ ਮੈਨੂੰ ਬਾਂਦਰ ਦੀ ਜੂਨ ਨਾ ਭੁਗਤਣੀ ਪਵੇ। ਮਹਾਰਾਜ ਜੀ ਮੁਸਕਰਾਏ। ਆਪ ਕਿਸ਼ੋਰ ਅਵਸਥਾ ਵਿਚ ਸਨ, ਬੜੇ ਪਿਆਰ ਨਾਲ ਕਹਿਣ ਲੱਗੇ, ''ਭਾਈ ਕੀਰਤੀਆ! ਅਸਾਡੇ ਚਰਨਾਂ ਤੇ ਚੌਰ ਰੱਖਣ ਦੀ ਥਾਂ ਚਾਹੀਦਾ ਤਾਂ ਇਹ ਸੀ ਕਿ ਸਾਨੂੰ ਪੁਛਦਾ ਕਿ ਮੇਰਾ ਪਿਤਾ ਕਿਉਂ ਐਡੀ ਵੱਡੀ ਸੇਵਾ ਤੇ ਰਹਿੰਦਾ ਹੋਇਆ ਰਿੱਛ ਬਣਿਆ? ਚੰਗਾ, ਤੇਰਾ ਅਸੀਂ ਸ਼ੰਕਾ ਨਵਿਰਤ ਕਰਦੇ ਹਾਂ।'' ਗੁਰੂ ਮਹਾਰਾਜ ਨੇ ਰਿੱਛ ਮੁੱਲ ਲੈ ਲਿਆ, ਕੜਾਹ ਪ੍ਰਸ਼ਾਦ ਦੀ ਦੇਗ ਵਿਚੋਂ ਇਕ ਕਿਣਕਾ ਆਪਣੇ ਮੁਖ ਵਿਚ ਪਾਇਆ ਤੇ ਬਾਕੀ ਉਸ ਰਿੱਛ ਦੇ ਅੱਗੇ ਪਾ ਦਿਤਾ। ਛਕਦੇ ਸਾਰ ਰਿੱਛ ਦੇ ਕਪਾਟ ਖੁਲ੍ਹ ਗਏ ਅਤੇ ਉਹ ਪਸ਼ੂ ਜੂਨੀ ਛੱਡ ਕੇ ਦੇਵ ਸਰੀਰ ਦੇ ਨਾਲ ਸਾਰੀ ਸੰਗਤ ਵਿਚ ਦਰਸ਼ਨ ਦੇ ਰਿਹਾ ਹੈ।

ਭਾਈ ਕੀਰਤੀਆ ਵੀ ਹੈਰਾਨ ਹੋ ਰਿਹਾ ਹੈ। ਮਰਿਆ ਰਿੱਛ ਗੁਰੂ ਮਹਾਰਾਜ ਜੀ ਨੇ ਚੁਕਵਾ ਦਿਤਾ। ਭਾਈ ਕੀਰਤੀਏ ਨੂੰ ਮਹਾਰਾਜ ਜੀ ਕਹਿਣ ਲੱਗੇ, "ਪੁਛ! ਆਪਣੇ ਪਿਤਾ ਤੋਂ ਕਿ ਇਹ ਕਿਉਂ ਹੋਇਆ?"

ਕਹਿਣ ਲੱਗਾ ਕਿ ਬੇਟਾ! ਗੁਰੂ ਸ਼ਾਖਸ਼ਾਤ ਪ੍ਰਮੇਸ਼ਰ ਰੂਪ ਹਨ। ਗੁਰਬਾਣੀ ਦੇ ਸਿਧਾਂਤ ਅਤਿ ਮਹਿਮਾ ਯੋਗ ਹਨ। ਗੁਰਬਾਣੀ ਵਿਚ ਆਉਂਦਾ ਹੈ ਕਿ –

***ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥***
***ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ॥ ਪੰਨਾ – 473***

ਮੈਥੋਂ ਬੜੀ ਭੁੱਲ ਹੋਈ। ਇਕ ਦਿਨ ਮੈਂ ਪ੍ਰਸ਼ਾਦ ਵਰਤਾਉਂਦਾ ਸੀ, ਇਕ ਅਭੇਦ ਅਵਸਥਾ ਦਾ ਗੁਰਸਿੱਖ ਭਾਈ ਧੰਨਾ ਗੁਰੂ ਲੰਗਰਾਂ ਲਈ ਦਸਵੰਧ ਦੇ ਰੂਪ ਵਿਚ ਰਾਸ਼ਨ ਦਾ ਗੱਡਾ ਭਰੀ ਲਈਂ ਆ ਰਿਹਾ ਸੀ। ਮੈਨੂੰ ਪ੍ਰਸ਼ਾਦ ਵਰਤਾਂਦਾ ਦੇਖ ਕੇ ਉਸ ਦੇ ਮਨ ਵਿਚ ਪ੍ਰੇਮ ਭਾਵਨਾ ਜਾਗੀ ਕਿ ਗੁਰੂ ਕੇ ਸ਼ੀਤ ਪ੍ਰਸ਼ਾਦ ਦਾ ਜੇ ਇਕ ਕਿਣਕਾ ਮਿਲ ਜਾਵੇ ਤਾਂ ਮੈਥੋਂ ਵੱਡੇ ਭਾਗਾਂ ਵਾਲਾ ਹੋਰ ਕੌਣ ਹੋ ਸਕਦਾ ਹੈ। ਉਸ ਨੇ ਗੱਡਾ ਖੜ੍ਹਾ ਕੀਤਾ ਅਤੇ ਮੇਰੇ ਸਾਮ੍ਹਣੇ ਦੋ ਹੱਥ ਕੀਤੇ ਅਤੇ ਬਲਦਾਂ ਨੂੰ ਹੱਕਣ ਵਾਲੀ ਪਰਾਣੀ (ਸੋਟੀ) ਉਸ ਦੇ ਡੌਲੇ (ਕੱਛ) ਹੇਠ ਸੀ ਅਤੇ ਉਸ ਦਾ ਦਾੜ੍ਹਾ ਧੂੜ ਨਾਲ ਲੱਥਪੱਥ ਹੋਇਆ ਹੋਇਆ ਸੀ। ਸ਼ਕਲ ਵੀ ਪਛਾਣ ਵਿਚ ਨਹੀਂ ਸੀ ਆਉਂਦੀ, ਕਪੜਿਆਂ ਵਿਚ ਵੀ ਧੂੜੀ ਸੀ। ਮੈਨੂੰ ਤਰਕ ਜਾਗੀ ਕਿ ਇਹ ਇਕ ਦਮ ਆ ਕੇ ਪ੍ਰਸ਼ਾਦ ਮੰਗਦਾ ਹੈ, ਮੈਂ ਦੂਜੇ ਪਾਸੇ ਵਰਤਾਉਣ ਲੱਗ ਗਿਆ। ਉਹ ਵੀ ਦੂਜੇ ਪਾਸੇ ਆ ਬੈਠਿਆ। ਮੇਰੇ ਮਨ ਵਿਚ ਬਹੁਤ ਹੀ ਈਰਖਾ ਦਾ ਭਾਵ ਜਾਗਿਆ ਕਿ ਇਹ ਸਿੱਖ ਕੀ ਕਰਦਾ ਹੈ? ਮੈਂ ਫੇਰ ਦੂਜੇ ਪਾਸੇ ਹੋ ਗਿਆ। ਐਤਨੇ ਵਿਚ ਉਸ ਦੇ ਬੈਲ ਗੱਡਾ ਲੈ ਕੇ ਆਪੇ ਹੀ ਤੁਰ ਪਏ। ਉਸ ਨੇ ਫੇਰ ਮੇਰੇ ਤੋਂ ਪ੍ਰਸ਼ਾਦ ਮੰਗਿਆ, ਮੈਂ ਕ੍ਰੋਧ ਵਿਚ ਆ ਗਿਆ। ਮੈਨੂੰ ਇਹ ਮਾਣ ਸੀ ਕਿ ਮੈਂ ਗੁਰੂ ਤੇਗ ਬਹਾਦਰ ਮਹਾਰਾਜ ਜੀ ਦਾ ਸੇਵਾਦਾਰ ਹਾਂ। ਮੈਨੂੰ ਹੋਰ ਕੋਈ ਆਪਣੇ ਤੋਂ ਚੰਗਾ ਸਿੱਖ ਨਜ਼ਰ ਨਹੀਂ ਸੀ ਆਉਂਦਾ ਕਿਉਂਕਿ ਮੈਂ ਹਰ ਵਕਤ ਗੁਰੂ ਮਹਾਰਾਜ ਜੀ ਦੀ ਹਜ਼ੂਰੀ ਵਿਚ ਰਿਹਾ ਕਰਦਾ ਸਾਂ। ਪਰ ਮੈਂ ਤੈਨੂੰ ਬੇਟਾ! ਸੱਚ ਦਸਦਾ ਹਾਂ ਕਿ ਹਜ਼ੂਰੀ ਵਿਚ ਰਹਿ ਕੇ ਚਾਹੀਦਾ ਤਾਂ ਇਹ ਸੀ ਕਿ ਮੈਂ ਆਪਣਾ ਆਪਾ ਭਾਵ ਗਵਾ ਦਿੰਦਾ ਪਰ ਮੇਰੇ ਵਿਚ ਸੇਵਾ ਦਾ ਮਾਣ, ਏਸ ਭਾਵਨਾ ਨੂੰ ਜਗਾਉਂਦਾ ਰਿਹਾ ਕਿ ਮੇਰੇ ਨਾਲ ਦਾ ਹੋਰ ਕੋਈ ਸਿੱਖ ਨਹੀਂ ਹੈ। ਬੇਟਾ! ਗੁਰੂ ਨੂੰ ਮਾਣ ਨਹੀਂ ਭਾਉਂਦਾ –

***ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥***

***ਪੰਨਾ – 1089***

ਇਹ ਮਾਣ ਬੰਦੇ ਨੂੰ ਗੁਰੂ ਦੇ ਪਿਆਰ ਨਾਲੋਂ ਤੋੜ ਦਿੰਦਾ ਹੈ, ਐਵੇਂ ਇਕ ਫੋਕੀ ਜਿਹੀ ਜ਼ਿੰਦਗੀ ਦਿਖਾਵੇ ਦੀ, ਬੇ-ਰਸੀ ਹੋ ਕੇ, ਪੂਰਨ ਭਾਸਦੀ ਹੈ ਅਤੇ ਅਗਿਆਨ ਦਾ ਹਨ੍ਹੇਰਾ ਅੰਤਸ਼ਕਰਣ ਨੂੰ ਢਕ ਲੈਂਦਾ ਹੈ। ਗੱਲਾਂ

ਦਾ ਤਾਂ ਮੈਂ ਬਹੁਤ ਗਿਆਨੀ ਸੀ, ਗੁਰੂ ਮਹਾਰਾਜ ਦੇ ਕੀਤੇ ਬਚਨ ਸਭ ਯਾਦ ਸਨ ਪਰ ਕਰਨੀ ਵਿਚ ਮੈਂ ਬਿਲਕੁਲ ਖਾਲੀ ਹੀ ਸੀ। ਮੇਰੇ ਖਿਆਲ ਵਿਚ ਸੀ ਕਿ ਮੈਂ ਸਭ ਕੁਝ ਜਾਣਦਾ ਹਾਂ। ਸੋ ਇਨ੍ਹਾਂ ਅਸਰਾਂ ਅਧੀਨ ਮੈਨੂੰ ਧਿਆਨ ਹੀ ਨਾ ਰਿਹਾ ਕਿ ਗੁਰਬਾਣੀ ਫਿਕਾ ਬੋਲਣ ਤੋਂ ਰੋਕਦੀ ਹੈ। ਬਾਬਾ ਫਰੀਦ ਜੀ ਫੁਰਮਾਨ ਕਰਦੇ ਹਨ-

***ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥***
***ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥***
***ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥***
***ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥***

***ਪੰਨਾ - 1384***

ਮੈਂ ਇਸ ਸਿਧਾਂਤ ਨੂੰ ਬਿਲਕੁਲ ਭੁੱਲ ਹੀ ਗਿਆ। ਮੈਂ ਉਸ ਨੂੰ ਕੜਕ ਕੇ ਬੋਲਿਆ, "ਓ ਰਿਛਾ! ਟਿਕ ਕੇ ਬੈਠਦਾ ਹੈਂ ਜਾਂ ਨਹੀਂ। ਵਾਰੀ ਆਏਗੀ ਪ੍ਰਸ਼ਾਦ ਲੈ ਲਈਂ।" ਉਸ ਗੁਰਸਿੱਖ ਨੇ ਮੈਨੂੰ ਕੋਈ ਦੁਰਬਚਨ ਨਹੀਂ ਬੋਲਿਆ। ਇਕ ਕਿਣਕਾ ਜੋ ਜ਼ਮੀਨ ਉਤੇ ਗਿਰਿਆ ਪਿਆ ਸੀ, ਮੂੰਹ ਵਿਚ ਪਾ ਕੇ ਸ਼ੁਕਰ ਕਰਦੇ ਹੋਏ ਨੇ ਨਮਸ਼ਕਾਰ ਕੀਤੀ। ਪਰ ਜਦੋਂ ਤੁਰਨ ਲੱਗਿਆ ਤਾਂ ਕਹਿ ਗਿਆ ਕਿ ਭਾਈ ਗੁਰਮੁਖਾ! ਰਿੱਛ ਤਾਂ ਤੂੰ ਹੀ ਬਣਨਾ ਹੈ। ਗੁਰਸਿੱਖ ਅਭੇਦ ਅਵਸਥਾ ਦਾ ਮਾਲਕ ਸੀ। ਅਮੋਘ ਬਾਣ ਚਲ ਗਿਆ, ਮੇਰੇ ਮਨ ਵਿਚ ਉਸੇ ਵੇਲੇ ਸੰਸਾ ਪੈ ਗਿਆ। ਮੈਂ ਗੁਰੂ ਮਹਾਰਾਜ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ। ਮਹਾਰਾਜ ਜੀ ਫੁਰਮਾਉਣ ਲੱਗੇ ਕਿ ਭਾਈ ਸੋਭਾ ਰਾਮ! ਤੇਰੇ ਤੋਂ ਬੜੀ ਭਾਰੀ ਭੁੱਲ ਹੋਈ ਹੈ, ਤੂੰ ਫਿਕਾ ਬੋਲ ਕੇ ਗੁਰਸਿੱਖ ਦਾ ਦਿਲ ਤੋੜਿਆ ਹੈ। ਤੈਨੂੰ ਭੁੱਲ ਗਿਆ ਕਿ ਸਾਰਿਆਂ ਵਿਚ ਇਕੋ ਧਣੀ ਪ੍ਰਵੇਸ਼ ਕਰਕੇ ਵੱਖ-ਵੱਖ ਰੂਪ ਧਾਰੀਂ ਬੈਠਾ ਹੈ। ਉਹ ਗੁਰਸਿੱਖ ਮੇਰੇ ਨਾਲ ਸਦਾ ਹੀ ਅਭੇਦ ਰਹਿੰਦਾ ਹੈ। ਜਿਵੇਂ ਮੱਛੀ ਪਾਣੀ ਤੋਂ ਬਿਨਾਂ ਨਹੀਂ ਰਹਿੰਦੀ ਉਹ ਐਵੇਂ ਗੁਰੂ ਸਰੂਪ ਵਿਚ ਲੀਨ ਹੋਇਆ ਹੋਇਆ ਗੁਰੂ ਸਰੂਪ ਰੂਪੀ ਜਲ ਵਿਚ ਜੀਵਨ ਬਤੀਤ ਕਰ ਰਿਹਾ ਹੈ। ਅਜਿਹੇ ਪਿਆਰੇ ਮੇਰਾ ਹੀ ਰੂਪ ਹੁੰਦੇ ਹਨ ਤੇ ਮੈਂ ਉਨ੍ਹਾਂ ਦੀ ਰਸਨਾ ਉਤੇ ਹੀ ਵਸਦਾ ਹਾਂ -

***ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਪੰਨਾ - 263***

ਭਾਈ ਸੋਭਾ ਰਾਮ! ਮੈਂ ਉਸ ਗੁਰਸਿੱਖ ਦਾ ਬਚਨ ਕਿਸੇ ਤਰ੍ਹਾਂ ਵੀ ਨਹੀਂ ਟਾਲ ਸਕਦਾ, ਮੇਰੇ ਕੀਤੇ ਹੋਏ ਬਚਨ ਨੂੰ ਮੇਰੇ ਪਿਆਰੇ ਸਾਂਭ ਲੈਂਦੇ ਹਨ ਅਤੇ ਬਦਲ ਦਿੰਦੇ ਹਨ। ਮੈਨੂੰ ਉਨ੍ਹਾਂ ਦਾ ਕਿਹਾ ਮੰਨਣਾ ਪੈਂਦਾ ਹੈ ਕਿਉਂਕਿ ਉਹ ਰਾਮ ਦੇ ਨਾਮ ਦੇ ਰੰਗ ਵਿਚ ਰਤੇ ਹੁੰਦੇ ਹਨ ਅਤੇ ਮੇਰਾ ਰੂਪ ਹੀ ਬਣੇ ਹੁੰਦੇ ਹਨ -

***ਦਾਸ ਅਨਿੰਨ ਮੇਰੋ ਨਿਜ ਰੂਪ।। ਪੰਨਾ - 1252***

ਇਹ ਆਦਿ ਜੁਗਾਦਿ ਤੋਂ ਹੀ ਰੀਤ ਚਲੀ ਆ ਰਹੀ ਹੈ ਕਿ ਪ੍ਰਭੂ

ਆਪਣੇ ਪਿਆਰਿਆਂ ਦਾ ਬਚਨ ਕਦੇ ਵੀ ਨਹੀਂ ਬਦਲਦਾ। ਗੁਰੂ ਪੰਜਵੇਂ ਪਾਤਸ਼ਾਹ ਜੀ ਨੇ ਭਾਈ ਲੱਖੂ ਦਾ ਬਚਨ ਨਹੀਂ ਸੀ ਬਦਲਿਆ ਕਿ ਆਵਾ ਕੱਚਾ ਰਹੇਗਾ, ਆਵਾ ਕੱਚਾ ਰਹੇਗਾ, ਆਵਾ ਕੱਚਾ ਰਹੇਗਾ ਪਰ ਉਸਦੀਆਂ ਇੱਟਾਂ ਪੱਕੀਆਂ ਤੋਂ ਵੀ ਮਹਿੰਗੀਆਂ ਵਿਕਵਾ ਦਿਤੀਆਂ। ਕ੍ਰਿਸ਼ਨ ਮਹਾਰਾਜ ਨੇ ਦੁਰਬਾਸਾ ਜੀ ਦਾ ਬਚਨ ਨਾ ਬਦਲਿਆ ਜਿਸ ਵਿਚ ਦੁਰਬਾਸਾ ਜੀ ਨੇ ਯਾਦਵ ਕੁਲ ਦੇ ਨਾਸ਼ ਹੋ ਜਾਣ ਦਾ ਬਚਨ ਕੀਤਾ ਸੀ ਪਰ ਆਪਣੀ ਕੁਲ ਦਾ ਨਾਸ਼ ਕਰਵਾ ਲਿਆ। ਗੁਰਬਾਣੀ ਵਿਚ ਸੰਕੇਤ ਹੈ –

***ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥***

***ਪੰਨਾ – 693***

ਸਾਰੀ ਕੁਲ ਦਾ ਨਾਸ਼ ਹੋ ਗਿਆ। ਆਪ ਵੀ ਪਰਭਾਸ ਤੀਰਥ ਦੇ ਨੇੜੇ ਜੰਗਲ ਵਿਚ ਗੋਡੇ ਉਪਰ ਪੈਰ ਧਰ ਕੇ ਬੈਠ ਗਏ ਤੇ ਇਕ ਬੱਧਕ ਨੇ ਮਿਰਗ ਜਾਣ ਕੇ ਆਪ ਦੇ ਬਾਣ ਮਾਰਿਆ। ਇਹ ਸਭ ਕੁਝ ਕਰਵਾ ਲਿਆ ਪਰ ਆਪਣੇ ਭਗਤ ਦਾ ਬਚਨ ਨਹੀਂ ਬਦਲਿਆ। ਭਾਈ ਗੁਰਦਾਸ ਜੀ ਨੇ ਇਸ ਵੇਰਵੇ ਨੂੰ ਖੋਲ੍ਹ ਕੇ ਦੱਸਿਆ ਹੈ –

***ਜਾਇ ਸੁੱਤਾ ਪਰਭਾਸ ਵਿਚ ਗੋਡੇ ਉਤੇ ਪੈਰ ਪਸਾਰੇ।***
***ਚਰਣਕਮਲ ਵਿਚ ਪਦਮ ਹੈ ਝਿਲਮਿਲ ਝਲਕੇ ਵਾਂਗੀ ਤਾਰੇ।***
***ਬੱਧਕ ਆਯਾ ਭਾਲਦਾ ਮਿਰਗੈ ਜਾਨਿ ਬਾਣ ਲੈ ਮਾਰੇ।***
***ਦਰਸ਼ਨ ਡਿੱਠੋਸੁ ਜਾਇ ਕੈ ਕਰਣਪਲਾਵ ਕਰੈ ਪੂਕਾਰੇ।***
***ਗਲ ਵਿਚ ਲੀਤਾ ਕ੍ਰਿਸ਼ਨ ਜੀ ਅਵਗੁਣ ਕੀਤੇ ਹਰਿ ਨ ਚਿਤਾਰੇ।***
***ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣ ਬਿਰਦ ਬੀਚਾਰੇ।***
***ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।***
***ਪਾਪ ਕਰੰਦੇ ਪਤਿਤ ਉਧਾਰੇ।***

***ਭਾਈ ਗੁਰਦਾਸ ਜੀ, ਵਾਰ 10/23***

ਸੋ ਇਸ ਤਰ੍ਹਾਂ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਕੇਤ ਹੈ –

***ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥***
***ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥***

***ਪੰਨਾ – 1252***

ਸੋ ਬੇਟਾ ਕੀਰਤੀਆ! ਗੁਰੂ ਮਹਾਰਾਜ ਜੀ ਨੇ ਦਇਆ ਕੀਤੀ ਤੇ ਫੁਰਮਾਨ ਕੀਤਾ ਕਿ ਤੈਨੂੰ ਰਿੱਛ ਦੀ ਜੋਨੀ ਤਾਂ ਭੋਗਣੀ ਹੀ ਪਵੇਗੀ ਪਰ ਅਸੀਂ ਦਸਵੇਂ ਜਾਮੇ ਵਿਚ ਤੇਰੀ ਕਮਾਈ ਹੋਈ ਸੇਵਾ ਨੂੰ ਮੁਖ ਰੱਖ ਕੇ ਤੈਨੂੰ ਉਸ ਜੂਨੀ ਤੋਂ ਛੁਟਕਾਰਾ ਦਿਵਾ ਕੇ ਆਪਣੇ ਲੋਕ ਭੇਜ ਦੇਵਾਂਗੇ। ਸੋ ਇਸ

ਤਰ੍ਹਾਂ ਤੇਰੀ ਕੀਤੀ ਭੁੱਲ ਦੀ ਤੈਨੂੰ ਸਜ਼ਾ ਭੀ ਮਿਲ ਜਾਵੇਗੀ ਤੇ ਸਿੱਖ ਦਾ ਕੀਤਾ ਬਚਨ ਭੀ ਫਲੀਭੂਤ ਰਹੇਗਾ।

ਸੋ ਇਸੇ ਤਰ੍ਹਾਂ ਨਾਲ ਗੁਰੂ ਨਾਨਕ ਸਾਹਿਬ ਜੀ ਨੇ ਬਚਨ ਕੀਤਾ ਕਿ ਭਾਈ ਗੁਰਸਿਖੋ! ਮੂਲਾ ਗੁਰੂ ਤੋਂ ਬੇਮੁਖ ਹੋ ਗਿਆ ਹੈ। ਜਦੋਂ ਅਸੀਂ ਦਸਵੇਂ ਜਾਮੇ ਵਿਚ ਹੋਵਾਂਗੇ ਤਾਂ ਇਹ ਸਹੇ ਦੀ ਜੂਨੀ ਵਿਚ ਹੋਵੇਗਾ ਤੇ ਅਸੀਂ ਆਪਣੇ ਹੱਥੀਂ ਇਸ ਦਾ ਉਧਾਰ ਕਰਾਂਗੇ। ਗੁਰੂ ਮਹਾਰਾਜ ਜੀ ਨੇ ਸ਼ਿਕਾਰਘਾਟ ਇਸ ਜੀਵ ਦਾ ਉਧਾਰ ਕੀਤਾ।

ਇਸ ਤਰ੍ਹਾਂ ਦੀਆਂ ਬਹੁਤ ਹੀ ਉਦਾਹਰਣਾਂ ਹਨ ਜਿਨ੍ਹਾਂ ਨੂੰ ਵਾਚਣ ਤੋਂ ਅਸਾਨੂੰ ਪੂਰਨ ਨਿਸ਼ਚੇ ਦੇ ਨਾਲ ਮੰਨ ਲੈਣ ਵਿਚ ਕੋਈ ਦੋਸ਼ ਨਹੀਂ ਹੈ ਕਿ ਜੀਵ ਸਰੀਰ ਛੱਡਣ ਦੇ ਨਾਲ ਮਰਦਾ ਨਹੀਂ ਹੈ। ਉਸ ਨੂੰ ਨਰਕਾਂ ਵਿਚ ਵੀ ਜਾਣਾ ਪੈਂਦਾ ਹੈ ਅਤੇ ਜੂਨੀਆਂ ਦੇ ਦੁਖ ਵੀ ਭੋਗਣੇ ਪੈਂਦੇ ਹਨ। ਸੋ ਇਹ ਪਹਿਲੀ ਗਤੀ ਪਾਪੀਆਂ ਦੀ ਹੋਇਆ ਕਰਦੀ ਹੈ। ਜਿਨ੍ਹਾਂ ਨੇ ਭੁੱਲਾਂ ਕੀਤੀਆਂ ਹਨ ਉਨ੍ਹਾਂ ਦੀ ਉਹ ਸਜ਼ਾ ਭੁਗਤਦੇ ਹਨ। ਗੁਰੂ ਉਪਦੇਸ਼ ਤੋਂ ਉਲਟ ਜਿਨ੍ਹਾਂ ਨੇ ਜੀਵਨ ਗੁਜ਼ਾਰਿਆ ਹੈ ਉਨ੍ਹਾਂ ਨੂੰ ਇਸ ਦਾ ਫਲ ਭੋਗਣਾ ਪੈਂਦਾ ਹੈ।

ਦੂਸਰੀ ਗਤੀ ਉਨ੍ਹਾਂ ਪੁਰਸ਼ਾਂ ਦੀ ਹੋਇਆ ਕਰਦੀ ਹੈ ਜੋ ਸੰਸਾਰ ਵਿਚ ਆ ਕੇ ਪੁੰਨ ਕਰਦੇ ਹਨ, ਦਾਨ ਕਰਦੇ ਹਨ, ਰੋਹੀਆਂ ਵਿਚ ਨਲਕੇ ਲਵਾਉਂਦੇ ਹਨ, ਪਸ਼ੂਆਂ ਦੇ ਪਾਣੀ ਪੀਣ ਲਈ ਖੇਲ੍ਹਾਂ ਬਣਾਉਂਦੇ ਹਨ, ਪੰਛੀਆਂ ਦੇ ਪਾਣੀ ਪੀਣ ਦਾ ਪ੍ਰਬੰਧ ਕਰਦੇ ਹਨ। ਭੁੱਖੇ ਨੂੰ ਪ੍ਰਸ਼ਾਦਾ, ਨੰਗੇ ਨੂੰ ਵਸਤਰ, ਦਵਾਈ ਦੀ ਲੋੜ ਵਾਲੇ ਨੂੰ ਦਵਾਈ ਦਿੰਦੇ ਹਨ। ਗਰੀਬ ਦੇ ਬੱਚਿਆਂ ਦੀ ਗੁਪਤ ਮਦਦ ਕਰਦੇ ਹਨ। ਪੈਸੇ ਖੰਨੀਓਂ ਥੁੜੇ ਹੋਏ ਨੂੰ ਗੁਪਤ ਰਹਿ ਕੇ ਪੈਸਾ ਦਿੰਦੇ ਹਨ, ਲੰਗਰਾਂ ਲਈ ਅੰਨ ਦਾਨ ਦਿੰਦੇ ਹਨ। ਸੇਵਾ ਕਰਦੇ ਹਨ, ਟੁੱਟੀਆਂ ਹੋਈਆਂ ਰੂਹਾਂ ਨੂੰ ਜੋੜਦੇ ਹਨ। ਹਸਪਤਾਲ, ਸਕੂਲ, ਗੁਰਮਤਿ ਵਿਦਿਆਲੇ, ਸੰਤਾਂ, ਸਾਧੂਆਂ, ਰਿਸ਼ੀਆਂ, ਮੁਨੀਆਂ, ਪੀਰਾਂ ਫਕੀਰਾਂ ਲਈ ਰਾਸ਼ਨ ਪਹੁੰਚਾਉਂਦੇ ਹਨ। ਅਜਿਹੇ ਅਨੇਕਾਂ ਕੰਮ ਕਰਦੇ ਹਨ ਜਿਸ ਨਾਲ ਦੂਸਰੇ ਦੀ ਮਦਦ ਹੋਵੇ, ਜਿਸ ਨਾਲ ਉਸ ਦਾ ਚਿਤ ਖਿੜ ਜਾਵੇ। ਮਿੱਠਾ ਬੋਲਦੇ ਹਨ, ਜੀਵਨ ਦੇ ਅੰਦਰ ਪੂਰੀ ਤਰ੍ਹਾਂ ਪਵਿੱਤਰ ਰਹਿੰਦੇ ਹਨ, ਆਪਣੇ ਚਰਿੱਤਰ ਨੂੰ ਬੇ-ਲਾਗ ਰਖਦਿਆਂ ਦਸਵੰਧ ਕੱਢਦੇ ਹਨ ਅਤੇ ਅਨੇਕਾਂ-ਅਨੇਕਾਂ ਪੁੰਨ ਦੇ ਕੰਮ ਕਰਦੇ ਹਨ ਪਰ ਇਹ ਸਭ ਕੁਝ ਕਰਕੇ ਇਸ ਦਾ ਫਲ ਗੁਰੂ ਅਰਪਣ ਨਹੀਂ ਕਰਦੇ। ਮੂੰਹ ਨਾਲ ਹੀ ਆਖਦੇ ਹਨ ਕਿ ਪੂਜਾ ਪਾਠ ਕਰਦੇ ਹੋਇਆਂ ਹੋਰ ਅਨੇਕਾਂ ਸੇਵਾ ਦੇ ਕਾਰਜ ਕੀਤੇ ਹੋਏ, ਗੁਰੂ ਦੇ ਖਜ਼ਾਨੇ ਵਿਚ ਦਾਖਲ ਹੋਣ ਪਰ ਉਨ੍ਹਾਂ ਕਾਰਜਾਂ ਦੀ ਮੇਰ ਨਹੀਂ ਛੱਡਦੇ। ਗੁਰਦੁਆਰੇ ਦੀ ਇਮਾਰਤ ਬਣਾਉਣ ਪਿਛੋਂ ਮੰਦਰ, ਮਸਜਿਦ ਬਣਾਉਣ ਪਿਛੋਂ ਇਛਿਆ ਰਖਦੇ ਹਨ ਕਿ ਮੇਰਾ ਜਸ ਫੈਲੇ, ਮੈਨੂੰ ਲੋਕ ਬਹੁਤ ਚੰਗਾ ਕਹਿਣ ਪਰ ਜੇ ਕਿਤੇ ਉਨ੍ਹਾਂ ਨੂੰ ਗੁਰਦੁਆਰੇ ਦੀ ਪ੍ਰਧਾਨਗੀ, ਸਕੱਤਰਤਾ, ਖਜ਼ਾਨਚੀ ਜਾਂ ਹੋਰ ਸੇਵਾ ਤੋਂ ਲਾਂਭੇ ਕਰਕੇ ਉਨ੍ਹਾਂ ਦੀ ਥਾਂ ਕੋਈ ਹੋਰ ਬਣ ਜਾਵੇ ਤਾਂ

ਉਨ੍ਹਾਂ ਦੇ ਮਨ ਵਿਚ ਇਹ ਸੋਚ ਕੇ ਐਨਾ ਦੁਖ ਹੁੰਦਾ ਹੈ ਕਿ ਲੋਕਾਂ ਨੇ ਮੇਰੀ ਕਦਰ ਹੀ ਨਹੀਂ ਕੀਤੀ। ਪ੍ਰਸੰਸਾ ਕਰਾਉਣ ਦੀ ਲਾਲਸਾ ਉਨ੍ਹਾਂ ਦੇ ਮਨ ਵਿਚ ਸਦਾ ਹੀ ਬਣੀ ਰਹਿੰਦੀ ਹੈ। ਉਹ ਐਨੇ ਦੁਖੀ ਹੁੰਦੇ ਹਨ ਕਿ ਉਸੇ ਮੰਦਰ, ਗੁਰਦੁਆਰਾ, ਮਸਜਿਦ ਵਿਚ ਭੁੱਲ ਕੇ ਵੀ ਹਾਜ਼ਰੀ ਨਹੀਂ ਭਰਦੇ।

ਹੁਣ ਵਿਚਾਰ ਕਰੋ! ਕਰਮ ਉਨ੍ਹਾਂ ਦੇ ਬਹੁਤ ਹੀ ਸ਼ੁਭ ਸਨ ਪਰ ਉਨ੍ਹਾਂ ਦੇ ਮਨ ਵਿਚ ਅੰਦਰੂਨੀ ਲਾਲਸਾ ਛੁਪੀ ਹੋਈ ਸੀ ਕਿ ਇਹ ਕਾਰਜ ਮੈਂ ਕਰਦਾ ਹਾਂ। ਗੁਰੂ ਵਾਕ ਨੂੰ ਸਦਾ ਹੀ ਭੁਲੇ ਰਹਿੰਦੇ ਹਨ। ਫੁਰਮਾਨ ਹੈ -

***ਸੋ ਸੇਵਕੁ ਜੋ ਲਾਇਆ ਸੇਵ॥***
***ਤਿਨ ਹੀ ਪਾਏ ਨਿਰੰਜਨ ਦੇਵ॥ ਪੰਨਾ - 1159***

ਇਸ ਦੇ ਵਿਪਰੀਤ ਇਹ ਅਧਿਆਸ ਮਨ ਵਿਚ ਪੱਕ ਗਿਆ ਕਿ ਮੈਂ ਦਾਨ ਕਰਦਾ ਹਾਂ; ਮੈਂ ਸੇਵਾ ਕਰਦਾ ਹਾਂ; ਜੇ ਮੈਂ ਨਾ ਹੁੰਦਾ ਤਾਂ ਇਹ ਅਦਾਰਾ ਬੰਦ ਹੋ ਜਾਣਾ ਸੀ। ਇਸ ਦੇ ਵਿਪਰੀਤ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਭੋਲਿਆ! ਵਿਚਾਰ -

***ਇਸ ਕਾ ਬਲੁ ਨਾਹੀ ਇਸੁ ਹਾਥ॥***
***ਕਰਨ ਕਰਾਵਨ ਸਰਬ ਕੋ ਨਾਥ॥***
***ਆਗਿਆਕਾਰੀ ਬਪੁਰਾ ਜੀਉ॥***
***ਜੋ ਤਿਸੁ ਭਾਵੈ ਸੋਈ ਫੁਨਿ ਥੀਉ॥***
***ਪੰਨਾ - 277***

ਸੋ ਇਸ ਤੋਂ ਇਹ ਗਿਆਤ ਹੁੰਦਾ ਹੈ ਕਿ ਮਨ ਵਿਚ ਰੱਖੀ ਹੋਈ ਪਕੜ ਪੁੰਨ ਕਰਮਾਂ ਦੇ ਫਲ ਲੈਣ ਲਈ ਸਦਾ ਹੀ ਲੋਚਦੀ ਰਹਿੰਦੀ ਹੈ। ਉਹ ਫਲ ਵੱਡੇ ਹੋ ਜਾਂਦੇ ਹਨ ਅਤੇ ਸੁਭਾਵਿਕ ਹੀ ਅੰਤਸ਼ਕਰਣ ਦੇ ਸਟੋਰ ਵਿਚ ਇਕੱਤਰ ਹੋ ਜਾਂਦੇ ਹਨ। ਜਦੋਂ ਅਜਿਹਾ ਪੁਰਸ਼ ਸਰੀਰ ਛੱਡਦਾ ਹੈ ਤਾਂ ਜਮਦੂਤ ਉਨ੍ਹਾਂ ਨੂੰ ਲੈਣ ਨਹੀਂ ਆਉਂਦੇ, ਉਨ੍ਹਾਂ ਨੂੰ ਲੈਣ ਲਈ ਧਰਮਰਾਜ ਦੇ ਸ਼ੁਭ ਦੂਤ ਆਇਆ ਕਰਦੇ ਹਨ। ਪੁੰਨਾਂ ਦਾ ਬਲ ਜੇ ਬਹੁਤ ਅਧਿਕ ਹੋਵੇ ਤਾਂ ਐਉਂ ਸਮਝੋ ਜਿਸਦੇ ਕੋਲ ਬਹੁਤਾ ਪੈਸਾ ਹੁੰਦਾ ਹੈ ਉਹ ਪੈਦਲ ਨਹੀਂ ਚਲਦੇ, ਬਲਦਾਂ ਦੇ ਗੱਡੇ, ਟਾਂਗੇ, ਰਿਕਸ਼ੇ ਦੀ ਸਵਾਰੀ ਨਹੀਂ ਕਰਦੇ, ਉਹ ਰੇਲ ਦੀ ਸਵਾਰੀ ਨਹੀਂ ਕਰਦੇ, ਉਹ ਆਪਣੀ ਮੰਜ਼ਲ ਤੇ ਜਾਣ ਵਾਸਤੇ ਤੇਜ਼ ਹਵਾਈ ਜਹਾਜ਼ ਦਾ ਟਿਕਟ ਲੈਂਦੇ ਹਨ ਤੇ ਸ਼ੀਘਰ ਪਹੁੰਚਣਾ ਲੋਚਦੇ ਹਨ। ਇਸੇ ਤਰ੍ਹਾਂ ਨਾਲ ਪੁੰਨਾਂ ਦੀ ਬਹੁਲਤਾ ਕਾਰਨ ਉਨ੍ਹਾਂ ਨੂੰ ਲੈਣ ਵਾਸਤੇ ਵਿਵਾਨ ਆਇਆ ਕਰਦੇ ਹਨ ਅਤੇ ਉਹ ਸਵਰਗ ਲੋਕਾਂ ਵਿਚ ਯਥਾ ਅਧਿਕਾਰ ਪਹੁੰਚਾ ਦਿਤੇ ਜਾਇਆ ਕਰਦੇ ਹਨ। ਜਿਵੇਂ ਕਿ ਪਿਛੇ ਦੱਸਿਆ ਜਾ ਚੁੱਕਾ ਹੈ ਕਿ ਇਹ ਸਵਰਗ, ਗੰਧਰਬ ਲੋਕ, ਦੇਵ ਗੰਧਰਬ ਲੋਕ, ਪਿੱਤਰ ਲੋਕ, ਸਵਰਗ ਲੋਕ, ਇੰਦ੍ਰ ਲੋਕ, ਕਰਮ ਦੇਵ ਲੋਕ, ਅਜਾਨ ਦੇਵ ਲੋਕ, ਪ੍ਰਜਾਪਤ ਲੋਕ ਵਿਚ ਪੁੱਜ ਕੇ ਹਜ਼ਾਰਾਂ ਲੱਖਾਂ ਸਾਲ ਸਵਰਗ ਭੋਗਦੇ ਹਨ ਪਰ ਫੇਰ ਕਰਮ ਭੂਮ ਲੋਕ ਜਿਸ ਨੂੰ ਅਸੀਂ ਮਾਤ ਲੋਕ ਆਖਦੇ ਹਾਂ, ਵਿਚ ਉਨ੍ਹਾਂ ਦਾ ਜੀਵ-ਆਤਮਾ ਸੁੱਟ ਦਿਤਾ ਜਾਇਆ ਕਰਦਾ ਹੈ, ਜੋ ਕਿਸੇ ਅਮੀਰ ਘਰ ਵਿਚ,

ਸੁਖੀ ਘਰ ਵਿਚ ਜਨਮ ਧਾਰਨ ਦਾ ਕਾਰਨ ਬਣਦਾ ਹੈ। ਉਨ੍ਹਾਂ ਦੇ ਨਮਿਤ ਕੀਤੇ ਗਏ ਕਰਮ ਉਨ੍ਹਾਂ ਸਵਰਗਾਂ ਵਿਚ ਹੋਰ ਸਹਾਇਤਾ ਦਿੰਦੇ ਹਨ।

ਜਿਵੇਂ ਕਿ ਇਕ ਬਹੁਤ ਪੁਰਾਣੀ ਕਥਾ ਹੈ - ਦਸਰਥ ਜੀ ਦੇ ਪਿਤਾ ਰਘੂ ਜੀ, ਉਨ੍ਹਾਂ ਦੇ ਸੁਪਨੇ ਵਿਚ ਆਏ ਅਤੇ ਕਿਹਾ ਕਿ ਬੇਟਾ! ਤ੍ਰਿਸ਼ੰਕੂ ਰਾਜਾ ਸੰਸਾਰ ਵਿਚ ਮੇਰੇ ਅਧੀਨ ਸੀ ਪਰ ਮੇਰੇ ਤੋਂ ਉਚੇ ਸਵਰਗਾਂ ਵਿਚ ਵਾਸ ਕਰ ਰਿਹਾ ਹੈ। ਤੂੰ ਮੇਰੀ ਸਹਾਇਤਾ ਕਰ ਅਤੇ ਮੇਰੇ ਨਮਿਤ ਪੂਰਨ ਵਿਧੀ ਅਨੁਸਾਰ ਯੱਗ ਕਰਾ ਕੇ ਉਸ ਦਾ ਫਲ ਮੈਨੂੰ ਦੇਹ। ਇਸੇ ਤਰ੍ਹਾਂ ਕੀਤਾ ਗਿਆ। ਫੇਰ ਸੁਪਨੇ ਵਿਚ ਆ ਕੇ ਉਸ ਨੇ ਕਿਹਾ ਕਿ ਮੈਨੂੰ ਯੱਗ ਦਾ ਫਲ ਮਿਲ ਗਿਆ ਤੇ ਮੈਂ ਉਸ ਤੋਂ ਉਚੇ ਲੋਕ ਵਿਚ ਜਾ ਚੁਕਿਆ ਹਾਂ। ਅਸੀਂ ਵੀ ਵਿਛੜੀ ਹੋਈ ਰੂਹ ਦੇ ਨਮਿਤ ਪ੍ਰੇਮ ਯੱਗ, ਬਾਣੀ ਦੇ ਪ੍ਰਸਾਰ ਦਾ, ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਰਾਹੀਂ, ਸੇਵਾ, ਪੁੰਨ ਦਾਨ ਕਰਕੇ ਵਿਛੜੀ ਹੋਈ ਰੂਹ ਲਈ ਅਰਦਾਸ ਕਰਦੇ ਹਾਂ, ਉਹ ਫਲ ਉਸ ਨੂੰ ਪੁੱਜ ਜਾਂਦਾ ਹੈ। ਪਰ ਇਸ ਵਿਚ ਇਹ ਨਿਯਮ ਹੈ ਕਿ ਦਸਾਂ ਨਹੁੰਆਂ ਦੀ ਪਵਿੱਤਰ ਕਮਾਈ ਵਿਚੋਂ ਦਿਤੇ ਹੋਏ ਦਾਨ ਦਰਗਾਹ ਵਿਚ ਸਹਾਇਤਾ ਕਰਦੇ ਹਨ। ਭੂਤਾਂ, ਪ੍ਰੇਤਾਂ ਦੀਆਂ ਜੂਨਾਂ ਵਿਚ ਪਏ ਹੋਏ ਪ੍ਰਾਣੀਆਂ ਦੀ ਗਤੀ ਕਰਾਉਂਦੇ ਹਨ। ਇਸੇ ਤਰ੍ਹਾਂ ਬਾਣੀ ਦਾ ਜਿਸ ਥਾਂ ਦੇ ਉਤੇ ਯੱਗ ਹੋ ਰਿਹਾ ਹੋਵੇ ਉਸ ਦਾ ਫਲ ਅਮਿਤ ਹੈ, ਉਹ ਰੂਹਾਂ ਦੀ ਸਹਾਇਤਾ ਕਰਦਾ ਹੈ। ਕਈ ਪ੍ਰੇਮੀਆਂ ਨੂੰ ਇਨ੍ਹਾਂ ਸਿਧਾਂਤਾਂ ਦੇ ਨਾਲ ਵਿਰੋਧਤਾ ਹੋਣੀ ਸੁਭਾਵਿਕ ਹੈ ਕਿਉਂਕਿ ਬਾਣੀ ਵਿਚ ਐਸਾ ਫੁਰਮਾਨ ਆਉਂਦਾ ਹੈ -

***ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ॥***
***ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥***

***ਪੰਨਾ - 332***

ਅਤੇ ਵਿਅੰਗ ਭਾਵ ਵਿਚ ਵੀ ਲਿਖਿਆ ਹੈ -

***ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥***
***ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥***

***ਪੰਨਾ - 472***

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥*** ***ਪੰਨਾ - 1245***

ਇਸ ਸ਼ਬਦ ਵਿਚ ਦਸਾਂ ਨਹੁੰਆਂ ਦੀ ਕਿਰਤ ਕਰਕੇ ਖੱਟਣਾ, ਅਤੇ ਘਾਲ (ਮਿਹਨਤ) ਕਰਕੇ ਨੇਕ ਨੀਤੀ ਨਾਲ ਕਮਾਇਆ ਹੋਇਆ ਧਨ ਜੇ ਦਾਨ ਵਿਚ ਦਿਤਾ ਜਾਵੇ ਤਾਂ ਉਹ ਅੱਗੇ ਮਿਲਦਾ ਹੈ। ਇਕ ਥਾਂ ਗੁਰੂ ਮਹਾਰਾਜ ਜੀ ਐਸਾ ਵੀ ਫੁਰਮਾਨ ਕਰਦੇ ਹਨ ਕਿ ਅਭਿਆਗਤ ਜੋ ਵਾਹਿਗੁਰੂ ਜੀ ਦੇ ਨਾਲ ਹਰ ਵਕਤ ਜੁੜੇ ਰਹਿੰਦੇ ਹਨ ਉਨ੍ਹਾਂ ਨੂੰ ਦਿਤਾ ਹੋਇਆ ਦਾਨ ਫਲ ਦਿੰਦਾ ਹੈ। ਅਭਿਆਗਤ ਦੀ ਰਹਿਤ ਬਾਰੇ ਫੁਰਮਾਨ ਹੈ -

***ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ॥***

*ਉਦਰੈ ਕਾਰਣਿ ਆਪਣੇ ਬਹਲੇ ਭੇਖਿ ਕਰੇਨਿ॥*
*ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ॥*
*ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ॥*

*ਪੰਨਾ - 949*

*ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ॥*
*ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ॥*
*ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ॥*
*ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ॥ ਪੰਨਾ - 949*

ਸੋ ਇਸ ਤਰ੍ਹਾਂ ਦੇ ਨਾਲ ਗੁਰੂ ਨਾਨਕ ਪਾਤਸ਼ਾਹ ਦਾ ਜਦੋਂ ਦੁਨੀਚੰਦ ਦੇ ਘਰ ਵਿਚ ਪ੍ਰਵੇਸ਼ ਹੁੰਦਾ ਹੈ, ਉਸ ਵੇਲੇ ਉਨ੍ਹਾਂ ਨੇ ਪੇਟ ਪਾਲੂ, ਕਰਮ ਕਾਂਡੀਆਂ, ਭੇਖੀ ਸਾਧੂਆਂ ਨੂੰ ਦਿਤੇ ਹੋਏ ਦਾਨ ਦਾ ਫਲ ਪ੍ਰਗਟ ਕਰਕੇ ਦੱਸਿਆ ਕਿ ਭਾਈ ਦੁਨੀਚੰਦ! ਤੇਰਾ ਪਿਤਾ ਤਾਂ ਸੱਤ ਦਿਨ ਦਾ ਭੁੱਖਾ ਹੈ ਤੇ ਬਘਿਆੜ ਦੀ ਜੂਨੀ ਵਿਚ ਸੰਘਣੇ ਝੱਲ ਵਿਚ ਪਿਆ ਦੁਖ ਭੋਗ ਰਿਹਾ ਹੈ। ਜਾਹ! ਉਸ ਨੂੰ ਪਹਿਲਾਂ ਪ੍ਰਸ਼ਾਦ ਛਕਾ ਕੇ ਆ। ਗੁਰੂ ਮਹਾਰਾਜ ਜੀ ਆਪ ਪ੍ਰਮੇਸ਼ਰ ਸਨ ਪਰ ਆਪ ਨੇ ਸਾਨੂੰ ਇਕ ਸੂਝ ਬਖਸ਼ੀ ਕਿ ਬੰਦਗੀ ਕਰਨ ਵਾਲਿਆਂ ਨੂੰ ਦਿਤਾ ਹੋਇਆ ਦਾਨ ਇਥੇ ਵੀ ਸੁਖ ਦਿੰਦਾ ਹੈ, ਅੱਗੇ ਵੀ ਸਹਾਇਤਾ ਕਰਦਾ ਹੈ ਅਤੇ ਜਿਸ ਦੇ ਨਮਿਤ ਦਿਤਾ ਜਾਂਦਾ ਹੈ, ਉਸ ਨੂੰ ਵੀ ਫਲ ਪ੍ਰਾਪਤ ਹੁੰਦਾ ਹੈ। ਦਾਨ ਦਾ ਫਲ ਜੀਵ ਭੋਗਦਾ ਹੈ। ਗੁਰੂ ਮਹਾਰਾਜ ਜੀ ਨੇ ਤਿੰਨ ਸੁਪਰ ਰਹਿਤਾਂ ਵਿਚ ਦਾਨ ਇਕ ਆਵਸ਼ਕ ਰਹਿਤ ਗਿਣੀ ਹੈ-

*ਘਾਲਿ ਖਾਇ ਕਿਛੁ ਹਥਹੁ ਦੇਇ॥*
*ਨਾਨਕ ਰਾਹੁ ਪਛਾਣਹਿ ਸੇਇ॥ ਪੰਨਾ - 1245*

ਅਤੇ

*ਗੁਰਮੁਖ ਨਾਮ ਦਾਨ ਇਸ਼ਨਾਨ॥*

ਫਰੀਦ ਜੀ ਦਾ ਸਲੋਕ ਹੈ ਜੋ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਨਹੀਂ ਹੈ -

*ਮਿਠਾ ਬੋਲਣ ਨਿਵ ਚਲਹਿ ਹਥਹੁ ਭੀ ਕਿਛੁ ਦੇਹ॥*
*ਰਬ ਤਿਨਾ ਕੀ ਬੁਕਲੀ ਜੰਗਲਿ ਕਿਆ ਢੂੰਢੇਹਿ॥*

ਗ੍ਰਿਹਸਤੀ ਦੇ ਲੱਛਣ ਦੱਸਦੇ ਹੋਏ, ਗੁਰੂ ਮਹਾਰਾਜ ਜੀ ਫੁਰਮਾਉਂਦੇ ਹਨ -

*ਸੋ ਗਿਰਹੀ ਜੋ ਨਿਗ੍ਰਹੁ ਕਰੈ॥*
*ਜਪੁ ਤਪੁ ਸੰਜਮੁ ਭੀਖਿਆ ਕਰੈ॥*
*ਪੁੰਨ ਦਾਨ ਕਾ ਕਰੇ ਸਰੀਰੁ॥*

ਪੂਰਬਲੇ ਮਹਾਂਪੁਰਸ਼ਾਂ ਦਾ ਐਸਾ ਮਤ ਸੀ ਕਿ ਦਾਨ ਨਾਲ ਸਵਰਗ ਪ੍ਰਾਪਤ ਹੁੰਦਾ ਹੈ, ਦਾਨ ਨਾਲ ਹੀ ਜੀਵ ਸੁਖ ਭੋਗਦਾ ਹੈ। ਇਸ ਲੋਕ ਅਰ ਪਰਲੋਕ ਵਿਚ ਦਾਨ ਨਾਲ ਹੀ ਪੂਜਣ ਯੋਗ ਹੁੰਦਾ ਹੈ। ਸੈਂਕੜਿਆਂ ਵਿਚੋਂ ਕੋਈ ਸੂਰਬੀਰ ਹੁੰਦਾ ਹੈ ਅਤੇ ਹਜ਼ਾਰਾਂ ਵਿਚੋਂ ਕੋਈ ਵਿਦਵਾਨ ਹੁੰਦਾ ਹੈ, ਦਸ ਹਜ਼ਾਰਾਂ ਵਿਚੋਂ ਕੋਈ ਬਕਤਾ ਹੁੰਦਾ ਹੈ ਪਰ ਇਨ੍ਹਾਂ ਵਿਚ ਕੋਈ ਦਾਨੀ ਹੋਵੇ, ਨਾ ਹੋਵੇ, ਇਸ ਵਿਚ ਸੰਦੇਹ ਹੀ ਹੈ। ਰਿਸ਼ੀਆਂ ਮੁਨੀਆਂ ਦਾ ਇਹ ਮਤ ਸੀ ਕਿ ਜੋ ਪੁਰਸ਼ ਆਪ ਦਾਨ ਕਰਦਾ ਹੈ ਆਪਣੇ ਸਬੰਧੀਆਂ ਤੋਂ ਦਾਨ ਨਹੀਂ ਕਰਾਉਂਦਾ, ਉਹ ਵੀ ਦਾਤਾ ਨਹੀਂ। ਦੂਸਰਾ ਜੋ ਦੂਸਰਿਆਂ ਤੋਂ ਦਾਨ ਕਰਾਉਂਦਾ ਹੈ, ਆਪਣਾ ਪੈਸਾ ਦਾਨ ਵਿਚ ਨਹੀਂ ਦਿੰਦਾ, ਉਹ ਵੀ ਦਾਤਾ ਨਹੀਂ ਹੈ। ਤੀਸਰਾ ਆਪ ਦਾਨ ਕਰਦਾ ਹੈ ਅਤੇ ਦੂਜਿਆਂ ਤੋਂ ਵੀ ਦਾਨ ਦਿਵਾਉਂਦਾ ਹੈ ਪਰ ਮਿੱਠੀ ਬਾਣੀ ਨਹੀਂ ਬੋਲਦਾ, ਉਹ ਦਾਤਾ ਨਹੀਂ ਹੈ। ਇਸ ਦੇ ਵਿਪਰੀਤ ਜੋ ਆਪ ਵੀ ਦਾਨ ਕਰੇ ਤੇ ਦੂਜੇ ਤੋਂ ਵੀ ਕਰਾਵੇ, ਮਿੱਠੀ ਬਾਣੀ ਬੋਲੇ, ਉਸ ਨੂੰ ਦਾਤਾ ਕਹਿੰਦੇ ਹਨ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਮਨੁੱਖਤਾ ਦੀ ਕਲਿਆਣ ਲਈ ਸਰਬੰਸ ਦਾਨ ਦੇ ਕੇ ਦਾਨ ਦੀ ਮਹੱਤਤਾ ਅਸਾਨੂੰ ਪ੍ਰਗਟ ਕੀਤੀ।

ਗੁਰੂ ਸਤਵੇਂ ਪਾਤਸ਼ਾਹ ਮਹਾਰਾਜ ਇਕ ਵਾਰੀ ਦਾਨ ਉਪਰ ਬਚਨ ਕਰ ਰਹੇ ਸਨ। ਆਪ ਜੀ ਦੇ ਪਾਸ ਇਕ ਪ੍ਰੇਮੀ ਆਇਆ। ਉਸ ਨੇ ਕਿਹਾ, "ਪਾਤਸ਼ਾਹ! ਮੈਂ ਪਹਿਲਾਂ ਬਹੁਤ ਗਰੀਬ ਹੁੰਦਾ ਸੀ। ਮੰਡੀ ਵਿਚੋਂ ਅਨਾਜ ਦੇ ਢੇਰਾਂ ਹੇਠ ਬਚੇ ਹੋਏ, ਮਿੱਟੀ ਨਾਲ ਰਲੇ ਹੋਏ ਦਾਣੇ, ਇਕੱਠੇ ਕਰਕੇ ਗੁਜ਼ਾਰਾ ਕਰਿਆ ਕਰਦਾ ਸੀ। ਪਰ ਮੈਂ ਅਚਾਨਕ ਅਮੀਰ ਹੋ ਗਿਆ। ਫੇਰ ਮਾੜੇ ਸਮੇਂ ਆਏ ਅਤੇ ਮੈਂ ਅਚਾਨਕ ਫੇਰ ਸਭ ਕੁਝ ਹੁੰਦੇ ਹੋਏ ਗਰੀਬ ਹੋ ਗਿਆ।" ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਕਿ ਪ੍ਰੇਮੀਆਂ! ਤੂੰ ਜਦੋਂ ਗਰੀਬ ਸੀ ਉਸ ਸਮੇਂ ਕੁਝ ਦਾਨ ਕਰਿਆ ਕਰਦਾ ਸੀ। ਪਰ ਜਦੋਂ ਅਮੀਰ ਹੋ ਗਿਆ, ਵਿਸ਼ੇ ਵਿਕਾਰਾਂ ਵਿਚ ਪੈ ਗਿਆ ਫੇਰ ਭੁੱਲ ਕੇ ਦਾਨ ਨਹੀਂ ਕੀਤਾ। ਉਸ ਨੇ ਕਿਹਾ, "ਸੱਚੇ ਪਾਤਸ਼ਾਹ! ਮੈਂ ਤਾਂ ਦਾਨ ਕਦੇ ਕਰਿਆ ਹੀ ਨਹੀਂ।" ਗੁਰੂ ਮਹਾਰਾਜ ਜੀ ਕਹਿਣ ਲੱਗੇ, "ਪ੍ਰੇਮੀਆਂ! ਤੈਨੂੰ ਨਹੀਂ ਪਤਾ, ਜਦੋਂ ਤੂੰ ਛੱਪਰ ਵਿਚ ਰਹਿੰਦਾ ਸੀ ਤਾਂ ਤੇਰੇ ਛੱਪਰ ਵਿਚ ਪੰਛੀਆਂ ਦਾ ਜੋੜਾ ਰਹਿੰਦਾ ਸੀ ਜੋ ਪਹਿਲੇ ਜਨਮ ਵਿਚ ਸ਼ਾਹੂਕਾਰ ਸਨ ਤੇ ਇਹ ਅਸਾਡੇ ਸਿੱਖ ਸਨ, ਉਨ੍ਹਾਂ ਨੇ ਅਸਾਡੇ ਬਚਨ ਦੀ ਪਾਲਣਾ ਨਾ ਕੀਤੀ ਜਿਸ ਕਰਕੇ ਉਹ ਪੰਖੀ ਬਣ ਗਏ। ਜੋ ਦਾਣੇ ਤੂੰ ਹੂੰਝ ਕੇ, ਧੋ ਕੇ ਸੁਕਣੇ ਪਾਉਂਦਾ ਸੀ ਉਹ ਤੇਰੇ ਲਿਆਂਦੇ ਕੁਝ ਦਾਣੇ ਖਾ ਜਾਂਦੇ ਸਨ ਪਰ ਉਨ੍ਹਾਂ ਪੰਖੀਆਂ ਨੂੰ ਪੂਰਬ ਜਨਮ ਦੀ ਯਾਦ ਸੀ ਅਤੇ ਉਨ੍ਹਾਂ ਨੂੰ ਪਤਾ ਸੀ ਕਿ ਅਸੀਂ ਪਿਛਲੇ ਜਨਮ ਵਿਚ ਗੁਰੂ ਮਹਾਰਾਜ ਜੀ ਦੀ ਸੇਵਾ ਨਹੀਂ ਕੀਤੀ ਅਤੇ ਉਪਦੇਸ਼ ਨਹੀਂ ਕਮਾਇਆ। ਹੁਣ ਅਸੀਂ ਜਿਸ ਦੇ ਘਰ ਵਿਚ ਆਲ੍ਹਣਾ ਬਣਾ ਕੇ ਰਹਿੰਦੇ ਹਾਂ, ਇਸ ਦਾ ਕੁਝ ਭਲਾ ਕਰੀਏ। ਉਹ ਕੁਝ ਦਾਣੇ ਤੇਰੇ ਚੁੱਕ ਕੇ ਲੰਗਰ ਵਿਚ ਪਾ ਜਾਇਆ ਕਰਦੇ ਸਨ ਜਿਸ ਦੇ ਫਲਸਰੂਪ ਤੂੰ ਅਮੀਰ ਹੋ ਗਿਆ। ਤੂੰ ਛੱਪਰ ਢਾਹ ਦਿਤਾ, ਉਹ ਪੰਖੀ ਉਡ ਗਏ, ਦਾਨ ਕਰਨਾ ਬੰਦ ਕਰ ਦਿਤਾ,

ਦਲਿੱਦਰ ਦਾ ਤੇਰੇ ਘਰ ਵਿਚ ਵਾਧਾ ਹੋ ਗਿਆ, ਦਾਨ ਦਸਵੰਧ ਦੇ ਰੂਪ ਵਿਚ ਨਾ ਦੇਣ ਕਾਰਨ ਤੂੰ ਗਰੀਬ ਹੋ ਗਿਆ।

ਇਕ ਮਹਾਤਮਾ ਰਜਬ ਜੀ ਫੁਰਮਾਨ ਕਰਦੇ ਹਨ ਕਿ -

***ਰੱਜਬ ਕਾਢੇ ਕੂਪ ਜਲ ਘਟੇ ਨ ਨਿਰਮਲ ਨੀਰ।***
***ਬਿਨ ਕਾਢੇ ਪਾਣੀ ਸੜੇ ਪੀਵੇ ਨਾ ਕੋ ਨੀਰ।***

***ਕਥਾ ਨਰਾਇਣ ਹਰੀ, ਪੰਨਾ - 876***

ਮਹਾਰਾਜ ਜੀ ਕਹਿੰਦੇ ਹਨ ਕਿ ਮਾਨਸ ਜਨਮ ਵੀ ਅਧਿਕ ਪੁੰਨ ਕਰਨ ਕਰਕੇ ਪ੍ਰਾਪਤ ਹੁੰਦਾ ਹੈ ਜਿਵੇਂ -

***ਦੁਲਭੁ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ॥***

***ਪੰਨਾ - 658***

***ਦਾਨੰ ਪਰਾ ਪੂਰਬੇਣ ਭੁੰਚੰਤੇ ਮਹੀਪਤੇ॥***
***ਬਿਪਰੀਤ ਬੁਧੰ ਮਾਰਤ ਲੋਕਹ***
***ਨਾਨਕ ਚਿਰੰਕਾਲ ਦੁਖ ਭੋਗਤੇ॥***
***ਪੰਨਾ - 1356***

ਇਸ ਉਪਰ ਇਕ ਕਥਾ ਹੈ, ਇਕ ਵਾਰੀ ਬਿਕਰਮਾਜੀਤ ਨੇ ਆਪਣੇ ਰਾਜ ਜੋਤਸ਼ੀ ਤੋਂ ਪੁਛਿਆ ਕਿ ਮੈਂ ਕਿਹੜਾ ਦਾਨ ਕੀਤਾ ਹੈ ਜਿਸ ਕਰਕੇ ਮੈਨੂੰ ਬਹੁਤ ਵੱਡਾ ਸੁਤੰਤਰ ਰਾਜ ਪ੍ਰਾਪਤ ਹੋਇਆ ਹੈ। ਇਕ ਹਫਤੇ ਦੇ ਅੰਦਰ-ਅੰਦਰ ਇਸ ਦਾ ਜਵਾਬ ਦਿਤਾ ਜਾਵੇ, ਨਹੀਂ ਆਪ ਨੂੰ ਸਖਤ ਸਜ਼ਾ ਦਿਤੀ ਜਾਵੇਗੀ ਅਤੇ ਇਸ ਪਦ ਤੋਂ ਹਟਾ ਦਿਤਾ ਜਾਵੇਗਾ।

ਜੋਤਸ਼ੀ ਨੂੰ ਬਹੁਤ ਫਿਕਰ ਹੋਇਆ। ਕੋਈ ਜਵਾਬ ਅਹੁੜਦਾ ਨਹੀਂ ਸੀ। ਸਤਵਾਂ ਦਿਨ ਆ ਗਿਆ ਉਸ ਨੂੰ ਡੂੰਘੀ ਚਿੰਤਾ ਵਿਚ ਪਏ ਦੇਖ ਕੇ ਉਸ ਦੀ ਲੜਕੀ ਨੇ ਕਿਹਾ ਕਿ ਪਿਤਾ ਜੀ ਆਪ ਐਨੇ ਚਿੰਤਾ ਗ੍ਰਸਤ ਕਿਉਂ ਹੋ? ਸਿਆਣੇ ਕਿਹਾ ਕਰਦੇ ਹਨ ਕਿ ਜੇ ਕਿਸੇ ਗੱਲ ਦਾ ਹੱਲ ਆਪ ਨੂੰ ਪਤਾ ਨਾ ਲੱਗੇ ਤਾਂ ਕੰਧ ਨਾਲ ਵੀ ਗੱਲ ਕਰ ਲਈਦੀ ਹੈ। ਮੈਂ ਤੁਹਾਡੀ ਪੁੱਤਰੀ ਹਾਂ ਤੁਸੀਂ ਮੇਰੇ ਨਾਲ ਗੱਲ ਕਰਕੇ ਆਪਣੇ ਮਨ ਦਾ ਬੋਝ ਹਲਕਾ ਕਰ ਲਓ। ਉਸ ਰਾਜ ਪੰਡਤ ਨੇ ਸਾਰੀ ਵਿਥਿਆ ਉਸ ਲੜਕੀ ਨੂੰ ਦੱਸੀ। ਉਹ ਕਹਿਣ ਲੱਗੀ ਇਹ ਤਾਂ ਮਾਮੂਲੀ ਗੱਲ ਹੈ ਪਰ ਮੈਂ ਰਾਜਾ ਜੀ ਦੀ ਕਚਹਿਰੀ ਵਿਚ ਇਹ ਭੇਤ ਪ੍ਰਗਟ ਕਰਾਂਗੀ ਜਿਸ ਤੋਂ ਉਨ੍ਹਾਂ ਦੀ ਪੂਰੀ ਤਰ੍ਹਾਂ ਨਿਸ਼ਠਾ ਹੋ ਜਾਵੇਗੀ। ਬਿਕਰਮਾਜੀਤ ਨੂੰ ਰਾਜ ਜੋਤਸ਼ੀ ਨੇ ਬੇਨਤੀ ਕਰ ਦਿਤੀ। ਰਾਜਕੁਮਾਰੀ ਨੂੰ ਬੁਲਾਇਆ ਗਿਆ। ਉਸ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ! ਮੈਂ ਆਪ ਨੂੰ ਸਾਰਾ ਭੇਤ ਖੋਲ੍ਹ ਕੇ ਦੱਸ ਤਾਂ ਦਿੰਦੀ ਹਾਂ ਪਰ ਤੁਹਾਡੀ ਉਸ ਬਚਨ ਨਾਲ ਨਿਸ਼ਾ ਨਹੀਂ ਹੋਣੀ। ਆਪ ਦੇ ਚਰਨਾਂ ਵਿਚ ਬੇਨਤੀ ਕੀਤੀ ਜਾਂਦੀ ਹੈ ਕਿ ਐਥੋਂ 35 ਮੀਲ ਦੂਰ ਇਕ ਮਹਾਤਮਾ ਰਹਿੰਦੇ ਹਨ, ਨਗਰ ਦਾ ਨਾਮ ਦੱਸ ਦਿਤਾ, ਉਹ ਬਹੁਤ ਸਾਲਾਂ ਤੋਂ ਆਪਣੇ ਧੂਣੇ ਦੀ ਸੁਆਹ ਘੋਲ ਕੇ ਪੀਂਦੇ ਹਨ, ਉਹ ਨਿਸ਼ਾ ਕਰਾ ਦੇਣਗੇ। ਬਿਕਰਮਾਜੀਤ

ਉਸ ਮਹਾਤਮਾ ਪਾਸ ਪਹੁੰਚਿਆ ਤਾਂ ਉਨ੍ਹਾਂ ਨੇ ਕਿਹਾ ਕਿ ਹੇ ਰਾਜਨ! ਦੱਸ ਤਾਂ ਮੈਂ ਵੀ ਸਕਦਾ ਹਾਂ ਪਰ ਤੇਰੀ ਨਿਸ਼ਾ ਨਹੀਂ ਹੋਣੀ। ਐਥੋਂ ਹੋਰ 30 ਮੀਲ ਦੂਰ ਇਕ ਮਹਾਤਮਾ ਹਨ, ਜਲਦੇ ਕੋਲੇ ਮੂੰਹ ਵਿਚ ਪਾ ਲੈਂਦੇ ਹਨ। ਉਨ੍ਹਾਂ ਦੇ ਕੋਲ ਤੂੰ ਜਾਹ। ਰਾਜਾ ਉਥੇ ਪਹੁੰਚ ਜਾਂਦਾ ਹੈ। ਉਸ ਮਹਾਤਮਾ ਨੇ ਕਿਹਾ ਕਿ ਰਾਜਨ! ਤੇਰੀ ਨਿਸ਼ਾ ਕਰਾਉਣੀ ਜ਼ਰੂਰੀ ਹੈ, ਇਸ ਕਰਕੇ ਪ੍ਰਤੱਖ ਰੂਪ ਵਿਚ ਨਿਸ਼ਾ ਕਰਨ ਵਾਸਤੇ ਤੈਨੂੰ ਨੇੜੇ ਹੀ ਇਕ ਨਗਰ ਵਿਚ ਜਾਣਾ ਪਵੇਗਾ। ਉਥੇ ਇਕ ਸੇਠ ਦੇ ਘਰ ਬੱਚਾ ਹੋਣਾ ਹੈ ਉਸ ਨੂੰ ਤੂੰ ਉਸੇ ਵੇਲੇ ਮਿਲ ਲਵੀਂ, ਉਹ ਬੰਦਿਆਂ ਵਾਂਗੂੰ ਆਪਣੇ ਆਪ ਬੋਲ ਕੇ, ਤੈਨੂੰ ਸਾਰੀ ਗੱਲ ਸਮਝਾ ਦੇਵੇਗਾ। ਉਸ ਤੋਂ ਪਿਛੋਂ ਉਹ ਆਪਣੇ ਨਿਜ ਲੋਕ ਨੂੰ ਚਲਾ ਜਾਵੇਗਾ ਅਤੇ ਅਸੀਂ ਵੀ ਦੋਵੇਂ ਮਹਾਤਮਾ ਆਪਣੇ ਨਿਜ ਧਾਮ ਵਿਚ ਪ੍ਰਵੇਸ਼ ਕਰ ਜਾਵਾਂਗੇ ਯਾਨਿ ਬ੍ਰਹਮਲੀਨ ਹੋ ਜਾਵਾਂਗੇ।

ਜਦੋਂ ਰਾਜਾ ਉਸ ਨਗਰ ਵਿਚ ਪਹੁੰਚਦਾ ਹੈ ਤਾਂ ਸੇਠ ਦੇ ਘਰ ਪੁੱਤਰ ਹੋਇਆ। ਇਸ ਨੇ ਲੜਕੇ ਉਪਰ ਪ੍ਰਸ਼ਨ ਕੀਤਾ। ਉਹ ਬਾਲਕ ਖਿੜ-ਖਿੜਾ ਕੇ ਹੱਸਿਆ ਤੇ ਕਹਿਣ ਲੱਗਿਆ ਕਿ ਭਲਾ ਹੋਇਆ ਤੂੰ ਆ ਗਿਆ, ਹੁਣ ਸਾਡਾ ਸਾਰਿਆਂ ਦਾ ਛੁਟਕਾਰਾ ਹੋ ਜਾਵੇਗਾ। ਮੈਂ ਤੈਨੂੰ ਤੇਰੀ, ਆਪਣੀ ਤੇ ਉਨ੍ਹਾਂ ਸਾਧੂਆਂ ਦੀ ਪੂਰਬਲੇ ਜਨਮ ਦੀ ਕਥਾ ਦਸਦਾ ਹਾਂ। ਤੂੰ ਇਕ ਕਰਮ ਕੀਤਾ ਜਿਸ ਦੇ ਫਲਸਰੂਪ ਤੂੰ ਐਡੇ ਵੱਡੇ ਰਾਜ ਦਾ ਮਾਲਕ ਬਣਿਆ। ਉਹ ਐਸ ਤਰ੍ਹਾਂ ਹੈ ਕਿ ਮੈਂ ਵੀ ਸੰਤ ਸਾਂ ਅਤੇ ਉਨ੍ਹਾਂ ਦੋਹਾਂ ਸਾਧੂਆਂ ਦੇ ਨਾਲ ਰਲ ਕੇ ਤਪਸਿਆ ਕਰਿਆ ਕਰਦਾ ਸਾਂ। ਤੂੰ ਵੀ ਅਸਾਡੇ ਨਾਲ ਹੀ ਤਪ ਕਰਿਆ ਕਰਦਾ ਸੀ। ਇਕ ਦਿਨ ਪ੍ਰੀਕਸ਼ਾ ਕਰਨ ਹਿਤ ਵਿਸ਼ਨੂੰ ਜੀ ਬਿਰਧ ਅਤਿਥੀ ਦਾ ਰੂਪ ਬਣਾ ਕੇ ਆਪਣੇ ਪਾਸ ਆਏ। ਆਪਣੇ ਖਾਣ ਵਾਸਤੇ ਅੱਠ ਪ੍ਰਸ਼ਾਦੇ ਤੇਰੇ ਰਾਜ ਪੰਡਤ ਦੀ ਲੜਕੀ ਦਿਨ ਵਿਚ ਲਿਆਇਆ ਕਰਦੀ ਸੀ। ਦੋ-ਦੋ ਪ੍ਰਸ਼ਾਦੇ ਵੰਡ ਕੇ ਆਪਾਂ ਛਕਿਆ ਕਰਦੇ ਸੀ। ਉਹ ਬੁੱਢਾ ਅਤਿਥੀ ਪਹਿਲੇ ਸੰਤ ਕੋਲ ਗਿਆ ਅਤੇ ਪ੍ਰਸ਼ਾਦਾ ਮੰਗਿਆ। ਉਸ ਨੇ ਇਕ ਦੇ ਦਿਤਾ। ਉਸ ਨੇ ਹੋਰ ਮੰਗਿਆ, ਉਸਨੇ ਅੱਧਾ ਹੋਰ ਦੇ ਦਿਤਾ। ਜਦੋਂ ਬਾਕੀ ਬਚਦਾ ਅੱਧਾ ਮੰਗਿਆ ਤਾਂ ਉਸ ਨੇ ਕਿਹਾ ਕਿ ਮੈਂ ਫੇਰ ਸੁਆਹ ਪੀਆਂਗਾ? ਉਸ ਨੇ ਬਚਨ ਕੀਤਾ ਕਿ 'ਤਥਾ ਅਸਤੂ'। ਉਹ ਉਸ ਦਿਨ ਤੋਂ ਸੁਆਹ ਘੋਲ ਕੇ ਪੀਂਦਾ ਹੈ। ਦੂਸਰੇ ਸੰਤ ਕੋਲ ਜਦੋਂ ਇਸ ਤਰ੍ਹਾਂ ਵਰਤੀ ਤਾਂ ਉਸ ਨੇ ਕਿਹਾ ਕਿ ਮੈਂ ਅੰਗਿਆਰ ਖਾਊਂਗਾ? ਉਸ ਨੂੰ ਵੀ ਤਥਾ ਅਸਤੂ ਆਖ ਕੇ ਮੇਰੇ ਵਲ ਆਏ ਤਾਂ ਮੈਂ ਕਿਹਾ ਮੈਂ ਮਰਾਂਗਾ? ਤਾਂ ਉਨ੍ਹਾਂ ਨੇ ਤਥਾ ਅਸਤੂ ਆਖਿਆ। ਉਸੇ ਦਿਨ ਤੋਂ ਮੈਂ ਜਨਮ ਲੈ ਲੈਂਦਾ ਹਾਂ ਤੇ ਲੈਂਦੇ ਸਾਰ ਹੀ ਮਰ ਜਾਂਦਾ ਹਾਂ। ਜਦੋਂ ਤੇਰੇ ਕੋਲ ਆਇਆ ਤਾਂ ਤੂੰ ਦੋਵੇਂ ਪ੍ਰਸ਼ਾਦੇ ਦੇ ਕੇ ਬੇਨਤੀ ਕੀਤੀ ਕਿ ਅਸੀਂ ਮੰਗਣ ਤਾਂ ਕਦੇ ਗਏ ਨਹੀਂ, ਪਰ ਤੁਸੀਂ ਕਿਉਂਕਿ ਅਤਿਥੀ ਆਏ ਹੋਂ, ਮੇਰਾ ਫਰਜ਼ ਬਣਦਾ ਹੈ ਕਿ ਤੁਹਾਡੇ ਲਈ ਹੋਰ ਪ੍ਰਸ਼ਾਦਾ ਲਿਆਵਾਂ। ਆਗਿਆ ਕਰੋ, ਮੈਂ ਬਾਹਰੋਂ ਪ੍ਰਸ਼ਾਦਾ ਮੰਗ ਕੇ ਲੈ ਆਵਾਂ। ਤਾਂ ਉਹ ਪ੍ਰਸੰਨ ਹੋ ਗਏ, ਉਨ੍ਹਾਂ ਨੇ ਆਪਣਾ ਅਸਲੀ ਰੂਪ ਦ੍ਰਿਸ਼ਟੀਗੋਚਰ ਕਰਾ ਦਿਤਾ; ਉਹ ਭਗਵਾਨ ਸੀ। ਅਸੀਂ ਬਹੁਤ ਪਛਤਾਏ ਤਾਂ ਬੇਨਤੀ ਕੀਤੀ ਕਿ ਅਸਾਡਾ ਛੁਟਕਾਰਾ ਕਿਵੇਂ ਹੋਵੇਗਾ? ਕਹਿਣ ਲੱਗੇ ਕਿ ਜਿਸ ਨੇ ਅਤਿਥੀ ਦਾਨ ਦੀ ਮਰਿਆਦਾ ਨੂੰ ਪੂਰੀ ਤਰ੍ਹਾਂ ਪਾਲਣ ਕੀਤਾ ਹੈ ਇਹ ਇਸ ਦੇ ਪੁੰਨ ਦੇ ਫਲਸਰੂਪ ਕਲਜੁਗ ਵਿਚ ਰਾਜਾ ਬਣੇਗਾ ਤੇ ਬਹੁਤ ਵੱਡੇ ਰਾਜ ਦਾ

ਮਾਲਕ ਹੋਵੇਗਾ। ਇਹ ਲੜਕੀ ਇਸ ਦੇ ਰਾਜ ਪੰਡਤ ਦੀ ਧੀ ਹੋਵੇਗੀ। ਮੈਂ ਇਸ ਦੇ ਅੰਦਰ ਜਗਿਆਸਾ ਪੈਦਾ ਕਰ ਦੇਵਾਂਗਾ ਕਿ ਜਿਸਦੇ ਫਲਸਰੂਪ ਮੈਂ ਐਡਾ ਰਾਜਾ ਬਣਿਆ ਹਾਂ ਉਹ ਕੀ ਕਾਰਨ ਹੈ ? ਤਾਂ ਉਹ ਲੜਕੀ ਇਸ ਨੂੰ ਤੁਹਾਡੇ ਪਾਸ ਭੇਜੇਗੀ। ਉਸ ਵਕਤ ਇਹ ਵੀ ਹਾਜ਼ਰ ਹੋਵੇਗੀ ਤਾਂ ਜੰਮਣ ਤੇ ਮਰਨ ਵਾਲਾ ਸੰਤ ਸਾਰੀ ਕਥਾ ਪ੍ਰਤੱਖ ਕਰਕੇ ਇਸ ਦੀ ਨਿਸ਼ਾ ਕਰਾਵੇਗਾ। ਉਸ ਸਮੇਂ ਤੁਹਾਡੀ ਸਾਰਿਆਂ ਦੀ ਗਤੀ ਹੋ ਜਾਵੇਗੀ ਤੇ ਇਹ ਸਾਧੂ ਰਾਜ ਸੁੱਖ ਭੋਗ ਕੇ ਮੇਰੇ ਲੋਕ ਵਿਚ ਪ੍ਰਵੇਸ਼ ਕਰੇਗਾ। ਇਸ ਦਾਨ ਕਰਕੇ ਤੈਨੂੰ ਐਤਨੇ ਵੱਡੇ ਰਾਜ ਦਾ ਰਾਜਾ ਬਣਾਇਆ ਹੈ।

ਸੋ ਗੁਰੂ ਮਹਾਰਾਜ ਜੀ ਫੁਰਮਾਉਂਦੇ ਹਨ ਕਿ ਪੂਰਬਲੇ ਕਰਮਾਂ ਦੇ ਕੀਤੇ ਹੋਏ ਦਾਨ ਦਾ ਸੁਖ ਰਾਜੇ ਇਸ ਜਨਮ ਵਿਚ ਭੋਗਦੇ ਹਨ। ਜੇ ਤਾਂ ਨਿਆਂ ਕਰਨ ਤਾਂ ਸ਼ੁਭ ਗਤੀ ਪ੍ਰਾਪਤ ਹੋਵੇਗੀ, ਜੇ ਪਰਜਾ ਨਾਲ ਬੇਇਨਸਾਫੀਆਂ, ਬੇਇਮਾਨੀਆਂ ਤੇ ਰਾਜ ਧਨ ਨੂੰ ਆਪਣੇ ਹਿਤਾਂ ਲਈ ਵਰਤਣਗੇ ਤਾਂ ਇਹ ਨਰਕਾਂ ਵਿਚ ਵਾਸਾ ਪਾਉਣਗੇ –

***ਧਾਰਨਾ – ਪਿਛਲੇ ਜਨਮਾਂ ਵਿਚ ਕੀਤੇ ਹੋਏ ਦਾਨ ਦਾ,***
***ਰਾਜੇ ਲੋਕ ਸੁਖ ਭੋਗਦੇ – 2, 2.***
***ਮੇਰੇ ਪਿਆਰੇ ਰਾਜੇ ਲੋਕ ਸੁਖ ਭੋਗਦੇ –2, 2***
***ਪਿਛਲੇ ਜਨਮਾਂ ਵਿਚ ਕੀਤੇ ਹੋਏ ਦਾਨ ਦਾ...–2***

ਸੋ ਐਸੇ ਸ਼ੁਭ ਕਰਮਾਂ ਦਾ ਫਲ ਭੋਗਣ ਦੀ ਆਸਾ ਰਖਦੇ ਹੋਏ ਜੀਵ ਸਵਰਗਾਂ ਵਿਚ ਜਾ ਕੇ ਸੁਖ ਭੋਗਦੇ ਹਨ। ਬ੍ਰਹਮ ਲੋਕ, ਸ਼ਿਵ ਲੋਕ ਅਤੇ ਬੈਕੁੰਠ ਧਾਮ ਤੱਕ ਪਹੁੰਚ ਜਾਂਦੇ ਹਨ ਪਰ ਪੁੰਨ ਕਰਮ ਭੋਗਣ ਪਿਛੋਂ ਮੁੜ ਕੇ ਮਾਤ ਲੋਕ ਵਿਚ ਸਰੀਰ ਧਾਰਨ ਕਰਦੇ ਹਨ। ਇਹ ਦੂਜੀ ਗਤੀ ਹੈ ਜੋ ਪੁੰਨੀਆਂ ਦੀ ਹੋਇਆ ਕਰਦੀ ਹੈ। ਗੁਰਬਾਣੀ ਵਿਚ ਫੁਰਮਾਨ ਹੈ –

***ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ॥***

***ਪੰਨਾ – 1414***

ਤੀਸਰੀ ਗਤੀ ਹੋਇਆ ਕਰਦੀ ਹੈ ਉਨ੍ਹਾਂ ਪੁਰਸ਼ਾਂ ਦੀ ਜਿਨ੍ਹਾਂ ਨੂੰ ਗੁਰੂ ਵੀ ਪ੍ਰਾਪਤ ਹੋ ਜਾਇਆ ਕਰਦਾ ਹੈ ਅਤੇ ਨਾਮ ਦੀ ਵੀ ਪ੍ਰਾਪਤੀ ਹੋ ਜਾਂਦੀ ਹੈ। ਸੁਖੀ ਜੀਵਨ ਜੀਉਣ ਲਈ ਰਹਿਤ ਮਰਿਆਦਾ ਵਿਚ ਵੀ ਰਹਿੰਦੇ ਹਨ, ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ, ਚਿੱਤ ਇਕਾਗਰ ਕਰਕੇ ਭਜਨ ਵੀ ਕਰਦੇ ਹਨ ਅਤੇ ਨਿਤਨੇਮ, ਪੰਜ ਬਾਣੀਆਂ, ਗਾਇਤ੍ਰੀ ਅਤੇ ਨਮਾਜ਼ਾਂ ਵੀ ਪੜ੍ਹਦੇ ਹਨ, ਰੋਜ਼ੇ ਵੀ ਰਖਦੇ ਹਨ, ਜ਼ਕਾਤ (ਦਸਵੰਧ) ਵੀ ਕੱਢਦੇ ਹਨ। ਸੇਵਾ ਕਰਦੇ ਹਨ ਪਰ ਇਹ ਸਭ ਕੁਝ ਕਰਦੇ ਹੋਏ ਬਿਰਤੀ ਅੰਤਰ ਆਤਮੇ ਚੜ੍ਹਾਈ ਨਹੀਂ ਕਰਿਆ ਕਰਦੀ। ਅਜਿਹੇ ਪੁਰਸ਼ਾਂ ਦਾ ਜੀਵਨ ਜੱਦੋ-ਜਹਿਦ ਵਿਚ ਲੰਘ ਜਾਂਦਾ ਹੈ। ਕਦੇ ਅਨੁਕੂਲ ਵਾਤਾਵਰਣ ਮਿਲਣ ਤੇ ਕਿਸੇ

ਮਹਾਂਪੁਰਸ਼ਾਂ ਦੇ ਤੱਤ ਬਚਨ ਸੁਣਨ ਕਰਕੇ, ਦਰਸ਼ਨ ਕਰਕੇ, ਸੇਵਾ ਕਰਕੇ ਜਾਂ ਪਵਿੱਤਰ ਗੁਰਧਾਮਾਂ, ਤੀਰਥਾਂ, ਸ਼ੁਭ ਥਾਵਾਂ ਦੀ ਯਾਤਰਾ ਕਰਕੇ ਚਿੱਤ ਨੂੰ ਇਕਾਗਰ ਕਰਕੇ ਸਿਮਰਨ ਭਜਨ ਵਿਚ ਲੱਗਿਆ ਹੋਇਆ ਚੜ੍ਹਾਈ ਕਰਦਾ ਹੈ ਅਤੇ ਹੌਲੀ ਹੌਲੀ ਚੰਗੀ ਅਵਸਥਾ ਵਿਚ ਪਹੁੰਚ ਜਾਂਦਾ ਹੈ ਪਰ ਫੇਰ ਜਦੋਂ ਪ੍ਰਤੀਕੂਲ ਵਾਤਵਰਣ ਦੇ ਝੋਲੇ ਚਲਦੇ ਹਨ ਤਾਂ ਬਿਰਤੀ ਇਕਾਗਰ ਨਾ ਹੋ ਕੇ ਨੀਵਾਂ ਰੁਖ ਅਖਤਿਆਰ ਕਰਦੀ ਹੈ ਅਤੇ ਨਿਤਨੇਮ ਤੋਂ, ਪੂਜਾ ਪਾਠ ਤੋਂ, ਚਿੱਤ ਪਿਛੇ ਹਟਣਾ ਸ਼ੁਰੂ ਹੋ ਜਾਂਦਾ ਹੈ। ਨਾਮ ਜਪਣ ਵੇਲੇ ਰਸ ਨਹੀਂ ਆਉਂਦਾ, ਬਿਰਤੀ ਇਕਾਗਰ ਨਹੀਂ ਹੁੰਦੀ, ਅਜਿਹੀ ਅਵਸਥਾ ਵਿਚ ਅੰਦਰ ਰੂਹਾਨੀ ਖੁਸ਼ਕੀ ਵਿਆਪ ਜਾਂਦੀ ਹੈ। ਇਸ ਤਰ੍ਹਾਂ –

***ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥***
***ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥***
***ਪੰਨਾ – 876***

ਐਸੀਆਂ ਅਵਸਥਾਵਾਂ ਵਿਚ ਕਮਾਈ ਤਾਂ ਬਹੁਤ ਕਰ ਲੈਂਦਾ ਹੈ ਪਰ ਪ੍ਰਾਪਤੀ ਨਹੀਂ ਹੁੰਦੀ। ਦੁਨੀਆਂ ਵਿਚ ਉਸ ਦੀ ਬਹੁਤ ਪ੍ਰਸੰਸਾ ਹੁੰਦੀ ਹੈ ਕਿਉਂਕਿ ਉਸਦਾ ਜੀਵਨ ਸ਼ੁਧ ਹੁੰਦਾ ਹੈ, ਉਸਦੀ ਕ੍ਰਿਆ ਨੂੰ ਸਲਾਹਿਆ ਜਾਂਦਾ ਹੈ, ਲੋਕਾਂ ਵਿਚ ਉਸਦੀ ਪ੍ਰਸੰਸਾ ਹੁੰਦੀ ਹੈ, ਕੋਈ ਉਸ ਨੂੰ ਸ੍ਰੇਸ਼ਟ ਪੁਰਸ਼ ਕਹਿੰਦਾ ਹੈ, ਕੋਈ ਸੰਤ ਕਹਿੰਦਾ ਹੈ, ਕੋਈ ਸਾਧੂ ਕਹਿੰਦਾ ਹੈ, ਕੋਈ ਆਰਫ ਕਹਿੰਦਾ ਹੈ, ਕੋਈ ਫੱਕਰ ਕਹਿੰਦਾ ਹੈ, ਕੋਈ ਸੂਫੀ ਕਹਿੰਦਾ ਹੈ; ਇਨ੍ਹਾਂ ਭਾਵਨਾਵਾਂ ਵਿਚ ਵੱਡੀਆਂ-ਵੱਡੀਆਂ ਸਟੇਜਾਂ ਉਪਰ ਉਸਦੀ ਕਰਨੀ ਕਮਾਈ ਦੀ ਬੜੀ ਉਸਤਤ ਕੀਤੀ ਜਾਂਦੀ ਹੈ ਪਰ ਸੱਚ ਇਹ ਹੈ ਕਿ ਜਿੰਨੀ ਉਚੀ ਰੂਹਾਨੀ ਮੰਜ਼ਿਲ ਤਹਿ ਕਰਨੀ ਸੀ ਉਤਨੀ ਨਹੀਂ ਹੋ ਸਕੀ। ਬਾਹਰੋਂ ਗੱਲਬਾਤ ਰਾਹੀਂ ਸਭਨਾਂ ਨੂੰ ਇਹ ਪ੍ਰਭਾਵ ਪੈਂਦਾ ਹੈ ਕਿ ਇਹ ਪ੍ਰਵਾਨ ਹੋਈ ਰੂਹ ਹੈ, ਪ੍ਰਮੇਸ਼ਰ ਦੇ ਬਾਰੇ ਆਪ ਭੀ ਬਹੁਤ ਕੁਝ ਜਾਣਦਾ ਹੈ, ਦੂਸਰਿਆਂ ਨੂੰ ਵੀ ਉਪਦੇਸ਼ ਦਿੰਦਾ ਹੈ। ਦੂਸਰੇ ਲੋਕ ਸ਼ਰਧਾ ਵਿਚ ਆਏ ਹੋਏ ਉਸਦੇ ਅਰੰਭੇ ਹੋਏ ਕਾਰਜਾਂ ਵਿਚ ਸਹਾਇਤਾ ਕਰਦੇ ਹਨ, ਆਪਣੀ ਨੇਕ ਕਮਾਈ ਵਿਚੋਂ ਦਾਨ ਦਿੰਦੇ ਹਨ ਅਤੇ ਉਸ ਦੇ ਬਚਨ ਨੂੰ ਕਮਾਉਣਾ ਆਪਣਾ ਧ੍ਰਮ ਧਰਮ ਸਮਝਦੇ ਹਨ। ਪਰ ਉਸ ਪ੍ਰੇਮੀ ਨੂੰ ਆਪਣੇ ਆਪ ਦਾ ਪਤਾ ਹੁੰਦਾ ਹੈ ਕਿ ਮੈਂ ਅਜੇ ਕਿਸੇ ਕਿਨਾਰੇ ਨਹੀਂ ਪਹੁੰਚਿਆ। ਕੋਈ ਬਹੁਤ ਹੀ ਦਲੇਰ ਪੁਰਸ਼ ਹੋਵੇ, ਉਹ ਕਹਿ ਦਿੰਦਾ ਹੈ ਕਿ ਸਾਧਸੰਗਤ ਜੀ! ਮੈਨੂੰ ਅਵਸਥਾਵਾਂ ਪ੍ਰਾਪਤ ਨਹੀਂ ਹੋਈਆਂ, ਮੈਂ ਯਤਨ ਤਾਂ ਬਹੁਤ ਕਰ ਰਿਹਾ ਹਾਂ। ਧੁਰ ਅੰਦਰੋਂ ਉਹ ਜਾਣਦਾ ਹੈ ਕਿ ਮੈਨੂੰ ਆਪਣੇ ਸਰੂਪ ਦਾ ਸ਼ਾਖਸ਼ਾਤਕਾਰ ਨਹੀਂ ਹੋਇਆ ਅਤੇ ਨਾ ਹੀ ਮੈਨੂੰ ਦ੍ਰਿੜ੍ਹ ਗਿਆਨ ਹੋਇਆ ਹੈ। ਮੈਂ ਗੱਲਾਂ ਬਾਤਾਂ ਨਾਲ ਤਾਂ ਕਹਿੰਦਾ ਹਾਂ ਕਿ ਐਥੇ ਪ੍ਰਮੇਸ਼ਰ ਤੋਂ ਬਗੈਰ ਹੋਰ ਕੋਈ ਨਹੀਂ ਹੈ ਪਰ ਮੇਰੇ ਧਿਆਨ ਵਿਚ ਇਹ ਗੱਲ ਉਸ ਸਮੇਂ ਹੀ ਆਉਂਦੀ ਹੈ ਜਿਸ ਵਕਤ ਮੈਂ ਇਕੱਲਾ ਅੰਤਰ ਆਤਮੇ ਰੂਹਾਨੀ ਸਾਗਰ ਵਿਚ ਟੁੱਭੀ ਲਾਉਂਦਾ ਹਾਂ ਤਾਂ ਉਸ ਵੇਲੇ ਮਹਿਸੂਸ ਕਰਦਾ ਹਾਂ ਕਿ ਮੇਰਾ ਤਾਂ ਅਜੇ ਕੁਝ ਬਣਿਆ ਨਹੀਂ; ਉਹ ਇਸ ਕਰਕੇ ਕਿਉਂਕਿ ਉਸ ਨੂੰ ਆਪਣੀਆਂ ਅੰਦਰਲੀਆਂ ਅਵਸਥਾਵਾਂ ਦਾ

ਪੂਰਨ ਗਿਆਨ ਹੈ, ਇਸੇ ਉਧੇੜ ਬੁਣ ਵਿਚ ਉਸਦਾ ਅੰਤਕਾਲ ਆ ਜਾਂਦਾ ਹੈ ਅਤੇ ਸਰੀਰ ਛੱਡ ਜਾਂਦਾ ਹੈ। ਅਜਿਹੇ ਪ੍ਰੇਮੀ ਨੂੰ 'ਯੋਗ ਭ੍ਰਿਸ਼ਟ' ਕਹਿੰਦੇ ਹਨ। ਉਸਦੀ ਜਿੰਨੀ ਕਮਾਈ ਕੀਤੀ ਹੁੰਦੀ ਹੈ ਉਹ ਸੁਰਖਸ਼ਿਤ ਰਹਿੰਦੀ ਹੈ, ਉਸ ਵਿਚ ਕੋਈ ਘਾਟਾ ਨਹੀਂ ਆਉਂਦਾ। ਇਕੱਲੇ ਇਕਾਗਰਤਾ ਨਾਲ ਕੀਤੇ ਕੀਰਤਨ ਦਾ ਫਲ ਹੀ ਇਤਨਾ ਜ਼ਿਆਦਾ ਹੈ ਕਿ ਉਹ ਮੁੱਕਣ ਵਿਚ ਨਹੀਂ ਆਉਂਦਾ। ਮਹਾਰਾਜ ਜੀ ਫੁਰਮਾਉਂਦੇ ਹਨ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ॥***

***ਪੰਨਾ - 546***

ਇਸੇ ਤਰ੍ਹਾਂ ਨਾਲ ਜੋ ਉਸ ਨੇ ਭਜਨ ਬੰਦਗੀ, ਪਾਠ, ਚਿੱਤ ਇਕਾਗਰ ਕਰਕੇ ਕੀਤੇ ਹਨ ਉਨ੍ਹਾਂ ਦੇ ਵੀ ਮਹਾਨ ਫਲ ਕੋਈ ਖੋਹ ਨਹੀਂ ਸਕਦਾ। ਉਹ ਸਾਰੇ ਦੇ ਸਾਰੇ ਅਜਿਹੇ ਜੀਵ ਦੇ ਖਾਤੇ ਵਿਚ ਜਮ੍ਹਾਂ ਹੋਏ ਰਹਿੰਦੇ ਹਨ। ਅਜਿਹੇ ਪੁਰਸ਼ ਨੂੰ ਯੋਗ ਭ੍ਰਿਸ਼ਟ ਆਖਿਆ ਜਾਂਦਾ ਹੈ ਯਾਨਿ ਕਿ ਉਸ ਨੇ ਪੂਰਾ ਤਾਣ ਲਾਇਆ - ਵਾਹਿਗੁਰੂ ਨੂੰ ਮਿਲਣ ਲਈ, ਪਰ ਉਸ ਦੇ ਦੁਨਿਆਵੀ ਵਾਤਾਵਰਣ ਦਾ ਅਸਰ ਉਸ ਨਾਲ ਜੂਝਦਾ ਰਿਹਾ ਅਤੇ ਅੰਦਰੋਂ ਸ਼ੰਕੇ ਬਣੇ ਰਹੇ।

ਅਰਜਨ ਕ੍ਰਿਸ਼ਨ ਮਹਾਰਾਜ ਜੀ ਦੇ ਪਾਸ ਪ੍ਰਸ਼ਨ ਕਰਦਾ ਹੈ ਕਿ ਹੇ ਮਹਾਰਾਜ! ਯੋਗ ਤੋਂ ਗਿਰ ਗਿਆ ਹੈ ਮਨ ਜਿਸ ਦਾ, ਅਜਿਹੇ ਸਥਿਲ ਜਤਨ ਵਾਲਾ ਸ਼ਰਧਾ ਯੁਕਤ ਪੁਰਸ਼ ਆਤਮ ਗਿਆਨ ਨੂੰ ਪ੍ਰਾਪਤ ਨਾ ਹੋ ਕੇ, ਕਿਸ ਗਤੀ ਨੂੰ ਪ੍ਰਾਪਤ ਹੁੰਦਾ ਹੈ? ਹੇ ਮਹਾਰਾਜ! ਕੀ ਉਹ ਆਤਮ ਗਿਆਨ ਤੋਂ ਮੋਹਿਤ ਹੋਇਆ, ਆਸ੍ਰਯ ਰਹਿਤ ਹੋਇਆ, ਵਾਹਿਗੁਰੂ ਦੀ ਅਪ੍ਰਾਪਤੀ ਅਤੇ ਸੰਸਾਰ ਦੇ ਭੋਗਾਂ ਨੂੰ ਭੋਗ ਕੇ ਭ੍ਰਿਸ਼ਟ ਤਾਂ ਨਹੀਂ ਹੋ ਜਾਂਦਾ ਅਤੇ ਬੱਦਲ ਵਾਂਗੂੰ ਛਿਨ ਭਿੰਨ ਤਾਂ ਨਹੀਂ ਹੋ ਜਾਂਦਾ। ਹੇ ਕ੍ਰਿਸ਼ਨ ਮਹਾਰਾਜ ਜੀ! ਮੇਰਾ ਇਹ ਜੋ ਸ਼ੰਕਾ ਹੈ ਪੂਰੀ ਤਰ੍ਹਾਂ ਨਾਲ ਆਪ ਦੂਰ ਕਰਨ ਵਿਚ ਆਪ ਹੀ ਸਮਰੱਥ ਹੋ ਕਿਉਂਕਿ ਆਪ ਤੋਂ ਸਿਵਾਏ ਦੂਸਰਾ ਇਸ ਸੰਸੇ ਨੂੰ ਨਵਿਰਤ ਕਰਨ ਵਾਲਾ ਮਿਲਣਾ ਹੀ ਕਠਿਨ ਹੈ। ਇਹ ਬਚਨ ਸੁਣ ਕੇ ਕ੍ਰਿਸ਼ਨ ਮਹਾਰਾਜ ਜੀ ਨੇ ਗੀਤਾ ਦੇ ਅਧਿਆਏ ਦੇ 40ਵੇਂ, 41ਵੇਂ, 42ਵੇਂ, ਅਤੇ 43 ਵੇਂ ਸਲੋਕਾਂ ਵਿਚ ਉਤਰ ਦਿਤਾ ਕਿ ਹੇ ਪਾਰਥ ਅਰਜਨ! ਜੋ ਐਸਾ ਪੁਰਸ਼ ਹੈ ਜਿਸ ਨੇ ਸਾਰੀ ਜ਼ਿੰਦਗੀ ਪ੍ਰਮੇਸ਼ਰ ਵਾਸਤੇ ਸਾਧਨ ਕੀਤੇ ਹਨ ਪਰ ਕਾਰਨ ਵਸ ਨਾ ਹੀ ਆਪਣੇ ਸਰੂਪ ਦਾ ਸ਼ਾਖਸ਼ਾਤ ਕਰ ਸਕਿਆ ਹੈ ਅਤੇ ਨਾ ਹੀ ਬ੍ਰਹਮਗਿਆਨ ਹਾਸਲ ਹੋ ਸਕਿਆ ਹੈ, ਉਸ ਯੋਗ ਭ੍ਰਿਸ਼ਟ ਪੁਰਸ਼ ਦਾ ਨਾ ਹੀ ਇਸ ਲੋਕ ਵਿਚ, ਨਾ ਹੀ ਪ੍ਰਲੋਕ ਵਿਚ ਨਾਸ਼ ਹੁੰਦਾ ਹੈ। ਹੇ ਪਿਆਰੇ! ਕੋਈ ਵੀ ਵਾਹਿਗੁਰੂ ਦੇ ਨਮਿਤ ਕਰਨ ਵਾਲਾ ਦੁਰਮਤ ਨੂੰ ਪ੍ਰਾਪਤ ਨਹੀਂ ਹੁੰਦਾ। ਯੋਗ ਭ੍ਰਿਸ਼ਟ ਪੁਰਸ਼, ਮਹਾਨ ਪੁੰਨ ਕਰਨ ਵਾਲਿਆਂ ਲੋਕਾਂ ਵਿਚ ਅਰਥਾਤ ਬ੍ਰਹਮ ਲੋਕ, ਉਤਮ ਲੋਕਾਂ ਨੂੰ ਪ੍ਰਾਪਤ ਕਰਕੇ ਉਨ੍ਹਾਂ ਵਿਚ ਬਹੁਤ ਸਾਲਾਂ ਤੱਕ ਵਾਸ ਕਰਕੇ, ਸ਼ੁੱਧ ਆਚਰਣ ਵਾਲੇ ਔਰ ਧਨਾਢ ਪੁਰਸ਼ ਦੇ ਘਰ ਜਨਮ ਲੈਂਦਾ ਹੈ - ਰਾਜਾ ਜਨਕ ਦੀ ਨਿਆਈਂ। ਇਸ ਤਰ੍ਹਾਂ ਵੀ ਹੁੰਦਾ ਹੈ ਕਿ ਅੰਤ ਸਮੇਂ ਜਿਨ੍ਹਾਂ ਦੇ ਮਨ ਵਿਚ ਬੈਰਾਗ ਹੁੰਦਾ ਹੈ ਕਿ ਉਹ ਆਪਣੇ ਲਕਸ਼ ਨੂੰ ਪ੍ਰਾਪਤ ਨਹੀਂ ਕਰ ਸਕੇ ਅਤੇ ਇਰਾਦਾ ਰੱਖਦੇ ਹਨ ਕਿ ਉਹ

ਅਗਲੇ ਜਨਮ ਵਿਚ ਮੋਹ ਮਾਇਆ ਵਿਚ ਨਾ ਫਸ ਕੇ, ਕੇਵਲ ਪ੍ਰਭੂ ਨਮਿਤ ਕਰਮ ਕਰਕੇ, ਨਾਮ ਜਪ ਕੇ ਆਪਣਾ ਮਨੋਰਥ ਪੂਰਾ ਕਰੇਂ ਉਹ ਬ੍ਰਹਮ ਲੋਕ, ਸ਼ਿਵ ਲੋਕ, ਬੈਕੁੰਠ ਧਾਮ ਵਿਚ ਨਾ ਜਾ ਕੇ ਗਿਆਨਵਾਨ ਮਹਾਂਪੁਰਸ਼ਾਂ ਦੀ ਕੁਲ ਵਿਚ ਜਨਮ ਲੈਂਦੇ ਹਨ। ਪਰ ਇਸ ਪ੍ਰਕਾਰ ਜੋ ਜਨਮ ਹੈ ਉਹ ਬਹੁਤ ਹੀ ਦੁਰਲੱਭ ਹੈ। ਉਸ ਨਵੇਂ ਜਨਮ ਵਿਚ, ਪਹਿਲੇ ਸਰੀਰ ਵਿਚ ਕੀਤੇ ਸਾਧਨ ਨਾਸ਼ ਨਹੀਂ ਹੋਇਆ ਕਰਦੇ। ਜਿਨ੍ਹਾਂ-ਜਿਨ੍ਹਾਂ ਮੰਜ਼ਲਾਂ ਨੂੰ ਐਸੇ ਪੁਰਸ਼ ਨੇ ਪਹਿਲੇ ਜਨਮ ਵਿਚ ਪਾਰ ਕਰ ਲਿਆ ਸੀ ਉਨ੍ਹਾਂ ਤੋਂ ਉਪਰ ਹੀ ਸਾਧਨ ਸ਼ੁਰੂ ਕਰ ਦਿੰਦਾ ਹੈ ਅਤੇ ਪਿਛਲੇ ਜਨਮਾਂ ਦੇ ਸੰਸਕਾਰਾਂ ਕਰਕੇ ਉਸਨੂੰ ਬਚਪਨ ਤੋਂ ਹੀ ਉਚੀਆਂ ਅਵਸਥਾਵਾਂ ਪ੍ਰਾਪਤ ਹੋਣ ਲਗ ਜਾਂਦੀਆਂ ਹਨ। ਸੋ ਇਸ ਤਰ੍ਹਾਂ ਦੇ ਨਾਲ ਚੰਗੇ ਘਰਾਂ ਵਿਚ ਜਨਮ ਲੈਣ ਵਾਲਾ ਯੋਗ ਭ੍ਰਿਸ਼ਟ ਪੁਰਸ਼ ਜੇ ਕਿਤੇ ਵਿਸ਼ਿਆਂ ਦੇ ਪ੍ਰਭਾਵ ਕਰਕੇ ਉਨ੍ਹਾਂ ਦੇ ਵਸ ਹੋ ਵੀ ਜਾਵੇ ਤਾਂ ਪਹਿਲੇ ਜਨਮਾਂ ਦੇ ਕੀਤੇ ਅਭਿਆਸ ਦਾ ਫਲ ਉਸ ਨੂੰ ਫੇਰ ਮੋੜ ਲੈਂਦਾ ਹੈ ਅਤੇ ਕਿਸੇ ਮਹਾਂਪੁਰਸ਼ ਦੇ ਮੁਖਾਰਬਿੰਦ ਤੋਂ ਗਿਆਨ ਭਰਪੂਰ ਬਚਨ ਸੁਣ ਕੇ ਇਕ ਦਮ ਖਿੱਚਿਆ ਜਾਂਦਾ ਹੈ। ਅਜਿਹਾ ਜਗਿਆਸੂ ਕਰਮ, ਉਪਾਸ਼ਨਾ ਦੇ ਫਲਾਂ ਨੂੰ ਲੰਘ ਜਾਂਦਾ ਹੈ ਇਸ ਪ੍ਰਕਾਰ ਅਨੇਕਾਂ ਜਨਮਾਂ ਵਿਚ ਅੰਤਸ਼ਕਰਣ ਦੀ ਸ਼ੁਧ ਰੂਪ ਸਿਧਿ ਨੂੰ ਪ੍ਰਾਪਤ ਹੋਇਆ ਅਤੇ ਅਤਿ ਪ੍ਰਯਤਨ ਨਾਲ ਅਭਿਆਸ ਕਰਨ ਵਾਲਾ ਯੋਗੀ ਸੰਪੂਰਨ ਪਾਪਾਂ ਤੋਂ ਅੱਛੀ ਪ੍ਰਕਾਰ ਸ਼ੁਧ ਹੋ ਕੇ ਉਨ੍ਹਾਂ ਸਾਧਨਾਂ ਦੇ ਪ੍ਰਭਾਵ ਕਰਕੇ ਪ੍ਰਮ ਗਤੀ ਨੂੰ ਪ੍ਰਾਪਤ ਹੋ ਜਾਂਦਾ ਹੈ, ਅਰਥਾਤ ਵਾਹਿਗੁਰੂ ਜੀ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਤਰ੍ਹਾਂ ਯੋਗ ਭ੍ਰਿਸ਼ਟ ਇਕ ਜਾਂ ਦੋ ਜਨਮ ਪਾ ਕੇ ਮੁਕਤ ਹੋ ਜਾਇਆ ਕਰਦਾ ਹੈ। ਇਹ ਗਤੀ 'ਯੋਗ ਭ੍ਰਿਸ਼ਟ' ਪੁਰਸ਼ਾਂ ਦੀ ਹੈ ਜਿਹੜੇ ਮਹਾਂਪੁਰਸ਼ਾਂ ਦੇ ਪ੍ਰਵਚਨ ਸੁਣ ਕੇ, ਉਨ੍ਹਾਂ ਦੀ ਸੰਗਤ ਕਰਕੇ, ਜਨਮ ਪਦਾਰਥ ਦੀ ਪ੍ਰਾਪਤੀ ਕਰਨ ਲਈ ਬਹੁਤ ਦ੍ਰਿੜ੍ਹਤਾ ਦੇ ਨਾਲ ਲਗਦੇ ਹਨ ਪਰ ਵਰਤਮਾਨ ਦੇ ਅਸਰਾਂ ਅਧੀਨ ਉਨ੍ਹਾਂ ਦਾ ਇਰਾਦਾ ਸਥਿਲ ਹੋ ਜਾਇਆ ਕਰਦਾ ਹੈ। ਸੋ ਅਜਿਹੇ ਪੁਰਸ਼ ਦੋ ਤਿੰਨ ਜਨਮ ਲੈ ਕੇ ਲੰਘ ਜਾਇਆ ਕਰਦੇ ਹਨ।

ਚੌਥੀ ਗਤੀ ਭਗਤਾਂ ਦੀ ਹੋਇਆ ਕਰਦੀ ਹੈ ਜਿਨ੍ਹਾਂ ਦੇ ਹਿਰਦੇ ਦੇ ਅੰਦਰ ਪਿਛਲੇ ਪੂਰਬਲੇ ਕਰਮਾਂ ਦੀ ਕਮਾਈ ਕਰਨ ਕਰਕੇ ਵਾਹਿਗੁਰੂ ਜੀ ਦਾ ਅਥਾਹ ਪਿਆਰ ਹੋਇਆ ਕਰਦਾ ਹੈ। ਉਹ ਪੂਰਨ ਰੂਪ ਵਿਚ ਬੈਰਾਗੀ ਹੋਇਆ ਕਰਦੇ ਹਨ ਅਤੇ ਕੋਈ ਚੀਜ਼ ਉਨ੍ਹਾਂ ਨੂੰ ਮੋਹਿਤ ਨਹੀਂ ਕਰ ਸਕਦੀ। ਉਨ੍ਹਾਂ ਦੇ ਅੰਦਰ ਵਾਹਿਗੁਰੂ ਜੀ ਦਾ ਅਥਾਹ ਨਿਸ਼ਚਾ ਹੁੰਦਾ ਹੈ, ਵਾਹਿਗੁਰੂ ਜੀ ਨੂੰ ਉਹ ਬਿਲਕੁਲ ਆਪਣਾ-ਆਪਣਾ ਸਮਝਦੇ ਹਨ ਅਤੇ ਸਾਰੇ ਦ੍ਰਿਸ਼ਟਮਾਨ ਵਿਚੋਂ ਉਨ੍ਹਾਂ ਦਾ ਪਿਆਰ ਕੇਵਲ ਉਸ ਤਰ੍ਹਾਂ ਦਾ ਹੋਇਆ ਕਰਦਾ ਹੈ ਜਿਵੇਂ -

*ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥*
*ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥*
*ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥*
*ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥*
*ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥*

ਉਨ੍ਹਾਂ ਦੇ ਪੁੰਨ ਕਰਮ, ਪਿਛਲੀ ਕੀਤੀ ਹੋਈ ਕਮਾਈ, ਉਨ੍ਹਾਂ ਨੂੰ ਬਹੁਤ ਹੀ ਛੋਟੀ ਅਵਸਥਾ ਵਿਚ ਮਹਾਂਪੁਰਸ਼ਾਂ ਦਾ ਮਿਲਾਪ ਕਰਾ ਦਿੰਦੀ ਹੈ। ਉਨ੍ਹਾਂ ਨੂੰ ਮਹਾਂਪੁਰਸ਼ ਸੰਤ, ਸਾਧੂ, ਗੁਰਮੁਖ, ਸਾਰੇ ਸੰਸਾਰ ਤੋਂ ਪਿਆਰੇ ਲਗਦੇ ਹਨ ਅਤੇ ਉਨ੍ਹਾਂ ਨਾਲ ਦਿਲੀ ਪਿਆਰ ਦੀ ਸਾਂਝ ਵਧਾਉਂਦੇ ਹਨ। ਮਹਾਤਮਾ ਦੇ ਬਚਨਾਂ ਉਪਰ ਉਹ ਪੂਰਨ ਵਿਸ਼ਵਾਸ਼ ਰਖਦੇ ਹਨ, ਵਾਹਿਗੁਰੂ ਜੀ ਨੂੰ ਹਰ ਸਵਾਸ ਜਪਦੇ ਹਨ ਅਤੇ ਆਪਣੇ ਨਾਲ ਹੀ ਸਮਝਦੇ ਹਨ ਜਿਵੇਂ ਕਿ ਨਾਮਦੇਵ ਜੀ ਨੇ ਛੋਟੀ ਅਵਸਥਾ ਵਿਚ ਹੀ ਵਾਹਿਗੁਰੂ ਜੀ ਨੂੰ ਦੁਧ ਪਿਲਾਇਆ ਜਿਸ ਬਾਰੇ ਗੁਰਬਾਣੀ ਵਿਚ ਦਰਜ ਹੈ -

*ਸੁੋਇਨ ਕਟੋਰੀ ਅੰਮ੍ਰਿਤ ਭਰੀ॥*
*ਲੈ ਨਾਮੈ ਹਰਿ ਆਗੈ ਧਰੀ॥*
*ਏਕੁ ਭਗਤੁ ਮੇਰੇ ਹਿਰਦੇ ਬਸੈ॥*
*ਨਾਮੇ ਦੇਖਿ ਨਰਾਇਨੁ ਹਸੈ॥*
*ਦੂਧੁ ਪੀਆਇ ਭਗਤੁ ਘਰਿ ਗਇਆ॥*
*ਨਾਮੇ ਹਰਿ ਕਾ ਦਰਸਨੁ ਭਇਆ॥ ਪੰਨਾ - 1163*

ਛੋਟੀ ਅਵਸਥਾ ਵਿਚ ਹੀ ਨਾਮਦੇਵ ਜੀ ਵਾਹਿਗੁਰੂ ਜੀ ਨਾਲ ਐਨਾ ਪਿਆਰ ਕਰਦੇ ਸੀ ਅਤੇ ਐਨਾ ਦ੍ਰਿੜ੍ਹ ਵਿਸ਼ਵਾਸ਼ ਸੀ ਕਿ ਭਾਵੇਂ ਵਾਹਿਗੁਰੂ ਜੀ ਨਿਰਗੁਣ ਅਵਸਥਾ ਵਿਚ ਹੀ ਹਨ ਪਰ ਉਨ੍ਹਾਂ ਨੇ ਪ੍ਰਭੂ ਨੂੰ ਸਾਕਾਰ ਰੂਪ ਵਿਚ ਪ੍ਰਗਟ ਕਰਕੇ ਦੁੱਧ ਪਿਆ ਦਿਤਾ। ਇਸੇ ਤਰ੍ਹਾਂ ਨਾਲ ਪ੍ਰਭੂ, ਪਿਆਰ ਦੇ ਵਸ ਆਏ ਹੋਏ ਕਦੇ ਨਾਮਦੇਵ ਜੀ ਦਾ ਛੱਪਰ ਬਣਾਉਂਦੇ ਹਨ ਜਿਸ ਦੇ ਬਾਰੇ ਬਾਣੀ ਦੇ ਅੰਦਰ ਬਹੁਤ ਵਿਸਥਾਰ ਨਾਲ ਲਿਖਿਆ ਹੋਇਆ ਹੈ -

*ਪਾੜ ਪੜੋਸਣਿ ਪੂਛਿ ਲੇ ਨਾਮਾ*
*ਕਾ ਪਹਿ ਛਾਨਿ ਛਵਾਈ ਹੋ॥*
*ਤੋ ਪਹਿ ਦੁਗਣੀ ਮਜੂਰੀ ਦੈਹਉ*
*ਮੋ ਕਉ ਬੇਢੀ ਦੇਹੁ ਬਤਾਈ ਹੋ॥*
*ਰੀ ਬਾਈ ਬੇਢੀ ਦੇਨੁ ਨ ਜਾਈ॥*
*ਦੇਖੁ ਬੇਢੀ ਰਹਿਓ ਸਮਾਈ॥*
*ਹਮਾਰੈ ਬੇਢੀ ਪ੍ਰਾਨ ਅਧਾਰਾ॥*
*ਬੇਢੀ ਪ੍ਰੀਤਿ ਮਜੂਰੀ ਮਾਂਗੈ*
*ਜਉ ਕੋਊ ਛਾਨਿ ਛਵਾਵੈ ਹੋ॥*
*ਲੋਗ ਕੁਟੰਬ ਸਭਹੁ ਤੇ ਤੋਰੈ*
*ਤਉ ਆਪਨ ਬੇਢੀ ਆਵੈ ਹੋ॥*
*ਐਸੋ ਬੇਢੀ ਬਰਨਿ ਨ ਸਾਕਉ*

*ਸਭ ਅੰਤਰ ਸਭ ਠਾਂਈ ਹੋ॥*
*ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ*
*ਪੂਛੇ ਕਹਨੁ ਨ ਜਾਈ ਹੋ॥*
*ਬੇਢੀ ਕੇ ਗੁਣ ਸੁਨਿ ਰੀ ਬਾਈ*
*ਜਲਧਿ ਬਾਂਧਿ ਧ੍ਰੂ ਥਾਪਿਓ ਹੋ॥*
*ਨਾਮੇ ਕੇ ਸੁਆਮੀ ਸੀਅ ਬਹੋਰੀ*
*ਲੰਕ ਭਭੀਖਣ ਆਪਿਓ ਹੋ॥ ਪੰਨਾ - 657*

ਨਾਮਦੇਵ ਜੀ ਉਸ ਮੰਦਰ ਵਿਚ ਪ੍ਰੇਮ ਵਸ ਹੋਏ ਚਲੇ ਜਾਂਦੇ ਹਨ ਜੋ ਕੇਵਲ ਉਚੀਆਂ ਜਾਤੀਆਂ ਵਾਸਤੇ ਹੀ ਸੀ, ਨਾਮਦੇਵ ਜੀ ਨੂੰ ਛੋਟੀ ਜਾਤ ਦਾ ਜਾਣ ਕੇ ਧੱਕੇ ਮਾਰੇ। ਉਹ ਮੰਦਰ ਦੇ ਪਿਛਲੇ ਪਾਸੇ ਜਾ ਕੇ ਬੈਠ ਗਏ ਅਤੇ ਪਿਆਰ ਵਸ ਹੋਏ ਹੋਏ ਪ੍ਰਭੂ ਪਾਸ ਆਪਣਾ ਰੋਸ ਪ੍ਰਗਟ ਕਰ ਰਹੇ ਹਨ ਜਿਵੇਂ ਇਕ ਬੱਚਾ ਆਪਣੀ ਮਾਂ ਪਾਸ ਕਰਿਆ ਕਰਦਾ ਹੈ। ਉਸ ਬਾਰੇ ਇਸ ਤਰ੍ਹਾਂ ਫੁਰਮਾਨ ਹੈ -

*ਧਾਰਨਾ - ਹਸਤ ਖੇਲਤ ਤੇਰੇ ਦੇਹੁਰੇ ਆਇਆ - 2*
*ਭਗਤ ਕਰਤ ਨਾਮਾ ਪਕੜ ਉਠਾਇਆ-2*

*ਹਸਤ ਖੇਲਤ ਤੇਰੇ ਦੇਹੁਰੇ ਆਇਆ॥*
*ਭਗਤਿ ਕਰਤ ਨਾਮਾ ਪਕਰਿ ਉਠਾਇਆ॥*
*ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥*
*ਛੀਪੇ ਕੇ ਜਨਮਿ ਕਾਹੇ ਕਉ ਆਇਆ॥*
*ਲੈ ਕਮਲੀ ਚਲਿਓ ਪਲਟਾਇ*
*ਦੇਹੁਰੈ ਪਾਛੈ ਬੈਠਾ ਜਾਇ॥*
*ਜਿਉ ਜਿਉ ਨਾਮਾ ਹਰਿ ਗੁਣ ਉਚਰੈ॥*
*ਭਗਤ ਜਨਾਂ ਕਉ ਦੇਹੁਰਾ ਫਿਰੈ॥ ਪੰਨਾ - 1164*

ਇਸੇ ਤਰ੍ਹਾਂ ਨਾਲ ਧੰਨੇ ਭਗਤ ਨੇ ਪ੍ਰਮੇਸ਼ਰ ਨੂੰ ਸਾਕਾਰ ਕਰਕੇ ਪ੍ਰਸ਼ਾਦਾ ਵੀ ਛਕਾਇਆ ਅਤੇ ਦਹੀਂ ਵੀ ਖਲਾਇਆ। ਐਸੀਆਂ ਵੀ ਸਾਖੀਆਂ ਹਨ ਕਿ ਪ੍ਰਭੂ, ਪ੍ਰੇਮ ਵਿਚ ਵਸ ਹੋਏ ਹੋਏ ਸਾਕਾਰ ਰੂਪ ਵਿਚ ਉਸ ਦੇ ਪਾਸ ਰਹਿੰਦੇ ਹਨ। ਇਸੇ ਤਰ੍ਹਾਂ ਨਾਲ ਰੰਕਾ ਬੰਕਾ ਦੀ ਕਥਾ ਹੈ ਕਿ ਉਨ੍ਹਾਂ ਗਰੀਬਾਂ ਦੀ ਕੁਟੀਆਂ ਵਿਚ ਪ੍ਰੇਮ ਦੇ ਬੰਨ੍ਹੇ ਹੋਏ, ਮੁੰਜ ਦੇ ਘਰੋੜੇ ਮੰਜੇ ਉਪਰ ਪੈਂਦੇ ਹਨ ਅਤੇ ਰੁਖੇ ਮਿੱਸੇ ਪ੍ਰਸ਼ਾਦੇ ਨੂੰ ਭੋਗ ਲਾਉਂਦੇ ਹਨ। ਬਾਣੀ ਵਿਚ ਫੁਰਮਾਨ ਆਉਂਦਾ ਹੈ ਕਿ ਵਾਹਿਗੁਰੂ ਜੀ ਪ੍ਰੇਮ ਦੇ ਵਸੀਭੂਤ ਹੋ ਕੇ ਆਪਣੇ ਭਗਤਾਂ ਦੀ ਹਰ ਗੱਲ ਮੰਨ ਜਾਂਦੇ ਹਨ -

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ॥*
*ਨਾ ਤੂ ਆਵਹਿ ਵਸਿ ਤੀਰਥਿ ਨਾਈਐ॥*
*ਨਾ ਤੂ ਆਵਹਿ ਵਸਿ ਧਰਤੀ ਧਾਈਐ॥*

*ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥*
*ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥*
*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥*

*ਪੰਨਾ - 962*

ਐਨਾ ਪਿਆਰ ਕਰਨ ਵਾਲਿਆਂ ਨੂੰ ਭਗਤ ਆਖਿਆ ਜਾਂਦਾ ਹੈ। ਉਨ੍ਹਾਂ ਦੀ ਗਤੀ ਇਹ ਹੁੰਦੀ ਹੈ ਕਿ ਜਦੋਂ ਸਰੀਰ ਦਾ ਅੰਤ ਹੁੰਦਾ ਹੈ ਉਸ ਵੇਲੇ ਬਵਾਨਾਂ ਵਿਚ ਬਿਠਾ ਕੇ ਉਨ੍ਹਾਂ ਦੀ ਜੈ-ਜੈਕਾਰ ਕਰਦਿਆਂ, ਫੁੱਲ ਵਰਸਾਉਂਦਿਆਂ ਪ੍ਰਭੂ ਦੇ ਸਰਗੁਣ ਲੋਕ ਵਿਚ ਲਿਜਾਇਆ ਜਾਂਦਾ ਹੈ ਜਿਸ ਨੂੰ ਅਸੀਂ ਸਚਖੰਡ ਆਖਦੇ ਹਾਂ ਜੋ ਸਭ ਤੋਂ ਉਚੀ ਦਰਗਾਹ ਹੈ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ -

*ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥*
*ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥*
*ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥*
*ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥*
*ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥*

*ਪੰਨਾ - 517*

ਇਹ ਭਗਤਾਂ ਦੀ ਗਤੀ ਹੋਇਆ ਕਰਦੀ ਹੈ।

ਪੰਜਵੀਂ ਗਤੀ ਕਾਰਕਾਂ ਦੀ ਹੋਇਆ ਕਰਦੀ ਹੈ। ਕਾਰਕ ਉਹ ਆਤਮਾਵਾਂ ਹੋਇਆ ਕਰਦੀਆਂ ਹਨ ਜਿਨ੍ਹਾਂ ਦੇ ਮਨ ਵਿਚ ਸਦਾ ਹੀ ਪਰਉਪਕਾਰ ਦਾ ਫੁਰਨਾ ਰਹਿੰਦਾ ਹੈ ਅਤੇ ਸੰਸਾਰ ਦਾ ਭਲਾ ਲੋਚਦੇ ਹਨ। ਜਦੋਂ ਉਹ ਅਸਾਡੇ ਚਾਰ ਯੁੱਗ ਹਜ਼ਾਰ ਵਰ੍ਹੇ ਲੰਘ ਜਾਣ ਤਾਂ ਇਕ ਕਲਪ ਆਖਦੇ ਹਨ। ਉਹ ਬ੍ਰਹਮਾਂ ਦਾ ਇਕ ਦਿਨ ਹੋਇਆ ਕਰਦਾ ਹੈ। ਇਹ ਇਕ ਕਲਪ ਬੀਤ ਜਾਣ ਉਪਰੰਤ ਉਨ੍ਹਾਂ ਨੂੰ ਵਿਦੇਹ ਮੁਕਤ ਪ੍ਰਾਪਤ ਹੋ ਜਾਇਆ ਕਰਦੀ ਹੈ। ਇਸ 4 ਅਰਬ 32 ਕਰੋੜ ਸਾਲ ਯਾਨਿ ਕਿ ਇਕ ਕਲਪ ਦੇ ਸਮੇਂ ਵਿਚ, ਉਹ ਸੁਤੰਤਰ ਰਿਹਾ ਕਰਦੇ ਹਨ ਜਿਥੇ ਜੀਅ ਚਾਹੇ ਚਲੇ ਜਾਂਦੇ ਹਨ। ਉਹ ਮਰਜ਼ੀ ਦੇ ਨਾਲ ਸੰਸਾਰ ਵਿਚ ਆਉਂਦੇ ਹਨ ਅਤੇ ਸੰਸਾਰ ਦਾ ਭਲਾ ਕਰਕੇ ਆਪਣੀ ਮਰਜ਼ੀ ਦੇ ਨਾਲ ਸੰਸਾਰ ਤੋਂ ਚਲੇ ਜਾਂਦੇ ਹਨ। ਉਨ੍ਹਾਂ ਬਾਰੇ ਗੁਰੂ ਮਹਾਰਾਜ ਫੁਰਮਾਨ ਕਰਦੇ ਹਨ -

*ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥*
*ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥*

*ਪੰਨਾ - 749*

ਉਨ੍ਹਾਂ ਆਤਮਾਵਾਂ ਦਾ ਗਿਆਨ ਕਦੇ ਵੀ ਸਿਥਲ ਨਹੀਂ ਹੁੰਦਾ, ਸਦਾ ਹੀ ਆਪਣੇ ਸਵੈ ਸਰੂਪ ਅਤੇ ਵਾਹਿਗੁਰੂ ਜੀ ਨੂੰ ਪੂਰੀ ਤਰ੍ਹਾਂ ਨਾਲ ਪ੍ਰਤੱਖ ਅਨੁਭਵ ਕਰਦੇ ਹਨ। ਜਦੋਂ ਜਦੋਂ ਵੀ ਜਗਤ ਉਤੇ ਗਿਲਾਨੀ ਆਉਂਦੀ ਹੈ ਉਹ ਉਸੇ ਤਰ੍ਹਾਂ ਦਾ

ਸੰਕਲਪ ਕਰਕੇ ਲੋੜ ਅਨੁਸਾਰ ਰੂਪ ਧਾਰਨ ਕਰ ਲੈਂਦੇ ਹਨ ਅਤੇ ਸੰਸਾਰ ਵਿਚ ਸ਼ਾਂਤੀ ਉਦੈ ਕਰਕੇ ਆਪਣੀ ਮਰਜ਼ੀ ਨਾਲ ਚਲੇ ਜਾਇਆ ਕਰਦੇ ਹਨ।

***ਗੁਰਮੁਖਿ ਆਵੈ ਜਾਇ ਨਿਸੰਗੁ॥ ਪੰਨਾ - 932***

ਜਿਸ ਤਰ੍ਹਾਂ ਵੇਦ ਵਿਆਸ ਜੀ ਵਿਦਿਆ ਦੇ ਅਵਤਾਰ ਹਨ। ਜਦੋਂ ਸਤਿਪੁਰਸ਼ਾਂ ਦੇ ਚਲਾਏ ਹੋਏ ਧਰਮਾਂ ਵਿਚ ਗਿਲਾਨੀ ਫੈਲ ਜਾਂਦੀ ਹੈ ਤਾਂ ਇਹ ਅਸਲੀ ਸਿਧਾਂਤ ਨਿਖਾਰ ਕੇ ਉਸੇ ਮਾਰਗ ਨੂੰ ਸੁਥਰਾ ਬਣਾ ਕੇ ਚਲਵਾਉਂਦੇ ਹਨ। ਵੇਦ ਵਿਆਸ ਜੀ ਨੂੰ ਵਿਦਿਆ ਦਾ ਅਵਤਾਰ ਆਖਿਆ ਜਾਂਦਾ ਹੈ। ਆਪ ਕਾਰਕ ਹਨ ਉਨ੍ਹਾਂ ਨੂੰ ਲੋੜ ਅਨੁਸਾਰ ਸੰਸਾਰ ਦੇ ਭਲੇ ਲਈ ਆਉਣਾ ਪੈਂਦਾ ਹੈ। ਇਨ੍ਹਾਂ ਦੇ ਉਪਰ ਛੇਵੀਂ ਗਤੀ ਬ੍ਰਹਮਗਿਆਨੀਆਂ ਦੀ ਹੋਇਆ ਕਰਦੀ ਹੈ। ਬ੍ਰਹਮਗਿਆਨੀ ਉਹ ਪੁਰਸ਼ ਹੁੰਦੇ ਹਨ ਜਿਨ੍ਹਾਂ ਨੇ ਪੂਰੀ ਤਰ੍ਹਾਂ ਨਾਲ ਆਪਣੀ ਹਉਂ ਪ੍ਰਭੂ ਵਿਚ ਲੀਨ ਕਰ ਦਿਤੀ ਅਤੇ -

***ਮਨਿ ਸਾਚਾ ਮੁਖਿ ਸਾਚਾ ਸੋਇ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥ ਪੰਨਾ - 272***

ਉਨ੍ਹਾਂ ਦੇ ਵਾਸਤੇ ਨਾ ਕੋਈ ਆਪਣਾ ਹੁੰਦਾ ਹੈ ਅਤੇ ਨਾ ਹੀ ਬੇਗਾਨਾ ਹੁੰਦਾ ਹੈ ਸਾਰੇ ਹੀ ਪ੍ਰਭੂ ਰਮਿਆ ਹੋਇਆ ਪ੍ਰਤੀਤ ਕਰਕੇ, ਆਪਣਾ ਆਪਾ ਉਸ ਵਿਚ ਐਉਂ ਲੀਨ ਕਰ ਦਿੰਦੇ ਹਨ ਜਿਵੇਂ -

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥***
***ਮਿਟਿ ਗਏ ਗਵਨ ਪਾਏ ਬਿਸ੍ਰਾਮ॥***
***ਨਾਨਕ ਪ੍ਰਭ ਕੈ ਸਦ ਕੁਰਬਾਨ॥ ਪੰਨਾ - 278***

ਅਜਿਹੇ ਪੁਰਸ਼ ਜਦੋਂ ਸਰੀਰਧਾਰੀ ਹੁੰਦੇ ਹਨ ਤਾਂ ਉਨ੍ਹਾਂ ਲਈ ਕੋਈ ਦੂਜਾ ਨਹੀਂ ਹੁੰਦਾ। ਉਨ੍ਹਾਂ ਦੇ ਨੇਤਰ ਖੁਲ੍ਹੇ ਹੁੰਦੇ ਹਨ ਅਤੇ ਉਹ ਹਰ ਥਾਂ ਪ੍ਰਭੂ ਦਾ ਹੀ ਦਰਸ਼ਨ ਕਰਦੇ ਹਨ। ਜਦੋਂ ਉਨ੍ਹਾਂ ਦਾ ਸਰੀਰ ਛੁਟਦਾ ਹੈ ਤਾਂ ਸਾਰੇ ਤੱਤ, ਤੱਤਾਂ ਵਿਚ ਲੈਅ ਹੋ ਜਾਂਦੇ ਹਨ। ਸੂਖਸ਼ਮ ਤੇ ਕਾਰਨ ਸਰੀਰ ਟੁੱਟ ਜਾਂਦੇ ਹਨ ਉਨ੍ਹਾਂ ਦਾ ਆਤਮਾ ਪਹਿਲਾਂ ਹੀ ਪ੍ਰਭੂ ਵਿਚ ਲੀਨ ਹੋਇਆ ਹੁੰਦਾ ਹੈ। ਉਹ ਸਰੀਰ ਦੇ ਨਾਸ਼ ਉਪਰੰਤ ਨਾ ਕਿਤੇ ਆਉਂਦੇ ਹਨ, ਨਾ ਹੀ ਕਿਤੇ ਜਾਂਦੇ ਹਨ-

***ਨਹ ਕਿਛੁ ਜਨਮੈ ਨਹ ਕਿਛੁ ਮਰੈ॥***
***ਆਪਨ ਚਲਿਤੁ ਆਪ ਹੀ ਕਰੈ॥***
***ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ॥***
***ਆਗਿਆਕਾਰੀ ਧਾਰੀ ਸਭ ਸ੍ਰਿਸਟਿ॥***
***ਆਪੇ ਆਪਿ ਸਗਲ ਮਹਿ ਆਪਿ॥***
***ਅਨਿਕ ਜੁਗਤਿ ਰਚਿ ਥਾਪਿ ਉਥਾਪਿ॥***
***ਅਬਿਨਾਸੀ ਨਾਹੀ ਕਿਛੁ ਖੰਡ॥***

*ਧਾਰਣ ਧਾਰਿ ਰਹਿਓ ਬ੍ਰਹਮੰਡ॥*
*ਅਲਖ ਅਭੇਵ ਪੁਰਖ ਪਰਤਾਪ॥*
*ਆਪਿ ਜਪਾਏ ਤ ਨਾਨਕ ਜਾਪ॥ ਪੰਨਾ - 281*

ਸੋ ਇਸ ਤਰ੍ਹਾਂ ਉਨ੍ਹਾਂ ਦੇ ਅੰਦਰ ਪੂਰਨ ਗਿਆਨ ਹੁੰਦਾ ਹੈ ਅਤੇ ਕੋਈ ਵੀ ਸ਼ੰਕਾ ਉਨ੍ਹਾਂ ਦੇ ਮਨ ਵਿਚ ਨਹੀਂ ਰਿਹਾ ਕਰਦਾ, ਉਨ੍ਹਾਂ ਨੂੰ ਅੰਦਰ ਵੀ ਵਾਹਿਗੁਰੂ ਦਿਸਦਾ ਹੈ, ਬਾਹਰ ਵੀ ਵਾਹਿਗੁਰੂ ਦਿਸਦਾ ਹੈ। ਵਾਹਿਗੁਰੂ ਜੀ ਆਪ ਹੀ ਖੇਲ੍ਹ ਕਰ ਰਹੇ, ਆਪ ਹੀ ਅਨੇਕ ਰੂਪ ਧਾਰ ਕੇ ਕ੍ਰਿਆ ਕਰ ਰਹੇ ਹਨ। ਸੋ ਸੰਤ ਜਨਾਂ ਦਾ ਦੇਖਣਾ ਵੀ ਬ੍ਰਹਮ ਹੈ, ਸੁਣਨਾ ਭੀ ਬ੍ਰਹਮ ਹੈ। ਅੰਦਰ ਬਾਹਰ ਵਸਦਾ ਭੀ ਓਹੀ ਦਿਸਦਾ ਹੈ ਜਿਵੇਂ ਕਿ ਫੁਰਮਾਨ ਹੈ -

*ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ॥*
*ਸੰਤ ਜਨਾ ਕੈ ਹਿਰਦੈ ਸਭਿ ਧਰਮ॥*
*ਸੰਤ ਜਨਾ ਸੁਨਹਿ ਸੁਭ ਬਚਨ॥*
*ਸਰਬ ਬਿਆਪੀ ਰਾਮ ਸੰਗਿ ਰਚਨ॥*
*ਜਿਨਿ ਜਾਤਾ ਤਿਸ ਕੀ ਇਹ ਰਹਤ॥*
*ਸਤਿ ਬਚਨ ਸਾਧੂ ਸਭਿ ਕਹਤ॥*
*ਜੋ ਜੋ ਹੋਇ ਸੋਈ ਸੁਖੁ ਮਾਨੈ॥*
*ਕਰਨ ਕਰਾਵਨਹਾਰੁ ਪ੍ਰਭੁ ਜਾਨੈ॥*
*ਅੰਤਰਿ ਬਸੇ ਬਾਹਰਿ ਭੀ ਓਹੀ॥*
*ਨਾਨਕ ਦਰਸਨੁ ਦੇਖਿ ਸਭ ਮੋਹੀ॥ ਪੰਨਾ - 294*

ਜਿਵੇਂ ਭਾਈ ਘਨਈਆ ਆਪਣੇ ਬਿਗਾਨਿਆਂ ਤੇ ਵੈਰੀ ਮਿਤਰਾਂ ਵਿਚ ਪ੍ਰਭੂ ਦਾ ਹੀ ਰੂਪ ਦੇਖਦਾ ਸੀ, ਸੋ ਅਜਿਹੀ ਦ੍ਰਿਸ਼ਟੀ ਵਾਲੇ ਪੁਰਸ਼ਾਂ ਨੂੰ ਬ੍ਰਹਮਗਿਆਨੀ ਆਖਿਆ ਜਾਂਦਾ ਹੈ। ਗੁਰੂ ਮਹਾਰਾਜ ਜੀ ਦੇ ਪਾਸ ਜਦੋਂ ਉਨ੍ਹਾਂ ਦੀ ਸ਼ਕਾਇਤ ਕੀਤੀ ਗਈ, ਗੁਰੂ ਮਹਾਰਾਜ ਜੀ ਨੇ ਉਨ੍ਹਾਂ ਦੇ ਬਚਨ ਸੁਣ ਕੇ ਆਪਣੇ ਪਾਸੋਂ ਮਲ੍ਹਮ ਦੀ ਡੱਬੀ ਤੇ ਪੱਟੀਆਂ ਦੇ ਕੇ ਕਿਹਾ ਕਿ ਭਾਈ ਘਨਈਆ! ਤੂੰ ਸਤਿ ਨੂੰ ਪਛਾਣ ਲਿਆ ਹੈ, ਤੇਰੇ ਨੇਤਰ ਪੂਰਨ ਤੌਰ ਤੇ ਖੁਲ੍ਹੇ ਹਨ। ਹੁਣ ਤੂੰ ਜਿਥੇ ਮੈਨੂੰ ਪਾਣੀ ਪਿਲਾਂਦਾ ਹੈਂ, ਉਥੇ ਮਲ੍ਹਮ ਤੇ ਪੱਟੀਆਂ ਵੀ ਵਰਤਿਆ ਕਰ। ਸੋ ਇਸ ਤਰ੍ਹਾਂ ਦੇ ਨਾਲ ਇਹ ਜੀਵ ਸੰਸਾਰ ਅੰਦਰ ਡੋਲਦਾ ਫਿਰਦਾ ਹੈ -

*ਕਵਨ ਰੂਪ ਦ੍ਰਿਸਟਿਓ ਬਿਨਸਾਇਓ॥*
*ਕਤਹਿ ਗਇਓ ਉਹੁ ਕਤ ਤੇ ਆਇਓ॥ ਪੰਨਾ - 736*

*ਧਾਰਨਾ - ਹੋ ਕੇ ਪ੍ਰਾਣਾਂ ਦਾ ਵਿਜੋਗ, ਜੀਵ ਕਿਥੇ ਜਾਂਦਾ ਹੈ -2,2*
*ਜੀਵ ਕਿਥੇ ਜਾਂਦਾ ਹੈ, - 4, 2*
*ਹੋ ਕੇ ਪ੍ਰਾਣਾਂ ਦਾ ਵਿਜੋਗ..............-2*

ਸਾਧਸੰਗਤ ਜੀ! ਧਿਆਨ ਨਾਲ ਸੁਣਿਓਂ ਕਿਉਂਕਿ ਇਹ ਸਾਰੀਆਂ ਗੱਲਾਂ ਸਾਡੇ ਨਾਲ ਵਰਤਣ ਵਾਲੀਆਂ ਹਨ ਅਤੇ ਅਸੀਂ ਇਨ੍ਹਾਂ ਤੋਂ ਅਗਿਆਤ ਹਾਂ ਜਿਸ ਦਾ ਸਾਨੂੰ ਪਤਾ ਨਹੀਂ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸਰੀਰ ਦੀ ਤਾਂ ਗਤੀ ਅੱਡ-ਅੱਡ ਹੈ। ਇਕ ਮਸਾਣਾਂ ਵਿਚ ਲਿਜਾਂਦੇ ਹਨ, ਇਕ ਦੱਬ ਆਉਂਦੇ ਹਨ, ਇਕ ਖੁਲ੍ਹੇ ਮਸਾਣਾਂ ਵਿਚ ਕੁੱਤੇ ਬਿੱਲਿਆਂ ਦੇ ਖਾਣ ਲਈ ਸੁੱਟ ਦਿੰਦੇ ਹਨ, ਇਕ ਪਾਣੀ ਵਿਚ ਰੋੜ੍ਹ ਦਿੰਦੇ ਹਨ, ਇਕ ਜਦੋਂ ਸਰੀਰ ਛੱਡਿਆ ਜਾਂਦਾ ਹੈ ਤਾਂ ਹਸਦੇ ਹਨ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

***ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ॥***
***ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ॥***
***ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਇ॥***

***ਪੰਨਾ - 648***

ਇਨ੍ਹਾਂ ਨੂੰ ਕਿਸੇ ਨੂੰ ਵੀ ਪਤਾ ਨਹੀਂ, ਜੀਵ ਕਿਥੇ ਚਲਿਆ ਜਾਂਦਾ ਹੈ -

***ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ॥***
***ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ॥***

***ਪੰਨਾ - 609***

ਦੇਹੀ ਵਿਚ ਜੋ ਜੀਵ ਆਤਮਾ ਵਸਦਾ ਹੈ ਉਸ ਦੀਆਂ ਗਤੀਆਂ ਵਿਸਥਾਰ ਨਾਲ ਦੱਸੀਆਂ ਜਾ ਚੁੱਕੀਆਂ ਹਨ, ਇਨ੍ਹਾਂ ਵਿਚੋਂ ਜੋ ਗਿਆਨਵਾਨ ਹੁੰਦਾ ਹੈ, ਜਿਸ ਨੇ ਪੂਰਨ ਰੂਪ ਵਿਚ ਹਉਮੈ ਦਾ ਨਾਸ਼ ਕਰਕੇ ਆਪਣੇ ਸਵੈ ਸਰੂਪ ਨੂੰ ਪਛਾਣ ਲਿਆ ਹੈ, ਉਹ ਜਿਥੇ ਵੀ, ਜਿਸ ਹਾਲਤ ਵਿਚ ਵੀ ਸਰੀਰ ਛੱਡੇ ਉਹਦੇ ਤੱਤ ਉਥੇ ਹੀ ਤੱਤਾਂ ਵਿਚ ਲੀਨ ਹੋ ਜਾਂਦੇ ਹਨ, ਉਸ ਦਾ ਸੂਖਸ਼ਮ ਸਰੀਰ, ਲਿੰਗ ਸਰੀਰ (ਕਾਰਨ ਸਰੀਰ) ਭੰਗ ਹੋ ਜਾਂਦਾ ਹੈ ਅਤੇ ਆਪਣੇ ਅਸਲੇ ਵਿਚ ਸਮਾਅ ਜਾਂਦਾ ਹੈ। ਐਸੈ ਪੁਰਸ਼ ਨੂੰ ਵਿਦੇਹ ਮੁਕਤੀ ਵਿਚ ਓਨਾਂ ਚਿਰ ਦੇਰ ਲਗਦੀ ਹੈ ਜਿੰਨਾਂ ਚਿਰ ਦੇਹ ਪਾਤ ਨਹੀਂ ਹੁੰਦੀ। ਦੇਹ ਪਾਤ ਹੋਣ ਦੇ ਪਿਛੋਂ ਬ੍ਰਹਮ ਰੂਪ ਹੋ ਜਾਂਦਾ ਹੈ ਭਾਵੇਂ ਕਿਸੇ ਵੀ ਥਾਂ, ਕਿਸੇ ਵੀ ਹਾਲਤ ਵਿਚ ਦੇਹ ਦਾ ਤਿਆਗ ਕਰੇ।

***ਸ੍ਵੈਯਾ - ਤਟ ਤੀਰਥ ਮਾਹਿ ਤਜੇ ਤਨ ਕੋ***
***ਉਤ ਊਖਰ ਦੇਸ਼ ਵਿਖੇ ਤਨ ਡਾਰੇ।***
***ਦਿੱਜ ਮੰਦਰ ਮੇਂ ਤਨ ਤਿਆਗ ਕਰੇ***
***ਉਤ ਜਾਯ ਮਰੇ ਵਹੁ ਨੀਚ ਦੁਆਰੇ।***
***ਹਰਿ ਧਿਆਨ ਧਰੇ ਤਨ ਤਿਆਗ ਕਰੇ***
***ਉਤ ਹਾ ਹਾ ਕਰੇ ਦ੍ਰਿਗ ਤੋ ਜਲ ਡਾਰੇ।***
***ਤਨ ਡਾਰਤ ਹੀ ਸੁਖ ਸਿੰਧੁ ਭਯੋ***

***ਨਹਿ ਔਰ ਤਨੂ ਹਿਤ ਲੋਕ ਪਧਾਰੇ।***

ਸਰੀਰ ਭਾਵੇਂ ਪੁਰਾਣੇ ਵਿਸ਼ਵਾਸ਼ਾਂ ਦੇ ਮੁਤਾਬਿਕ ਕਾਸ਼ੀ ਵਿਚ ਛੱਡੇ ਜਾਂ ਮਗਹਰ ਵਿਚ ਛੱਡੇ, ਜਾਂ ਕਿਸੇ ਮੰਦੇ ਬੰਦੇ ਦੇ ਘਰ ਛੱਡੇ, ਰਿਸ਼ਟ-ਪੁਸ਼ਟ, ਤੰਦਰੁਸਤ, ਸਿੱਧ ਆਸਣ ਵਿਚ ਛੱਡੇ, ਹਾਏ-ਹਾਏ ਕਰਦਾ ਜਾਂ ਮੂਰਛਤ ਹੋ ਕੇ ਛੱਡੇ, ਉਸ ਦੇ ਪ੍ਰਾਣ ਕਿਤੇ ਆਉਂਦੇ ਜਾਂਦੇ ਨਹੀਂ ਹਨ। ਉਹ ਆਪਣੇ ਆਪ ਹੀ ਆਦਿ ਵਿਚ ਲੀਨ ਹੋ ਜਾਂਦੇ ਹਨ ਅਤੇ ਉਹ ਅਬਿਨਾਸੀ ਦੇਵ ਵਾਹਿਗੁਰੂ ਵਿਚ ਏਕੀ ਭਾਵ ਨੂੰ ਪ੍ਰਾਪਤ ਹੋ ਜਾਂਦਾ ਹੈ। ਜਿਸ ਤਰ੍ਹਾਂ ਦੇ ਨਾਲ ਬਹਿੰਦੀਆਂ ਹੋਈਆਂ ਅਨੇਕਾਂ ਨਦੀਆਂ ਸਮੁੰਦਰ ਵਿਚ ਰਲ ਜਾਂਦੀਆਂ ਹਨ ਇਸੇ ਤਰ੍ਹਾਂ ਨਾਲ ਗਿਆਨਵਾਨ ਆਪਣੇ ਨਾਮ ਰੂਪ ਨੂੰ ਛੱਡ ਦਿੱਬਯ ਪੁਰਸ਼ ਵਿਚ ਲੀਨ ਹੋ ਜਾਂਦਾ ਹੈ ਅਤੇ ਉਪਾਧ ਰਹਿਤ ਘਟਾ ਅਕਾਸ਼ ਦੀ ਨਿਆਈ ਪਰੀਪੂਰਨ ਭਾਵ ਦੀ ਪ੍ਰਾਪਤੀ ਹੋ ਕੇ ਕੇਵਲ ਮੁਕਤ ਨੂੰ ਪ੍ਰਾਪਤ ਹੋ ਜਾਂਦਾ ਹੈ। ਗੁਰੂ ਮਹਾਰਾਜ ਜੀ ਦਾ ਜਿਸ ਤਰ੍ਹਾਂ ਫੁਰਮਾਨ ਹੈ -

***ਜਿਉ ਜਲ ਮਹਿ ਜਲੁ ਆਇ ਖਟਾਨਾ॥***
***ਤਿਉ ਜੋਤੀ ਸੰਗਿ ਜੋਤਿ ਸਮਾਨਾ॥***
***ਪੰਨਾ - 278***

ਬਾਣੀ ਵਿਚ ਫੁਰਮਾਨ ਆਉਂਦਾ ਹੈ -

***ਬਾਜੀਗਰਿ ਜੈਸੇ ਬਾਜੀ ਪਾਈ॥***
***ਨਾਨਾ ਰੂਪ ਭੇਖ ਦਿਖਲਾਈ॥***
***ਸਾਂਗੁ ਉਤਾਰਿ ਥੰਮਿਓ ਪਾਸਾਰਾ॥***
***ਤਬ ਏਕੋ ਏਕੰਕਾਰਾ॥*** ***ਪੰਨਾ - 736***

ਇਹ ਸਾਰਾ ਪਸਾਰਾ ਏਕੰਕਾਰ ਦਾ ਹੈ ਉਹ ਆਪ ਹੀ ਅਨੇਕ ਰੂਪਾਂ ਦੇ ਵਿਚ ਖੇਲ੍ਹ ਰਿਹਾ ਹੈ। ਜਦੋਂ ਗਿਆਨਵਾਨ ਨੂੰ ਇਸ ਤੱਤ੍ਹ ਦਾ ਪੂਰੀ ਤਰ੍ਹਾਂ ਨਾਲ ਗਿਆਨ ਹੋ ਕੇ ਭੇਦ ਭਰਮ, ਕਰਤਤ੍ਹ ਭਰਮ, ਸੰਗ ਭਰਮ, ਜਗਤ ਤੇ ਬ੍ਰਹਮ ਭਰਮ, ਵਿਕਾਰ ਭਰਮ ਦਾ ਨਾਸ਼ ਹੋ ਜਾਂਦਾ ਹੈ ਤਾਂ ਇਕੋ ਵਾਹਿਗੁਰੂ ਜੀ ਹਰ ਥਾਂ ਆਪਣੀ ਮਹਿਮਾ ਵਿਚ ਆਪ ਸਥਿਤ ਨਜ਼ਰ ਆਉਂਦਾ ਹੈ। ਜਿਸ ਤਰ੍ਹਾਂ ਅਸੀਂ ਮੰਨਦੇ ਹਾਂ - ਮਟਾ ਅਕਾਸ਼, ਘਟਾ ਅਕਾਸ਼, ਮੇਘਾ ਅਕਾਸ਼ ਅਤੇ ਮਹਾਂ ਅਕਾਸ਼ ਇਹ ਅਕਾਸ਼ ਦੀ ਵੰਡ ਕੇਵਲ ਉਪਾਧੀ ਕਰਕੇ ਹੋਇਆ ਕਰਦੀ ਹੈ। ਜਦੋਂ ਉਹ ਉਪਾਧੀਆਂ ਖਤਮ ਜੋ ਜਾਣ ਤਾਂ ਇਕੋ ਅਕਾਸ਼ ਰਹਿ ਜਾਂਦਾ ਹੈ।

***ਸਹਸ ਘਟਾ ਮਹਿ ਏਕੁ ਆਕਾਸੁ॥***
***ਘਟ ਫੂਟੇ ਤੇ ਓਹੀ ਪ੍ਰਗਾਸੁ॥*** ***ਪੰਨਾ - 736***

ਜਿਸ ਤਰ੍ਹਾਂ ਸਮੁੰਦਰ ਦੀਆਂ ਤੂਫਾਨੀ ਲਹਿਰਾਂ ਓਪਰੀ ਨਿਗ੍ਹਾ ਨਾਲ ਭੁਲੇਖਾ ਪਾ ਦਿੰਦੀਆਂ ਹਨ ਕਿ ਸਮੁੰਦਰ ਹੋਰ ਹੈ ਤੇ ਲਹਿਰਾਂ ਹੋਰ ਹਨ ਪਰ ਜਦੋਂ ਅਸੀਂ ਦੀਰਘ ਵਿਚਾਰ ਕਰਦੇ ਹਾਂ ਤਾਂ ਸਾਡੇ ਭਰਮ ਦਾ ਨਾਸ਼ ਹੋ ਜਾਂਦਾ ਹੈ ਕਿ ਇਹ ਤਾਂ ਇਕੋ ਸਮੁੰਦਰ ਆਪਣੀ ਮੌਜ ਵਿਚ ਉਛਲ ਰਿਹਾ ਹੈ। ਇਸੇ ਤਰ੍ਹਾਂ ਨਾਲ -

***ਜਲ ਤੇ ਊਠਹਿ ਅਨਿਕ ਤਰੰਗਾ॥***

*ਕਨਿਕ ਭੂਖਨ ਕੀਨੇ ਬਹੁ ਰੰਗਾ॥*
*ਬੀਜੁ ਬੀਜਿ ਦੇਖਿਓ ਬਹੁ ਪਰਕਾਰਾ॥*
*ਫਲ ਪਾਕੇ ਤੇ ਏਕੰਕਾਰਾ॥* *ਪੰਨਾ - 736*

ਸਾਖੀ ਅਰ ਬ੍ਰਹਮ ਦਾ ਵਾਸਤਵ ਅਭੇਦ ਹੈ ਜਿਸ ਤਰ੍ਹਾਂ ਪਾਣੀ, ਪਾਣੀ ਵਿਚ ਅਭੇਦ ਹੋ ਜਾਂਦਾ ਹੈ; ਦੁੱਧ, ਦੁੱਧ ਵਿਚ ਅਭੇਦ ਹੋ ਜਾਂਦਾ ਹੈ, ਇਸੇ ਤਰ੍ਹਾਂ ਨਾਲ ਗਿਆਨਵਾਨ ਵਾਹਿਗੁਰੂ ਜੀ ਵਿਚ ਪਹਿਲਾਂ ਹੀ ਅਭੇਦ ਹੁੰਦਾ ਹੈ। ਉਸਦਾ ਆਪਣਾ ਕੋਈ ਅਸਿਤਤ੍ਵ ਨਹੀਂ ਹੁੰਦਾ। ਉਹ ਆਪਣੇ ਆਪ ਨੂੰ ਸਾਖੀ ਬ੍ਰਹਮ ਰੂਪ ਨਿਸ਼ਚੇ ਕਰ ਲੈਂਦਾ ਹੈ। ਉਸ ਵਿਚ ਦੇਹ ਹੰਗਤਾ, ਦੇਹ ਮਮਤਾ, ਬਿਲਕੁਲ ਹੀ ਖਤਮ ਹੋ ਜਾਇਆ ਕਰਦੀ ਹੈ। ਉਸ ਦਾ ਨਿਸ਼ਚਾ ਹੁੰਦਾ ਹੈ ਕਿ ਨਾ ਮੈਂ ਦੇਹ ਹਾਂ, ਨਾ ਪ੍ਰਾਣ ਹਾਂ, ਨਾ ਮਾਇਆ ਹਾਂ, ਨਾ ਕਾਮ ਹਾਂ, ਨਾ ਕ੍ਰੋਧ ਹਾਂ; ਮੇਰਾ ਸਰੂਪ ਇਨ੍ਹਾਂ ਸਾਰਿਆਂ ਤੋਂ ਪਰ੍ਹੇ ਸਾਖੀ ਬ੍ਰਹਮ ਹੈ। ਨਾ ਮੇਰਾ ਲਿੰਗ ਸਰੀਰ ਹੈ, ਨਾ ਮੈਂ ਸੂਖਸ਼ਮ ਸਰੀਰ ਹਾਂ, ਨਾ ਮੈਂ ਮਨ ਹਾਂ, ਨਾ ਜੀਭਾ ਹਾਂ, ਨਾ ਮੈਂ ਸ੍ਰੋਤਾ ਹਾਂ, ਨਾ ਮੈਂ ਹੱਥ ਹਾਂ, ਨਾ ਪੈਰ ਹਾਂ, ਨਾ ਮੇਰੀ ਜਾਗ੍ਰਤ ਅਵਸਥਾ ਹੈ, ਅਣੂ ਮਾਤਰ ਵੀ ਮੇਰੀ ਸਖੋਪਤ ਅਵਸਥਾ ਨਹੀਂ ਹੈ, ਨਾ ਤੁਰੀਆ ਅਵਸਥਾ ਹੈ, ਨਾ ਮੇਰਾ ਦੇਸ਼ ਹੈ, ਨਾ ਮੈਂ ਕਾਲਾ ਹਾਂ, ਨਾ ਮੈਂ ਗੋਰਾ ਹਾਂ, ਨਾ ਮੈਂ ਸੰਧਿਆ ਰੂਪ ਭਰਮ ਹਾਂ, ਨਾ ਮੈਂ ਦੇਹ ਹਾਂ, ਨਾ ਮੈਂ ਮੰਦਰ ਹਾਂ, ਨਾ ਮੈਂ ਤੀਰਥ ਹਾਂ, ਨਾ ਮੈਂ ਸੇਵਾ ਹਾਂ, ਨਾ ਮੈਂ ਗਿਆਨ ਹਾਂ, ਨਾ ਮੇਰਾ ਕੋਈ ਨਾਮ ਹੈ, ਨਾ ਕੋਈ ਮੈਨੂੰ ਬੰਧਨ ਹੈ, ਨਾ ਮੇਰਾ ਕੋਈ ਜਨਮ ਹੈ, ਨਾ ਮੈਨੂੰ ਪੁੰਨ ਹੈ, ਨਾ ਪਾਪ ਹੈ, ਨਾ ਮੈਂ ਸ਼ੁਭ, ਨਾ ਮੈਂ ਅਸ਼ੁਭ, ਨਾ ਮੈਂ ਜੀਵ ਹਾਂ, ਨਾ ਜਗਤ ਹਾਂ, ਕਿੰਤੂ ਇਨ ਸਭਨਾਂ ਦਾ ਪ੍ਰਕਾਸ਼ਕ ਸਾਖੀ ਚੇਤਨ ਹਾਂ। ਨਾ ਮੇਰੇ ਵਿਚ ਦ੍ਵੈਤ ਹੈ, ਨਾ ਵੇਦ ਦੀ ਵਿਧੀ ਹੈ, ਨਾ ਮੈਂ ਨੇੜੇ ਹਾਂ, ਨਾ ਮੈਂ ਦੂਰ ਹਾਂ, ਨਾ ਹੀ ਮੇਰੇ ਵਾਸਤੇ ਕੋਈ ਇਕਾਂਤ ਹੈ, ਨਾ ਹੀ ਕੋਈ ਵਿਧੀ ਬੋਧ ਹੈ, ਨਾ ਮੈਂ ਪ੍ਰਿਥਵੀ ਹਾਂ, ਨਾ ਵਾਯੂ ਹਾਂ, ਨਾ ਅਕਾਸ਼ ਹਾਂ, ਨਾ ਜਲ ਹਾਂ, ਨਾ ਅਗਨੀ ਹਾਂ। ਨਾ ਮੈਂ ਨੀਚ ਹਾਂ, ਨਾ ਉਚਾ ਹਾਂ, ਨਾ ਬ੍ਰਹਮਾ ਹਾਂ, ਨਾ ਸ਼ਿਵ ਹਾਂ, ਨਾ ਮੈਂ ਚੰਦਰਮਾ ਹਾਂ, ਨਾ ਸੂਰਜ ਹਾਂ, ਨਾ ਮੈਂ ਅਗੰਮ ਹਾਂ, ਨਾ ਅਗੋਚਰ ਹਾਂ, ਨਾ ਅਲੇਖ ਹਾਂ, ਨਾ ਧਿਆਤਾ ਹਾਂ, ਨਾ ਧਿਆਨ ਹਾਂ, ਨਾ ਧੇਅ ਹਾਂ, ਨਾ ਮਨ ਹਾਂ, ਨਾ ਮੈਨੂੰ ਠੰਢ ਹੈ, ਨਾ ਗਰਮੀ ਹੈ, ਨਾ ਪਿਆਸ ਹੈ, ਨਾ ਭੁੱਖ ਹੈ, ਨਾ ਕੋਈ ਮੇਰਾ ਮਿੱਤਰ ਹੈ, ਨਾ ਦੁਸ਼ਮਣ ਹੈ, ਨਾ ਮੇਰੀ ਹਾਰ ਹੈ, ਨਾ ਜਿੱਤ ਹੈ, ਪੂਰਬ, ਪੱਛਮ, ਉਤੇ, ਨੀਚੇ ਨਾ ਕੋਈ ਦਿਸ਼ਾ ਹੈ ਪ੍ਰੰਤੂ ਪਰੀਪੂਰਨ ਅਖੰਡ ਨਿਰੰਕਾਰ ਜੋਤੀ ਪਾਰਬ੍ਰਹਮ ਹਾਂ। ਇਹ ਆਪਣਾ ਸਰੂਪ ਨਿਸ਼ਚੇ ਕਰਕੇ ਸਾਰੇ ਦ੍ਵੰਦਾਂ ਦਾ ਨਾਸ਼ ਕਰਕੇ ਬ੍ਰਹਮਗਿਆਨੀ ਹੋ ਜਾਂਦਾ ਹੈ। ਗੁਰਬਾਣੀ ਅਨੁਸਾਰ -

*ਅਚਰਜ ਕਥਾ ਮਹਾ ਅਨੂਪ॥*
*ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥*
*ਨਾ ਇਹੁ ਬੂਢਾ ਨਾ ਇਹੁ ਬਾਲਾ॥*
*ਨਾ ਇਸੁ ਦੂਖੁ ਨਹੀ ਜਮ ਜਾਲਾ॥*
*ਨਾ ਇਹੁ ਬਿਨਸੈ ਨਾ ਇਹੁ ਜਾਇ॥*

*ਆਦਿ ਜੁਗਾਦੀ ਰਹਿਆ ਸਮਾਇ॥*
*ਨਾ ਇਸੁ ਉਸਨੁ ਨਹੀ ਇਸੁ ਸੀਤੁ॥*
*ਨਾ ਇਸੁ ਦੁਸਮਨੁ ਨਾ ਇਸੁ ਮੀਤੁ॥*
*ਨਾ ਇਸੁ ਹਰਖੁ ਨਹੀ ਇਸੁ ਸੋਗੁ॥*
*ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ॥*
*ਨਾ ਇਸੁ ਬਾਪੁ ਨਹੀ ਇਸੁ ਮਾਇਆ॥*
*ਇਹੁ ਅਪਰੰਪਰੁ ਹੋਤਾ ਆਇਆ॥*
*ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥*
*ਘਟ ਘਟ ਅੰਤਰਿ ਸਦ ਹੀ ਜਾਗੈ॥*
*ਤੀਨਿ ਗੁਣਾ ਇਕ ਸਕਤਿ ਉਪਾਇਆ॥*
*ਮਹਾ ਮਾਇਆ ਤਾ ਕੀ ਹੈ ਛਾਇਆ॥*
*ਅਛਲ ਅਛੇਦ ਅਭੇਦ ਦਇਆਲ॥*
*ਦੀਨ ਦਇਆਲ ਸਦਾ ਕਿਰਪਾਲ॥*
*ਤਾ ਕੀ ਗਤਿ ਮਿਤਿ ਕਛੂ ਨ ਪਾਇ॥*
*ਨਾਨਕ ਤਾ ਕੈ ਬਲਿ ਬਲਿ ਜਾਇ॥*
*ਪੰਨਾ - 868*

*ਧਾਰਨਾ - ਦੱਸੋ ਪਿਆਰਿਓ ਕੌਣ ਦੇਹੀ ਵਿਚ ਵਸਦੈ - 2*
*ਕੌਣ ਦੇਹੀ ਵਿਚ ਵਸਦੈ - 4, 2.*
*ਦੱਸੋ ਪਿਆਰਿਓ ਕੌਣ,..............-2*

*ਨਾ ਇਹੁ ਜੋਗੀ ਨਾ ਅਵਧੂਤਾ॥*
*ਨਾ ਇਸੁ ਮਾਇ ਨ ਕਾਹੂ ਪੂਤਾ॥*
*ਇਆ ਮੰਦਰ ਮਹਿ ਕੌਨ ਬਸਾਈ॥*
*ਤਾ ਕਾ ਅੰਤੁ ਨ ਕੋਊ ਪਾਈ॥ ਪੰਨਾ - 871*

ਅਗਿਆਨ ਰਹਿਤ ਹੋ ਕੇ ਜੋ ਇਸ ਸਰੀਰ ਵਿਚ ਵਸ ਰਿਹਾ ਹੈ ਉਹ ਆਪ ਹੀ ਵਾਹਿਗੁਰੂ ਹੈ ਜਿਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ-

*ਨਾ ਇਹੁ ਗਿਰਹੀ ਨਾ ਓਦਾਸੀ॥*
*ਨਾ ਇਹੁ ਰਾਜ ਨ ਭੀਖ ਮੰਗਾਸੀ॥*
*ਨਾ ਇਸੁ ਪਿੰਡੁ ਨ ਰਕਤੂ ਰਾਤੀ॥*
*ਨਾ ਇਹੁ ਬ੍ਰਹਮਨੁ ਨਾ ਇਹੁ ਖਾਤੀ॥*
*ਨਾ ਇਹੁ ਤਪਾ ਕਹਾਵੈ ਸੇਖੁ॥*
*ਨਾ ਇਹੁ ਜੀਵੈ ਨ ਮਰਤਾ ਦੇਖੁ॥*
*ਇਸੁ ਮਰਤੇ ਕਉ ਜੇ ਕੋਊ ਰੋਵੈ॥*
*ਜੋ ਰੋਵੈ ਸੋਈ ਪਤਿ ਖੋਵੈ॥*

*ਗੁਰ ਪ੍ਰਸਾਦਿ ਮੈ ਡਗਰੋ ਪਾਇਆ॥*
*ਜੀਵਨ ਮਰਨ ਦੋਊ ਮਿਟਵਾਇਆ॥*
*ਕਹੁ ਕਬੀਰ ਇਹੁ ਰਾਮ ਕੀ ਅੰਸੁ॥*
*ਜਸ ਕਾਗਦ ਪਰ ਮਿਟੈ ਨ ਮੰਸੁ॥ ਪੰਨਾ - 871*

ਸਾਖੀ ਦੀ ਬ੍ਰਹਮ ਦੇ ਨਾਲ ਮੁਖ ਏਕਤਾ ਹੈ ਯਾਨਿ ਪੂਰੀ ਤਰ੍ਹਾਂ ਨਾਲ ਅਭੇਦ ਹੈ ਜਿਵੇਂ ਜਲ ਵਿਚ ਜਲ ਅਭੇਦ ਹੈ, ਦੁੱਧ ਵਿਚ ਦੁੱਧ ਅਭੇਦ ਹੋ ਜਾਂਦਾ ਹੈ ਇਵੇਂ ਹੀ ਸਾਖੀ ਤੇ ਬ੍ਰਹਮ ਵਾਸਤਵ ਵਿਚ ਅਭੇਦ ਹਨ ਪਰ ਅਗਿਆਨ ਹੋਣ ਨਾਲ ਸਾਖੀ ਜੀਵ ਹੇਠਾਂ ਪ੍ਰਾਕ੍ਰਿਤੀ ਵਿਚ ਐਨਾ ਨੀਵਾਂ ਉਤਰ ਜਾਂਦਾ ਹੈ ਕਿ ਇਹ ਆਪਣੇ ਆਪ ਨੂੰ ਸਾਢੇ ਤਿੰਨ ਹੱਥ ਦੀ ਦੇਹ ਮੰਨਦਾ ਹੈ। ਦੇਹ ਦੇ ਧਰਮਾਂ ਨੂੰ ਆਪਣਾ ਧਰਮ ਮੰਨਦਾ ਹੈ, ਭੇਦ ਭਰਮ ਹੋਣ ਕਰਕੇ ਕਾਲਾ, ਗੋਰਾ, ਪੁੰਨੀ, ਪਾਪੀ, ਮੰਨਣ ਲਗ ਜਾਂਦਾ ਹੈ। ਕ੍ਰਿਸ਼ਨ ਮਹਾਰਾਜ ਦੇ ਅਜਿਹੇ ਪੁਰਸ਼ਾਂ ਬਾਰੇ ਗੀਤਾ ਵਿਚ ਫੁਰਮਾਨ ਹਨ -

ਬੁੱਧਹੀਨ ਪੁਰਸ਼ ਮੇਰੇ ਅੰਤਮ ਅਬਿਨਾਸੀ ਪਰਮ ਭਾਵਕ ਅਤੇ ਅਵਿਅਕਤ ਮਨ ਇੰਦ੍ਰੀਆਂ ਤੋਂ ਪਰ੍ਹੇ ਨੂੰ ਨਾ ਜਾਣਦੇ ਹੋਏ ਸੱਚ ਦਾ ਅਨੰਦ ਪ੍ਰਮਾਤਮਾ ਨੂੰ ਵਿਅਕਤ ਵਾਲਾ ਮੰਨਦੇ ਹਨ। ਆਪਣੀ ਯੋਗ ਮਾਇਆ ਵਿਚ ਛੁਪਿਆ ਹੋਇਆ ਮੈਂ ਸਾਰਿਆਂ ਨੂੰ ਪ੍ਰਤੱਖ ਨਹੀਂ ਹੁੰਦਾ। ਇਸ ਵਾਸਤੇ ਮੂੜ, ਗਿਆਨ ਰਹਿਤ ਮਨੁੱਖ ਅਬਿਨਾਸੀ ਪ੍ਰਮ ਭਾਵ ਨੂੰ ਤਤ੍ਵ ਨਾਲ ਨਹੀਂ ਜਾਣਦੇ। ਪ੍ਰਮਾਤਮਾ ਕੋ ਤੋ ਕਹਾਂ, ਆਤਮਾ ਕੋ ਭੀ ਨਹੀਂ ਜਾਨਤੇ। ਐਨੇ ਮੂੜ ਹਨ ਕਿ ਇਨ੍ਹਾਂ ਨੂੰ ਇਸ ਗੱਲ ਦਾ ਗਿਆਨ ਹੀ ਨਹੀਂ ਹੁੰਦਾ ਕਿ ਮੈਂ ਕੌਣ ਹਾਂ। ਅੰਨ੍ਹਾਂ ਵੀ ਆਪਣੇ ਆਪ ਨੂੰ ਜਾਣਦਾ ਹੈ ਪਰ ਇਹ ਆਪਣੇ ਆਪ ਨੂੰ ਨਹੀਂ ਜਾਣਦੇ, ਅੰਨ੍ਹੇ ਤੋਂ ਵੀ ਪਰ੍ਹੇ ਹਨ। ਬਹੁਤਾ ਕਰਕੇ ਐਨਾ ਹੀ ਜਾਣਦੇ ਹਨ ਕਿ ਮੈਂ ਦੇਹ ਹਾਂ, ਮੈਂ ਮਨੁੱਖ ਹਾਂ, ਮੈਂ ਬ੍ਰਾਹਮਣ ਹਾਂ, ਮੈਂ ਵੈਸ਼ ਹਾਂ, ਮੈਂ ਸ਼ੂਦਰ ਹਾਂ, ਮੈਂ ਗ੍ਰਿਹਸਤੀ ਹਾਂ, ਮੈਂ ਸਾਧੂ ਹਾਂ। ਜਿਵੇਂ ਰੱਸੀ ਵਿਚ ਸੱਪ ਦਾ ਭਰਮ ਪੈ ਜਾਂਦਾ ਹੈ, ਹਨ੍ਹੇਰੇ ਵਿਚ ਅਸੀਂ ਰੱਸੀ ਦੇ ਸੱਪ ਨੂੰ ਸੱਚਾ ਸਮਝਦੇ ਹਾਂ ਇਵੇਂ ਜਿਵੇਂ ਅਗਿਆਨੀ ਪੁਰਸ਼ ਆਪਣੇ ਅਬਿਨਾਸੀ ਸਰੂਪ ਨੂੰ ਛੱਡ ਕੇ ਆਪਣੇ ਆਪ ਨੂੰ ਦੇਹ ਸਮਝਦਾ ਹੈ ਅਤੇ ਫਲਸਰੂਪ ਦੁਖੀ ਰਹਿੰਦਾ ਹੈ। ਗਿਆਨਵਾਨ ਪੁਰਸ਼ ਨੂੰ ਆਪਣੇ ਸਰੂਪ ਦਾ ਗਿਆਨ ਹੋਣ ਕਰਕੇ ਉਹ ਜਨਮ ਮਰਣ ਤੋਂ ਰਹਿਤ ਹੋ ਕੇ ਆਪਣੇ ਪ੍ਰਮਾਤਮ ਸਰੂਪ ਵਿਚ ਅਸਥਿਤ ਰਹਿੰਦਾ ਹੈ ਅਤੇ ਭੁੱਲ ਕੇ ਵੀ ਉਸ ਦੇ ਗਿਆਨ ਦਾ ਕਦੇ ਨਾਸ਼ ਨਹੀਂ ਹੋਇਆ ਕਰਦਾ। ਇਹ ਪੂਰਨ ਗਿਆਨ ਦੀ ਸਥਿਤੀ ਜੀਵ ਨੂੰ ਉਸ ਸਮੇਂ ਪ੍ਰਾਪਤ ਹੁੰਦੀ ਹੈ ਜਦੋਂ ਪੂਰਨ ਸਤਿਗੁਰੂ ਪ੍ਰਸੰਨ ਹੋ ਕੇ ਇਸਨੂੰ ਗੁਰ ਉਪਦੇਸ਼ ਸੁਣਾਉਂਦਾ ਹੈ।

ਸਾਧਸੰਗਤ ਜੀ! ਆਪ ਨੇ ਜੀਵ ਦੀਆਂ ਛੇ ਗਤੀਆਂ ਬਾਰੇ ਬਹੁਤ ਹੀ ਵਿਸਥਾਰ ਨਾਲ ਸਰਵਣ ਕੀਤਾ। ਸੰਖੇਪ ਵਿਚ ਮੈਂ ਬੇਨਤੀ ਕਰਦਾ ਹਾਂ ਕਿ ਜਿਨ੍ਹਾਂ ਨੇ ਹੁਕਮ ਪਛਾਣ ਕੇ ਸਚਿਆਰ ਪਦ ਨੂੰ ਪਛਾਣ ਲਿਆ, ਉਥੋਂ ਹਉਮੈ ਦੀ ਅੰਸ ਬਿਲਕੁਲ ਖਤਮ ਹੋ ਜਾਂਦੀ ਹੈ।

ਭਾਈ ਤਿਲੋਕਾ ਜੀ ਰਾਜਕੁਮਾਰੀ ਨੂੰ ਸਮਝਾ ਰਹੇ ਹਨ ਕਿ ਜੀਵ ਸਰੀਰ ਛੱਡਣ ਤੋਂ ਬਾਦ ਕਿਥੇ ਚਲਿਆ ਜਾਂਦਾ ਹੈ। ਰਾਜਕੁਮਾਰੀ ਨੇ ਫੇਰ ਆਪਣੇ

ਭੋਲੇ ਭਾਅ ਵਿਚ ਭਾਈ ਤਿਲੋਕਾ ਜੀ ਨੂੰ ਕਿਹਾ ਕਿ ਐ ਸ੍ਰੇਸ਼ਟ ਪੁਰਸ਼! ਮੇਰੇ ਪਿਤਾ ਜੀ ਕੋਲ ਬਹੁਤ ਸਾਧਨ ਹਨ। ਤੂੰ ਜਿਹੜੀ ਇਹ ਗੱਲ ਕਰਦਾ ਹੈਂ ਕਿ ਮੈਂ ਚਲਿਆ ਜਾਣਾ ਹੈ, ਅਸੀਂ ਇਸ ਦੁਨੀਆਂ ਵਿਚ ਤੈਨੂੰ ਟੋਲ੍ਹ ਲਵਾਂਗੇ। ਜੇ ਤੂੰ ਦੱਸ ਦੇਵੇਂ ਕਿ ਕਿਥੇ ਜਾਣਾ ਹੈ ਤਾਂ ਤੇਰਾ ਬਹੁਤ ਹੀ ਉਪਕਾਰ ਮੰਨਾਂਗੀ। ਉਸ ਵੇਲੇ ਉਸ ਦੇ ਭੋਲੇ ਭਾਅ ਨੂੰ ਦੇਖ ਕੇ ਭਾਈ ਤਿਲੋਕਾ ਜੀ ਮੁਸਕਰਾਏ। ਭਾਵੇਂ ਸਰੀਰਕ ਪੀੜ ਬਹੁਤ ਹੋ ਰਹੀ ਸੀ ਪਰ ਆਪ ਸਾਖੀ ਰੂਪ ਵਿਚ ਸਰੀਰ ਤੋਂ ਲਾਂਭੇ ਹੋ ਕੇ ਅਡੋਲਤਾ ਵਿਚ ਬਚਨ ਕਰ ਰਹੇ ਸਨ। ਕਹਿਣ ਲੱਗੇ, ਬੀਬਾ! ਤੂੰ ਬਹੁਤ ਹੀ ਭੋਲੀ ਹੈਂ। ਜਿਹੜੀ ਮੈਂ ਗੱਲ ਤੈਨੂੰ ਦੱਸਦਾ ਹਾਂ ਉਹ ਗੱਲ ਵਿਦਵਾਨਾਂ ਨਾਲ ਕਰਕੇ ਉਨ੍ਹਾਂ ਦੇ ਸਮਝ ਵਿਚ ਪੈ ਜਾਂਦੀ ਹੈ ਪਰ ਤੂੰ ਕਦੇ ਸਤਿਸੰਗ ਨਹੀਂ ਕੀਤਾ; ਕਿਵੇਂ ਮੈਂ ਤੈਨੂੰ ਸਮਝਾਵਾਂ? ਇਹ ਜੋ ਤੂੰ ਸਾਰਾ ਸੰਸਾਰ ਦੇਖਦੀ ਹੈਂ ਇਹ ਤ੍ਰਿਗੁਣੀ ਮਾਇਆ ਵਿਚ ਖੇਲ੍ਹ ਰਿਹਾ ਹੈ ਇਸਨੂੰ ਗਿਆਨ ਨਹੀਂ ਹੈ ਕਿ ਮੈਂ ਕੌਣ ਹਾਂ। ਮੋਟੀ ਤਰ੍ਹਾਂ ਮੈਂ ਤੈਨੂੰ ਦਸਦਾ ਹਾਂ।

***ਧਾਰਨਾ - ਤਿੰਨਾਂ ਗੁਣਾਂ ਤੋਂ ਅਤੀਤ ਹੋ ਕੇ ਜਿਊੜਾ,***
***ਸਚਖੰਡ ਵਾਸਾ ਪਾਂਵਦਾ - 2, 2.***
***ਪਿਆਰਿਓ, ਸਚਖੰਡ ਵਾਸਾ ਪਾਂਵਦਾ -2, 2.***
***ਤਿੰਨਾਂ ਗੁਣਾਂ ਤੋਂ ਅਤੀਤ ਹੋ ਕੇ ਜਿਊੜਾ..-2***

ਤਿੰਨ ਗੁਣਾਂ 'ਚ ਸੰਸਾਰ ਖੇਲ੍ਹ ਰਿਹਾ ਹੈ। ਸਾਧਸੰਗਤ ਜੀ ਧਿਆਨ ਨਾਲ ਸਰਵਣ ਕਰੋ ਕਿ ਇਹ ਸਿਧਾਂਤ ਜੀਵ ਦੇ ਯਾਦ ਨਹੀਂ ਰਹਿੰਦਾ, ਨਾ ਹੀ ਇਸਨੂੰ ਸਮਝਣ ਦਾ ਜਤਨ ਕਰਦਾ ਹੈ। ਐਵੇਂ ਫੋਕਾ ਵਿਦਵਾਨ ਬਣਿਆ ਫਿਰਦਾ ਹੈ ਐਵੇਂ ਵਾਲ ਦੀ ਖੱਲ੍ਹ ਲਾਹ ਰਿਹਾ ਹੈ। ਇਹ ਸਭ ਹਉਮੈ ਦੀ ਖੇਲ੍ਹ ਹੋ ਰਹੀ ਹੈ। ਇਸ ਮਾਇਆ ਵਿਚ ਤਿੰਨ ਗੁਣ ਹਨ, ਇਕ ਤਮੋ ਗੁਣ ਹੈ ਜਿਸ ਵਿਚ ਮਨ ਵਿਚ ਕੋਈ ਰੋਸ਼ਨੀ ਨਹੀਂ ਹੋਇਆ ਕਰਦੀ। ਅੰਧੇਰਾ ਹੀ ਅੰਧੇਰਾ ਹੁੰਦਾ ਹੈ। ਅਗਿਆਨ ਵਿਚ ਰਹਿ ਕੇ 'ਇਹ ਜਗ ਮਿੱਠਾ ਅਗਲਾ ਕਿਨ ਡਿੱਠਾ' ਦਾ ਵਿਸ਼ਵਾਸ਼ੀ ਹੋਇਆ ਕਰਦਾ ਹੈ। ਇਸਨੂੰ ਪ੍ਰਭੂ ਦੀ ਕੋਈ ਬਾਤ ਘੱਟ ਹੀ ਸਮਝ ਆਉਂਦੀ ਹੈ ਅਤੇ ਇਕ ਗਾੜ੍ਹੀ ਨੀਂਦ ਵਿਚ ਜੀਵਨ ਬਤੀਤ ਕਰ ਰਿਹਾ ਹੁੰਦਾ ਹੈ। ਦੂਸਰਾ ਇਸ ਵਿਚ ਰਜੋ ਗੁਣ ਹੈ ਜੋ ਮਨ ਤੇ ਬੁੱਧੀ ਨੂੰ ਹਰ ਵਕਤ ਉਛਾਲੇ ਮਰਵਾਉਂਦਾ ਹੈ। ਮਾਇਆ ਪ੍ਰਾਪਤੀ, ਅਹੁਦਿਆਂ ਦੀ ਪ੍ਰਾਪਤੀ ਅਤੇ ਅਨੇਕਾਂ ਹਿਤਾਂ ਦੇ ਅਧੀਨ ਹੁੰਦਾ ਹੋਇਆ ਜੀਵਨ ਬਤੀਤ ਕਰਦਾ ਹੈ। ਤੀਸਰਾ ਇਸ ਵਿਚ ਸਤੋ ਗੁਣ ਹੁੰਦਾ ਹੈ ਜਿਸ ਗੁਣ ਦੇ ਅਧੀਨ ਮਨ ਵਿਚ ਸ਼ੁਭ ਕਰਮ ਕਰਨ ਦੀਆਂ ਵਾਸ਼ਨਾਵਾਂ ਉਠਦੀਆਂ ਹਨ, ਦਾਨ ਦਿੰਦਾ ਹੈ, ਗੁਰਦੁਆਰੇ, ਮਸਜਿਦ, ਗਿਰਜੇ ਆਦਿ ਵਿਚ ਜਾਂਦਾ ਹੈ, ਕੁਝ ਸਮਝਣ ਦਾ ਜਤਨ ਕਰਦਾ ਹੈ, ਨਿਤ ਕਰਮ ਕਰਨ ਦੀ ਆਦਤ ਪਾਉਂਦਾ ਹੈ ਪਰ ਗਿਆਨ ਤੋਂ ਵਿਹੂਣਾ ਜਾਂ ਐਉਂ ਕਹਿ ਲਵੋ ਕਿ ਚੌਥੇ ਪਦ ਤੋਂ ਖਾਲੀ ਇਕ ਤਰ੍ਹਾਂ ਦੀ ਨੀਂਦ ਵਿਚ ਹੀ ਹੋਇਆ ਕਰਦਾ ਹੈ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ-

***ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥***

***ਪੰਨਾ - 920***

ਤਿੰਨਾਂ ਗੁਣਾਂ ਵਿਚ ਹੀ ਭਰਮ ਕੇ ਆਪਣੀ ਉਮਰ ਲੰਘਾ ਦਿੰਦਾ ਹੈ ਤੇ ਖੋਜਾਂ ਭਰਮਾਂ ਦੇ ਅਧੀਨ ਹੋ ਕੇ ਸਾਰੀ ਉਮਰ ਗਾੜ੍ਹੀ ਨੀਂਦ ਵਿਚ ਪਏ ਦੀ ਲੰਘ ਜਾਂਦੀ ਹੈ। ਗੁਰੂ, ਪੀਰ, ਪੈਗੰਬਰ, ਅਉਲੀਏ, ਰਿਸ਼ੀ, ਮੁਨੀ, ਤੱਤ ਬੇਤੇ ਚਾਰੇ ਵੇਦ, ਸਤਾਈ ਸਿਮ੍ਰਤੀਆਂ, ਕੁਰਾਨ ਸਰੀਫ, ਅੰਜੀਲ, ਜੰਬੂਰ, ਬਾਈਬਲ ਇਸ ਜੀਵ ਨੂੰ ਹਾਕਾਂ ਮਾਰ-ਮਾਰ ਕੇ ਸਮਝਾਉਂਦੇ ਹਨ ਪਰ ਹੈਰਾਨ ਹੋ ਜਾਈਦਾ ਹੈ ਕਿ ਇਸ ਨੂੰ ਜਾਗ ਹੀ ਨਹੀਂ ਆਉਂਦੀ ਇਹ ਆਪਣਾ ਚਿੱਤ ਫੇਰਦਾ ਹੀ ਨਹੀਂ -

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ॥***
***ਪੰਨਾ - 1378***

ਕੁੰਭਕਰਨੀ ਨੀਂਦ ਚੜ੍ਹ ਗਈ, ਜਾਗਦਾ ਨਹੀਂ ਹੈ, ਜਾਗ ਨਹੀਂ ਆਉਂਦੀ। ਐਸ ਤਰ੍ਹਾਂ ਫੁਰਮਾਨ ਹੈ -

***ਧਾਰਨਾ - ਤੈਨੂੰ ਗਾਫਲਾ ਜਾਗ ਨਾ ਆਈ,***
***ਜੂਨੀਆਂ 'ਚ ਘੁੰਮਦਾ ਫਿਰੇਂ - 2, 2.***
***ਮੇਰੇ ਪਿਆਰੇ, ਜੂਨੀਆਂ 'ਚ ਘੁੰਮਦਾ ਫਿਰੇਂ- 2, 2***
***ਤੈਨੂੰ ਗਾਫਲਾ ਜਾਗ ਨਾ ਆਈ,.........-2***

***ਅਸਥਾਵਰ ਜੰਗਮ ਕੀਟ ਪਤੰਗਾ॥***
***ਅਨਿਕ ਜਨਮ ਕੀਏ ਬਹੁ ਰੰਗਾ॥ ਪੰਨਾ - 325***

ਕਦੇ ਦਰਖ਼ਤ ਬਣ ਗਿਆ, ਕਦੇ ਪੱਥਰ ਬਣ ਗਿਆ, ਕਦੇ ਚਾਰ ਪੈਰਾਂ ਵਾਲਾ ਜੀਵ ਬਣ ਗਿਆ, ਕਦੇ ਢਿੱਡ ਭਾਰ ਤੁਰਨ ਵਾਲਾ ਜੀਵ ਬਣ ਗਿਆ, ਕਦੇ ਉਡਣ ਵਾਲਾ ਬਣ ਗਿਆ-

***ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥***
***ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥***
***ਪੰਨਾ - 156***

ਬਾਣੀ ਫੁਰਮਾਨ ਕਰਦੀ ਹੈ ਕਿ -

***ਐਸੇ ਘਰ ਹਮ ਬਹੁਤੁ ਬਸਾਏ॥***
***ਜਬ ਹਮ ਰਾਮ ਗਰਭ ਹੋਇ ਆਏ॥***
***ਪੰਨਾ - 326***

84 ਲੱਖ ਸਰੀਰ ਰੂਪੀ ਘਰਾਂ 'ਚੋਂ ਇਹ ਜੀਵ ਲੰਘਦਾ ਹੈ। ਮਨੁੱਖ ਸਰੀਰ ਵਿਚ ਆ ਕੇ ਕਦੇ ਜੋਗੀ ਬਣ ਗਿਆ, ਕਦੇ ਛਤ੍ਰਪਤ ਰਾਜਾ ਬਣ ਗਿਆ,

ਕਦੇ ਭਿਖਾਰੀ ਬਣ ਗਿਆ।

***ਜੋਗੀ ਜਤੀ ਤਪੀ ਬ੍ਰਹਮਚਾਰੀ॥***
***ਕਬਹੂ ਰਾਜਾ ਛਤ੍ਰਪਤਿ ਕਬਹੂ ਭੇਖਾਰੀ॥***
***ਪੰਨਾ - 326***

ਸਾਕਤ ਹੋ ਕੇ ਇਸ ਤਰ੍ਹਾਂ ਦੇ ਜਨਮਾਂ ਵਿਚ ਘੁੰਮਦਾ ਫਿਰਦਾ ਹੈ। ਪਰ ਜਿਨ੍ਹਾਂ ਦੇ ਹਿਰਦੇ 'ਚੋਂ ਕਦੇ ਵੀ ਪ੍ਰਮੇਸ਼ਰ ਦਾ ਨਾਮ ਨਹੀਂ ਭੁੱਲਦਾ ਉਹ ਸੰਤ ਜਨਮ ਮਰਨ ਤੋਂ ਰਹਿਤ ਹੋ ਗਏ ਤੇ ਸਦਾ ਦਾ ਜੀਵਨ ਪ੍ਰਾਪਤ ਕਰ ਲਿਆ।

***ਸਾਕਤ ਮਰਹਿ ਸੰਤ ਸਭਿ ਜੀਵਹਿ॥***
***ਰਾਮ ਰਸਾਇਨੁ ਰਸਨਾ ਪੀਵਹਿ॥***
***ਕਹੁ ਕਬੀਰੁ ਪ੍ਰਭ ਕਿਰਪਾ ਕੀਜੈ॥***
***ਹਾਰਿ ਪਰੇ ਅਬ ਪੂਰਾ ਦੀਜੈ॥ ਪੰਨਾ - 648***

ਹੇ ਵਾਹਿਗੁਰੂ ਜੀ! ਹੁਣ ਮੈਂ ਹਾਰ ਕੇ, ਹੰਭ ਕੇ ਤੇਰੇ ਚਰਨਾਂ ਤੇ ਗਿਰ ਗਿਆ ਹਾਂ, ਤੇਰੀ ਕ੍ਰਿਪਾ ਹੋਈ, ਜਾਗ ਆ ਗਈ ਤੇ ਅਸਲੀ ਤੱਤ ਨੂੰ ਪਛਾਣ ਲਿਆ। ਸਾਧਸੰਗਤ ਜੀ! ਸਾਨੂੰ ਤਾਂ ਕਿੰਨੀਆਂ ਹੀ ਪੁਸਤਕਾਂ ਪੜ੍ਹ ਲਈਏ, ਜਾਗ ਆਉਂਦੀ ਹੀ ਨਹੀਂ ਭਾਵੇਂ ਕਿੰਨੇ ਹੀ ਲੇਖ ਲਿਖ ਲਈਏ। ਜਦੋਂ ਤੱਕ ਕਿਸੇ ਪੂਰਨ ਪੁਰਸ਼ ਦੀ ਸੰਗਤ ਰਾਹੀਂ ਅਸੀਂ ਬ੍ਰਹਮ ਜਾਗ ਵਿਚ ਨਹੀਂ ਆਉਂਦੇ, ਆਪਣੇ ਸਰੂਪ ਦਾ ਸਾਨੂੰ ਗਿਆਨ ਨਹੀਂ ਹੁੰਦਾ ਅਤੇ ਆਤਮ ਸ਼ਾਖਸ਼ਾਤ ਨਹੀਂ ਕਰ ਲੈਂਦੇ, ਅਸੀਂ ਸੁੱਤੇ ਹੀ ਰਹਿੰਦੇ ਹਾਂ। ਸਾਨੂੰ ਪਤਾ ਨਹੀਂ ਲਗਦਾ ਕਿ ਇਹ ਸਰੀਰ ਛੁਟਣ ਤੋਂ ਪਿਛੋਂ ਜੀਵ ਕਿਥੇ ਚਲਾ ਜਾਂਦਾ ਹੈ।

***ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥ ਪੰਨਾ - 648***

ਗੁਰਬਾਣੀ ਵਿਚ ਇਸ ਤਰ੍ਹਾਂ ਵੀ ਆਉਂਦਾ ਹੈ ਕਿ ਸਰੀਰ ਵਲੋਂ ਮਰਨ ਤੇ ਜੀਵ ਇਸ ਹਾਲਤ ਵਿਚ ਚਲਾ ਜਾਂਦਾ ਹੈ -

***ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥***
***ਪੰਨਾ - 327***

ਪਰ ਜਿਸ ਨੇ ਸ਼ਬਦ ਦੁਆਰਾ ਤਿੰਨਾਂ ਗੁਣਾਂ ਤੋਂ ਆਪਣੇ ਆਪ ਨੂੰ ਅਜ਼ਾਦ ਕਰ ਲਿਆ ਉਹ ਅਬਿਨਾਸੀ ਵਾਹਿਗੁਰੂ ਵਿਚ ਲੀਨ ਹੋ ਜਾਂਦਾ ਹੈ।

***ਸਬਦਿ ਅਤੀਤਿ ਅਨਾਹਦਿ ਰਾਤਾ॥***
***ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ॥***
***ਜਿਉ ਗੂੰਗੇ ਸਾਕਰ ਮਨੁ ਮਾਨਿਆ॥***
***ਪੰਨਾ - 327***

ਸੁਖਮਨਾ ਨਾੜੀ ਨੱਕ ਦੇ ਮੁੱਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ ਤੱਕ ਪਹੁੰਚਦੀ ਹੈ। ਇਸ ਦੇ ਖੱਬੇ ਪਾਸੇ ਇੜਾ ਤੇ ਸੱਜੇ ਪਾਸੇ ਪਿੰਗਲਾ ਮੰਨੀ ਜਾਂਦੀ ਹੈ। ਜੋਗੀ ਲੋਕ ਜਦੋਂ ਅਭਿਆਸ ਕਰਕੇ ਪ੍ਰਾਣ ਸੁਖਮਨਾ ਨਾੜੀ ਵਿਚ ਲਿਜਾਂਦੇ ਹਨ ਤਾਂ ਉਨ੍ਹਾਂ ਨੂੰ ਨਾਮ, ਅਨਹਦ, ਇਸ

ਨਾੜੀ ਵਿਚ ਸੁਣਦਾ ਹੈ -

*ਐਸਾ ਗਿਆਨੁ ਕਥੈ ਬਨਵਾਰੀ॥*
*ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ॥*
*ਪੰਨਾ - 327*

ਗੁਰਬਾਣੀ ਵਿਚ ਫੁਰਮਾਨ ਹੈ ਉਹ ਗੁਰੂ ਕਰੋ ਜਿਹੜਾ ਜਨਮ ਮਰਣ ਦੇ ਸੰਗਲ ਕੱਟ ਦੇਵੇ ਅਤੇ ਉਸ ਪਦ ਉਪਰ ਪਹੁੰਚਾ ਦੇਵੇ ਜਿਥੋਂ ਦੁਬਾਰਾ ਗਿਰਨਾ ਨਾ ਪਵੇ। ਅਜਿਹਾ ਧਿਆਨ ਧਰੋ ਜਿਸ ਨਾਲ ਪ੍ਰੇਮ ਪਦ ਦੀ ਪ੍ਰਾਪਤੀ ਹੋ ਜਾਵੇ, ਜੀਵਤ ਭਾਵ ਤੋਂ ਇਸ ਤਰ੍ਹਾਂ ਮਰੇ ਕਿ ਦੁਬਾਰਾ ਮਰਨਾ ਨਾ ਪਵੇ -

*ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥*
*ਐਸੇ ਮਰਹੁ ਜਿ ਬਹੁਰਿ ਨ ਮਰਨਾ॥*
*ਪੰਨਾ - 327*

ਅਤੇ ਇਸੇ ਸ਼ਬਦ ਦੇ ਅੰਤ ਵਿਚ ਆਪ ਫੁਰਮਾਨ ਕਰਦੇ ਹਨ-

*ਕਹੈ ਕਬੀਰ ਨਿਰੰਜਨ ਧਿਆਵਉ॥*
*ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ॥ ਪੰਨਾ - 327*

ਸੋ ਇਸ ਤਰ੍ਹਾਂ ਜਿਹੜੇ ਤਾਂ ਮਨਮੁਖਤਾਈ ਵਿਚ ਜਨਮ ਗਵਾ ਲੈਂਦੇ ਹਨ ਉਹ ਤਾਂ ਦੁਨੀਆਂ ਵਿਚ ਘੁੰਮਦੇ ਹੀ ਫਿਰਨਗੇ।

*ਮਨਮੁਖਿ ਆਵੈ ਮਨਮੁਖਿ ਜਾਵੈ॥*
*ਮਨਮੁਖਿ ਫਿਰਿ ਫਿਰਿ ਚੋਟਾ ਖਾਵੈ॥*
*ਜਿਤਨੇ ਨਰਕ ਸੇ ਮਨਮੁਖਿ ਭੋਗੈ*
*ਗੁਰਮੁਖਿ ਲੇਪੁ ਨ ਮਾਸਾ ਹੇ॥*
*ਪੰਨਾ - 1073*

ਜਿਨ੍ਹਾਂ ਨੇ ਆਪਣੇ ਸਰੂਪ ਨੂੰ ਪਛਾਣ ਲਿਆ ਅਤੇ ਤਿੰਨਾਂ ਗੁਣਾਂ ਤੋਂ ਰਹਿਤ ਹੋ ਗਏ, ਰਜੋ, ਸਤੋ, ਤਮੋ ਗੁਣ ਤੋਂ ਉਠ ਕੇ ਚਉਥੇ ਪਦ ਵਿਚ ਅਪਣਾ ਆਪਾ ਲੀਨ ਕਰ ਲਿਆ ਉਨ੍ਹਾਂ ਦਾ ਜਨਮ ਮਰਨ ਕੱਟ ਹੋ ਜਾਇਆ ਕਰਦਾ ਹੈ। ਪਰ ਜਿਹੜੇ ਤਿੰਨਾਂ ਗੁਣਾਂ ਦੀਆਂ ਲਹਿਰਾਂ ਵਿਚ ਜੀਵਨ ਬਤੀਤ ਕਰ ਰਹੇ ਹਨ ਉਹ ਮਾਇਆ ਦੀ ਗਾੜ੍ਹੀ ਨੀਂਦ ਵਿਚ ਆਪਣਾ ਸਮਾ ਬਿਤਾ ਰਹੇ ਹਨ -

*ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥*

*ਪੰਨਾ - 920*

ਪਿਆਰਿਓ! ਫਿਕਾ ਨਾ ਬੋਲੋ, ਕਿਸੇ ਨੂੰ ਗਾਲਾਂ ਨਾ ਕੱਢੋ, ਬਾਣੀ ਦੀ ਵਿਚਾਰ ਵਿਚ ਰਿਹਾ ਕਰੋ। ਬਾਣੀ ਦਾ ਵਾਸਾ ਜਿਸਦੇ ਹਿਰਦੇ ਵਿਚ ਹੋ ਜਾਂਦਾ ਹੈ ਉਥੇ ਨਾਮ ਦਾ ਫੁਹਾਰਾ ਚਲ ਪੈਂਦਾ ਹੈ। ਬਿਰਤੀ ਉਤੇ ਪਹਿਰਾ ਦੇਵੋ, ਤਿੰਨਾਂ ਗੁਣਾਂ ਦੀ ਮਾਰ ਤੋਂ ਬਚੋ। ਉਲਾਰ ਨਾ ਆਵੇ - ਬਿਰਤੀ 'ਚ।

ਤ੍ਰਿਗੁਣ ਅਤੀਤ ਦੀ ਬਿਰਤੀ, ਜਾਗ੍ਰਤ ਦੀ ਬਿਰਤੀ ਹੈ; ਆਪਣੇ ਆਪ ਨੂੰ ਆਤਮਾ ਮੰਨਣਾ ਤੇ ਆਤਮ ਸਰੂਪ ਨੂੰ ਅਨੁਭਵ ਕਰਨਾ ਚਾਹੀਦਾ ਹੈ। ਅਜਿਹਾ ਜੋ ਪੁਰਸ਼ ਹੈ ਉਸਦੀ ਤਿੰਨਾਂ ਗੁਣਾਂ ਦੀ ਨੀਂਦ ਖਤਮ ਹੋ ਜਾਂਦੀ ਹੈ –

***ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ॥ ਪੰਨਾ – 327***

ਸੋ ਇਸ ਤਰ੍ਹਾਂ ਗੁਰਬਾਣੀ ਨੇ ਇਹ ਸਪਸ਼ਟ ਕਰ ਦਿਤਾ ਕਿ –

***ਪਿੰਡਿ ਮੂਐ ਜੀਉ ਕਿਹ ਘਰਿ ਜਾਤਾ॥***
***ਸਬਦਿ ਅਤੀਤਿ ਅਨਾਹਦਿ ਰਾਤਾ॥ ਪੰਨਾ – 327***

ਅਨਾਹਦ ਅਵਸਥਾ ਜਿਹੜੀ ਵਾਹਿਗੁਰੂ ਜੀ ਦੀ ਹੈ ਉਹਦੇ ਵਿਚ ਸ਼ਬਦ 'ਚ ਸਮਾਅ ਜਾਂਦਾ ਹੈ ਕਿਉਂਕਿ ਸ਼ਬਦ ਵਿਚੋਂ ਹੀ ਅਸੀਂ ਪੈਦਾ ਹੋਏ ਹਾਂ, ਸ਼ਬਦ ਹੀ ਸੰਸਾਰ ਦਾ ਮੁੱਢ ਹੈ –

***ਪ੍ਰਥਮ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ॥***

ਗੁਰੂ ਪਾਤਸ਼ਾਹ ਫੁਰਮਾਉਂਦੇ ਹਨ –

***ਓਅੰਕਾਰਿ ਬ੍ਰਹਮਾ ਉਤਪਤਿ॥***
***ਓਅੰਕਾਰੁ ਕੀਆ ਜਿਨਿ ਚਿਤਿ॥***
***ਓਅੰਕਾਰਿ ਸੈਲ ਜੁਗ ਭਏ॥***
***ਓਅੰਕਾਰਿ ਬੇਦ ਨਿਰਮਏ॥ ਪੰਨਾ – 929***

ਓਅੰਕਾਰ ਤੋਂ ਹੀ ਸਾਰੀ ਚੀਜ਼ ਪੈਦਾ ਹੋਈ ਹੈ। ਨਿਰਗੁਣ ਪ੍ਰਭੂ ਤੋਂ ਸਰਗੁਣ ਹੋ ਕੇ ੧ਓ ਕਹਾਇਆ ਅਤੇ ੧ਓ ਤੋਂ ਸ਼ਬਦ ਧੁਨ ਹੋਈ ਜਿਸ ਤੋਂ ਸਾਰੇ ਅਕਾਰ ਉਤਪਤ ਹੋਏ –

***ਨਿਰੰਕਾਰ ਆਕਾਰ ਹੋਇ ਏਕੰਕਾਰ ਅਪਾਰ ਸਦਾਯਾ।***
***ਏਕੰਕਾਰਹੁੰ ਸਬਦ ਧੁਨ ਓਅੰਕਾਰ ਅਕਾਰ ਬਨਾਯਾ।***

***ਭਾਈ ਗੁਰਦਾਸ ਜੀ, ਵਾਰ 26/2***

ਓਅੰਕਾਰ ਤੋਂ ਹੀ ਹਰ ਚੀਜ਼ ਪੈਦਾ ਹੋਈ ਹੈ, ਕਿਉਂਕਿ ਜੋ ਓਅੰਕਾਰ ਤੋਂ ਸ਼ਬਦ ਧੁਨ ਹੋਈ ਉਸੇ ਨੂੰ ਓਅੰਕਾਰ ਦਾ ਰੂਪ ਕਹਿ ਕੇ ੧ਓ ਇਕ-ਇਕ ਅੰਗ ਵਿਚ ਦਰਸਾਇਆ। ਇਹ ਦੋ ਨਹੀਂ ਹਨ। ੧ਓ ਦਾ ਹੀ ਸਰੂਪ ਓਅੰਕਾਰ ਹੈ, ਏਕੰਕਾਰ ਦਾ ਹੀ ਸਰੂਪ ਸ਼ਬਦ ਹੈ। ਸਾਰੇ ਸਾਕਾਰ ਦੀ **source** ਸ਼ਬਦ ਹੈ ਤੇ ਜਦੋਂ ਆਪਣੇ ਸਰੂਪ ਨੂੰ ਪਛਾਣ ਲੈਂਦਾ ਹੈ ਫੇਰ ਸ਼ਬਦ ਵਿਚ ਹੀ ਸਮਾਅ ਜਾਂਦਾ ਹੈ। ਜਿਵੇਂ ਸਮੁੰਦਰ ਵਿਚੋਂ ਭਾਫ ਉਠੀ, ਪਹਾੜਾਂ ਤੇ ਜਾ ਕੇ ਕੁਝ ਬਰਫ ਬਣ ਗਈ, ਕੁਝ ਮੈਦਾਨ ਵਿਚ ਬਾਰਿਸ਼ ਦੇ ਰੂਪ ਵਿਚ ਪਾਣੀ ਦਾ ਵਹਿਣ ਰੂਪ ਦਰਿਆ ਬਣ ਗਈ। ਉਥੋਂ ਨੀਵੇਂ ਥਾਵਾਂ ਨੂੰ ਰੁੜ੍ਹਿਆ ਤੇ

ਆਪਣੀ **source** (ਆਦਿ) ਸਮੁੰਦਰ ਵਿਚ ਆਪ ਰਲ ਗਈ। ਸੋ ਜਿਵੇਂ ਭਾਫ ਬੱਦਲ ਬਣੀ, ਬੱਦਲ ਪਾਣੀ ਬਣ ਕੇ ਜੰਮਿਆ ਤੇ ਪਿਘਲ-ਪਿਘਲ ਕੇ ਫੇਰ ਚਲ ਪਿਆ ਤੇ ਫੇਰ ਜਾਂਦਾ ਕਿਥੇ ਹੈ? ਇਸ ਗੱਲ ਦਾ ਪਤਾ ਬਰਫ ਨੂੰ ਨਹੀਂ ਹੈ। ਇਹ ਆਪਣੇ ਸਮੁੰਦਰ ਰੂਪੀ ਸਰੂਪ ਵਿਚ ਸਮਾਅ ਜਾਂਦਾ ਹੈ। ਇਵੇਂ ਜਿਵੇਂ ਅਸੀਂ ਦ੍ਵੈਤ ਤੋਂ ਬਰੀ ਹੋ ਕੇ ਹਉਮੈ ਦਾ ਪੂਰਨ ਨਾਸ਼ ਹੋਣ ਤੇ ਆਪਣੇ **source** ਸ਼ਬਦ ਵਿਚ ਸਮਾਅ ਜਾਇਆ ਕਰਦੇ ਹਾਂ। ਇਹ ਅਵਸਥਾ ਦੱਸਣੀ ਬਹੁਤ ਮੁਸ਼ਕਲ ਹੈ ਕਿਉਂਕਿ ਅਸੀਂ ਪ੍ਰਤੀਕ ਪ੍ਰਕ੍ਰਿਤੀ ਵਿਚੋਂ ਭਾਲਦੇ ਹਾਂ ਪਰ ਫੇਰ ਵੀ ਦੱਸਦੇ ਹਨ ਕਿ -

***ਜਿਉ ਗੂੰਗੇ ਸਾਕਰ ਮਨੁ ਮਾਨਿਆ॥***
***ਪੰਨਾ - 327***

ਗੂੰਗੇ ਨੇ ਸ਼ੱਕਰ ਖਾ ਲਈ ਹੁਣ ਉਹ ਸ਼ਕਰ ਦਾ ਸਵਾਦ ਦੱਸ ਨਹੀਂ ਸਕਦਾ। ਇਹ ਜੋ ਅਨਹਦ ਅਵਸਥਾ ਹੈ ਇਸ ਨੂੰ ਦੱਸਿਆ ਨਹੀਂ ਜਾਂਦਾ ਤੇ ਆਪ ਫੁਰਮਾਨ ਕਰਦੇ ਹਨ -

***ਐਸਾ ਗਿਆਨੁ ਕਥੈ ਬਨਵਾਰੀ॥***
***ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ॥***
***ਪੰਨਾ - 327***

ਹੁਣ ਐਥੇ ਦੱਸ ਵੀ ਗਏ ਆਪ ਕਿ ਐਸਾ ਗਿਆਨ ਮਹਾਂਪੁਰਖ ਦੱਸ ਰਹੇ ਨੇ, ਅਕਾਲ ਪੁਰਖ ਨੇ ਦੱਸਿਆ ਹੈ ਕਿ ਜਿਹਦਾ ਮਨ ਦ੍ਰਿੜ੍ਹ ਹੋ ਗਿਆ ਨਾ, ਜਿਸ ਨੇ ਵਾਸ਼ਨਾਵਾਂ ਖਤਮ ਕਰ ਲਈਆਂ; ਇੜਾ, ਪਿੰਗਲਾ, ਸੁਖਮਨਾ ਤਿੰਨ ਨਾੜੀਆਂ ਨੇ ਸਾਡੇ ਅੰਦਰ ਜਿਹਨੂੰ ਗੰਗਾ, ਜਮੁਨਾ, ਸੁਰਸਤੀ ਕਹਿੰਦੇ ਨੇ, ਇਨ੍ਹਾਂ ਨੂੰ ਸਥਿਤ ਕਰਕੇ ਜੋ ਅਫੁਰ ਅਵਸਥਾ ਵਿਚ ਪਹੁੰਚ ਗਿਆ ਉਹ ਇਸ ਪ੍ਰਮ ਪਦ ਦੀ ਪ੍ਰਾਪਤੀ ਕਰ ਲੈਂਦਾ ਹੈ। ਮਹਾਂਪੁਰਸ਼ ਜੋ ਸਾਨੂੰ ਜੁਗਤ ਦੱਸਦੇ ਹਨ ਉਹ ਇਹ ਹੈ ਕਿ ਅੰਦਰ ਨੂੰ ਸ੍ਵਾਸ ਜਾਂਦਾ ਹੈ 'ਵਾਹਿ' ਕਹਿ ਕੇ ਭਰਿਆ ਹੋਇਆ ਸ੍ਵਾਸ ਅੰਦਰ ਨੂੰ ਲੈ ਜਾਓ ਅਤੇ ਬਾਹਰ ਨੂੰ 'ਗੁਰੂ' ਕਹਿ ਕੇ ਛੱਡ ਦਿਓ। ਬਾਕੀ ਜੋ ਗੱਲਾਂ ਹਨ ਉਹ ਕੇਵਲ ਅਧਿਕਾਰੀ ਜਨਾਂ ਨੂੰ ਦੱਸੀਆਂ ਜਾ ਸਕਦੀਆਂ ਹਨ। ਜੇ ਇਥੇ ਸੰਗਤ ਵਿਚ ਗੱਲ ਕਰੀਏ ਬਹੁਤ ਸਾਰੇ ਪ੍ਰੇਮੀਆਂ ਨੂੰ ਭੁਲੇਖਾ ਪੈ ਜਾਵੇਗਾ। ਉਹ ਆਪਣੇ ਗਿਆਨ ਦੇ ਸਟੋਰ ਵਿਚ ਜਮ੍ਹਾਂ ਤਾਂ ਕਰ ਲੈਣਗੇ ਪਰ ਉਨ੍ਹਾਂ ਨੂੰ ਬਗੈਰ ਅਭਿਆਸ ਤੋਂ ਕੋਈ ਲਾਭ ਨਹੀਂ ਹੋਣਾ। ਇਹ ਸਾਰੀ ਅਭਿਆਸ ਦੀ ਗੱਲ ਹੈ। ਸ੍ਵਾਸ ਤੇ ਕਾਬੂ ਪਾ ਕੇ ਜਿਵੇਂ ਕਿ ਫੁਰਮਾਨ ਹੈ -

***ਮਨ ਰੇ ਪਵਨ ਦ੍ਰਿੜ ਸੁਖਮਨ ਨਾਰੀ॥***
***ਪੰਨਾ - 327***

ਅਸਾਨੂੰ ਗੁਰਮੰਤ੍ਰ ਦੇ ਬਲ ਨਾਲ ਅਫੁਰ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਹੁਣ ਇਹ ਗੱਲਾਂ ਕੌਣ ਕਿਸੇ ਨੂੰ ਦੱਸੇ? ਟੀਚਰ ਤਾਂ ਅਸੀਂ ਕਿਸੇ ਨੂੰ ਬਣਾਉਣਾ ਨਾ ਹੋਇਆ, ਹਰ ਗੱਲ ਵਿਚ ਰੌਲਾ ਘਚੌਲਾ ਪਾਉਣਾ ਹੀ ਸਾਡਾ ਮੁੱਖ ਮੰਤਵ ਹੈ ਪਰ ਗੁਰੂ ਸਾਹਿਬ ਬਾਣੀ ਰੂਪ ਵਿਚ ਸਾਨੂੰ ਬਾਰ-ਬਾਰ ਉਪਦੇਸ਼ ਦਿੰਦੇ ਹਨ ਕਿ ਜਿਹੜੇ ਮੇਰੇ ਨਾਲ ਅਭੇਦ ਹਨ ਉਨ੍ਹਾਂ ਨੂੰ ਟੋਲ੍ਹ ਲਵੋ। ਮੈਂ ਜੋ ਗੂੜ੍ਹ ਭਾਵ ਪ੍ਰਗਟ ਕਰ ਰਿਹਾ ਹਾਂ ਉਹ ਗੁਰਮੁਖ ਤੁਹਾਨੂੰ ਪੂਰੀ ਤਰ੍ਹਾਂ

ਨਾਲ **practically** ਸਮਝਾ ਦੇਣਗੇ। ਗੁਰੂ ਦਸ਼ਮੇਸ਼ ਪਿਤਾ ਜੀ ਨੇ ਆਪਣੀ ਜੋਤ ਗੁਰੂ ਗ੍ਰੰਥ ਸਾਹਿਬ ਜੀ ਵਿਚ ਲੀਨ ਕਰਕੇ ਜੁਗਤ ਖਾਲਸੇ ਨੂੰ ਦਿਤੀ ਹੈ। ਖਾਲਸਾ ਕੌਣ ਹੈ?

***ਆਤਮ ਰਸ ਜਿਹ ਜਾਨਹੀ ਸੋ ਖਾਲਸ ਦੇਵ।***
***ਪ੍ਰਭ ਮਹਿ, ਮੋਹ ਮਹਿ, ਤਾਸ ਮਹਿ ਰੰਚਕ ਨਾਹਨ ਭੇਵ।***

***(ਸਰਬ ਲੋਹ ਗ੍ਰੰਥ ਵਿਚੋਂ)***

ਜਿਹਦੇ ਅੰਦਰੋਂ ਤਿੰਨ ਗੁਣਾਂ ਦਾ ਨਾਸ਼ ਹੋ ਗਿਆ, ਦ੍ਵੈਤ ਖਤਮ ਹੋ ਗਈ, ਆਤਮ ਤੱਤ ਨੂੰ ਜਿਹਨੇ ਪਛਾਣ ਲਿਆ ਅਤੇ ਆਤਮ ਰਸ ਨੂੰ ਮਾਨਣ ਵਾਲਾ - ਉਹ ਹੈ ਖਾਲਸਾ। ਖਾਲਸੇ ਦੇ ਵਿਚ ਨਾਮ ਦੀ ਜੁਗਤ ਹੈ। ਪਹਿਲਾਂ ਪੰਜ ਇਕੱਠੇ ਹੋ ਕੇ ਪੰਜ ਪਿਆਰਿਆਂ ਦੇ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬੇ ਗੁਰਮੰਤ੍ਰ ਦਿੰਦੇ ਹਨ ਅਤੇ ਨਾਮ ਤੱਕ ਪਹੁੰਚਣ ਦੀ ਜੁਗਤ ਦਸਦੇ ਹਨ। ਬਾਕੀ ਸੰਸਾਰ ਨੂੰ ਰਸਤਾ ਦਸਦੇ ਹੋਏ ਫੁਰਮਾਨ ਕਰਦੇ ਹਨ -

***ਸੋ ਗੁਰੁ ਕਰਹੁ ਜਿ ਬਹੁਰਿ ਨ ਕਰਨਾ॥***
***ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥ ਪੰਨਾ - 327***

ਸਾਧਸੰਗਤ ਜੀ ਬੇਨਤੀ ਹੈ ਕਿ ਸਵਰਗ ਲੋਕ ਵਿਚ ਜਾ ਕੇ, ਉਚੇ ਤੋਂ ਉਚੇ ਸ਼ਿਵ ਲੋਕ, ਬੈਕੁੰਠ ਲੋਕਾਂ ਵਿਚ ਪਹੁੰਚ ਕੇ ਵੀ ਉਥੇ ਸਦੀਵੀ ਨਹੀਂ ਰਿਹਾ ਜਾ ਸਕਦਾ। ਜਦੋਂ ਤਪ ਖਤਮ ਹੋ ਜਾਂਦਾ ਹੈ, ਪੁੰਨ ਖਤਮ ਹੋ ਜਾਂਦੇ ਹਨ ਤਾਂ ਫੇਰ ਦੇਹਧਾਰੀ ਬਣਨਾ ਪੈਂਦਾ ਹੈ। ਸੋ ਇਸ ਕਰਕੇ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਨ੍ਹਾਂ ਮਾਇਆ ਮੰਡਲਾਂ ਤੋਂ ਉਪਰ ਸਚਖੰਡ ਵਿਚ ਲੀਨ ਹੋਣ ਦੇ ਨਾਲ ਹੀ ਜੰਮਣ ਮਰਨ ਦਾ ਚੱਕਰ ਸਦੀਵੀ ਖਤਮ ਹੋ ਜਾਂਦਾ ਹੈ -

***ਸੋ ਪਦੁ ਰਵਹੁ ਜਿ ਬਹੁਰਿ ਨ ਰਵਨਾ॥***
***ਸੋ ਧਿਆਨੁ ਧਰਹੁ ਜਿ ਬਹੁਰਿ ਨ ਧਰਨਾ॥***
***ਐਸੇ ਮਰਹੁ ਜਿ ਬਹੁਰਿ ਨ ਮਰਨਾ॥***
***ਪੰਨਾ - 327***

ਕਾਹਦਾ ਧਿਆਨ ਧਰਨਾ ਹੈ? ਇਹ ਵੀ ਸੰਤਾਂ ਨੂੰ ਪਤਾ ਹੁੰਦਾ ਹੈ। ਨਿਰਾਕਾਰ ਪ੍ਰਮੇਸ਼ਰ ਦਾ ਕਿਸ ਤਰ੍ਹਾਂ ਧਿਆਨ ਧਰਿਆ ਜਾਂਦਾ ਹੈ। ਆਪ ਫੁਰਮਾਨ ਕਰਦੇ ਹਨ ਕਿ ਆਪਣੇ ਜੀਵਤ ਭਾਵ ਨੂੰ ਮਾਰ ਕੇ ਜੀਵਨ ਮੁਕਤੀ ਦਾ ਅਨੰਦ ਮਾਣੋ।

***ਪ੍ਰਭ ਕੀ ਆਗਿਆ ਆਤਮ ਹਿਤਾਵੈ॥***
***ਜੀਵਨ ਮੁਕਤਿ ਸੋਊ ਕਹਾਵੈ॥***
***ਤੈਸਾ ਹਰਖੁ ਤੈਸਾ ਉਸੁ ਸੋਗੁ॥***
***ਸਦਾ ਅਨੰਦੁ ਤਹ ਨਹੀ ਬਿਓਗੁ॥***

*ਤੈਸਾ ਸੁਵਰਨੁ ਤੈਸੀ ਉਸੁ ਮਾਟੀ॥*
*ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥*
*ਤੈਸਾ ਮਾਨੁ ਤੈਸਾ ਅਭਿਮਾਨੁ॥*
*ਤੈਸਾ ਰੰਕੁ ਤੈਸਾ ਰਾਜਾਨੁ॥*
*ਜੋ ਵਰਤਾਏ ਸਾਈ ਜੁਗਤਿ॥*
*ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ ਪੰਨਾ - 275*

ਜਿਸਨੂੰ ਜੀਵਨ ਮੁਕਤੀ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਉਹ ਸਦਾ ਹੀ ਜਿਉਂਦਾ ਹੈ ਓਹਦਾ ਫੇਰ ਮਰਨਾ ਨਹੀਂ ਹੋਇਆ ਕਰਦਾ। ਫੁਰਮਾਨ ਹੈ -

*ਉਲਟੀ ਗੰਗਾ ਜਮੁਨ ਮਿਲਾਵਉ॥*
*ਬਿਨੁ ਜਲ ਸੰਗਮ ਮਨ ਮਹਿ ਨਾਵਉ॥*
*ਪੰਨਾ - 327*

ਹੁਣ ਜਿਹੜੀ ਉਲਟੀ ਗੰਗਾ ਹੈ ਨਾ, ਇੜਾ ਤੇ ਪਿੰਗਲਾ ਨੂੰ ਮਿਲਾ ਦਿਓ - ਸੁਖਮਨਾ ਦੇ ਵਿਚ, ਹੁਣ ਇਹਦੇ ਵਿਚ ਇਸ਼ਨਾਨ ਕਰਾਓ - ਮਨ ਦਾ, ਜਿਹਨੂੰ ਮਹਾਰਾਜ ਕਹਿੰਦੇ ਨੇ-

*ਸਚੁ ਤਾ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ॥*
*ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ॥ ਪੰਨਾ - 468*

ਅਸਾਡਾ ਮਾਰਗ ਹੱਠ ਮਾਰਗ ਨਹੀਂ ਹੈ ਇਹ ਸਹਿਜ ਦਾ ਮਾਰਗ, ਸਬਦਿ ਸੁਰਤਿ ਦਾ ਮਾਰਗ ਹੈ। ਪਰ ਇਹ **secret** ਰਸਤਾ ਮਹਾਂਪੁਰਸ਼ਾਂ ਦੀ ਸੰਗਤ ਨਾਲ ਸਮਝ ਵਿਚ ਆ ਜਾਇਆ ਕਰਦਾ ਹੈ। ਸੋ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰੋ ਜਿਸ ਬਾਰੇ ਮਨਮੁਖਾਂ ਨੂੰ ਉਕਾ ਹੀ ਸੋਝੀ ਨਹੀਂ -

*ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ*
*ਮਨਮੁਖਾ ਸਾਦੁ ਨ ਪਾਇਆ॥*
*ਪੰਨਾ - 644*

ਸਤਿਗੁਰੂ ਨੂੰ ਪੁਛ ਕੇ ਇਸ ਅੰਮ੍ਰਿਤ ਸਰੋਵਰ ਵਿਚ ਮਨ ਨੂੰ ਇਸ਼ਨਾਨ ਕਰਾਉਣਾ ਬਹੁਤ ਹੀ ਜ਼ਰੂਰੀ ਹੈ। ਜਿਵੇਂ ਕਿ ਫੁਰਮਾਨ ਹੈ -

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਪੰਨਾ - 305*

ਉਸ ਸਰੋਵਰ ਬਾਰੇ ਹੀ ਫੁਰਮਾਨ ਹੈ -

*ਉਲਟੀ ਗੰਗਾ ਜਮੁਨ ਮਿਲਾਵਉ॥*

***ਬਿਨੁ ਜਲ ਸੰਗਮ ਮਨ ਮਹਿ ਨਾਵਉ॥***
***ਪੰਨਾ - 327***

ਜਲ ਉਥੇ ਹੈ ਨਹੀਂ, ਪਰ ਮਨ ਦਾ ਇਸ਼ਨਾਨ ਉਥੇ ਹੁੰਦਾ ਹੈ -

***ਸੁਣਿਆ ਮੰਨਿਆ ਮਨਿ ਕੀਤਾ ਭਾਉ॥***
***ਅੰਤਰਗਤਿ ਤੀਰਥਿ ਮਲਿ ਨਾਉ॥ ਪੰਨਾ - 4***

ਫੁਰਮਾਨ ਕਰਦੇ ਹਨ ਕਿ ਹੋਰ ਕਿਹੜੀ ਗੱਲ ਦੱਸੀਏ? ਇਹ ਵਿਚਾਰ ਅਸੀਂ ਦੱਸਦੇ ਹਾਂ -

***ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥***
***ਪੰਨਾ - 327***

ਪੰਜ ਚੀਜ਼ਾਂ ਹਨ - 'ਅਪੁ' ਕਹਿੰਦੇ ਨੇ ਪਾਣੀ ਨੂੰ, ਠੰਢਾ ਸੁਭਾਅ ਰੱਖੋ- - ਪਾਣੀ ਵਰਗਾ; 'ਤੇਜੁ' ਅਗਨ ਸਾਰਿਆਂ ਨੂੰ ਹੀ ਪ੍ਰਕਾਸ਼ ਦਿੰਦੀ ਹੈ, ਪਾਪੀਆਂ ਨੂੰ ਵੀ ਪ੍ਰਕਾਸ਼ ਦਿੰਦੀ ਹੈ, ਦੂਜਿਆਂ ਨੂੰ ਵੀ। ਐਸ ਤਰ੍ਹਾਂ ਆਪਣੇ ਗਿਆਨ ਦਾ ਪ੍ਰਕਾਸ਼ ਸਾਰਿਆਂ ਨੂੰ ਦਿਓ। 'ਬਾਇ' ਜਿਹੜੀ ਹਵਾ ਹੈ, ਇਹ ਸਾਰਿਆਂ ਨੂੰ ਇਕੋ ਜਿਹੀ ਲੱਗਦੀ ਹੈ - ਗੰਦੀਆਂ ਥਾਵਾਂ ਤੇ ਵੀ ਉਵੇਂ ਹੀ ਲਗਦੀ ਹੈ, ਚੰਗੀਆਂ ਥਾਵਾਂ ਤੇ ਵੀ। ਇਸ ਵਿਚ ਕੋਈ ਭਰਮ ਭੇਦ ਨਹੀਂ ਹੁੰਦਾ। ਇਹ ਸਮ ਦੀ ਬਿਰਤੀ ਧਾਰਨ ਕਰੋ। ਪ੍ਰਿਥਵੀ 'ਚ ਧੀਰਜ ਹੈ -

***ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥ ਪੰਨਾ - 272***

ਅਕਾਸ਼ ਦੇ ਵਿਚ ਨਿਰਲੇਪਤਾ ਰਹਿੰਦੀ ਹੈ -

***ਜੈਸੇ ਧਰ ਊਪਰਿ ਆਕਾਸੁ॥ ਪੰਨਾ - 272***

ਧਰਤੀ ਦੇ ਉਪਰ ਜਿਵੇਂ ਅਕਾਸ਼ ਹੈ, ਐਹੋ ਜਿਹੀ ਬਿਰਤੀ ਰੱਖੋ -

***ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥***
***ਐਸੀ ਰਹਤ ਰਹਉ ਹਰਿ ਪਾਸਾ॥ ਪੰਨਾ - 327***

ਆਹ ਰਹਿਤਾਂ ਰੱਖ ਲਓ, ਜਿਹੜੀਆਂ ਪੰਜ ਨੇ।

***ਕਹੈ ਕਬੀਰ ਨਿਰੰਜਨ ਧਿਆਵਉ॥***
***ਤਿਤੁ ਘਰਿ ਜਾਉ ਜਿ ਬਹੁਰਿ ਨ ਆਵਉ॥ ਪੰਨਾ - 327***

ਫੁਰਮਾਨ ਕਰਦੇ ਹਨ ਕਿ ਉਥੇ ਅਸੀਂ ਜਾ ਕੇ ਰਹਿ ਪਏ ਜਿਹੜਾ ਮੁਨੀਆਂ ਨੂੰ, ਲੋਕਾਂ ਨੂੰ ਥਾਂ ਲੱਭਦਾ ਨਹੀਂ ਹੈ। ਉਥੇ ਮਨ, ਅ-ਮਨ ਹੋ ਜਾਂਦਾ ਹੈ, ਫੁਰਨਾ ਖਤਮ ਹੋ ਜਾਂਦਾ ਹੈ, ਮਨੋ ਨਾਸ਼, ਵਾਸ਼ਨਾ ਖ੍ਹੈ, ਤੱਤ ਗਿਆਨ ਹੋ ਜਾਂਦਾ ਹੈ। ਵਾਸ਼ਨਾਵਾਂ ਰਹਿੰਦੀਆਂ ਹੀ ਨਹੀਂ, ਇਸ ਅਵਸਥਾ ਨੂੰ ਮਹਾਂਪੁਰਸ਼ਾਂ ਨੇ ਤੱਤ ਗਿਆਨ ਕਿਹਾ ਹੈ। ਜਦੋਂ ਇਹ ਤਿੰਨੇ ਚੀਜ਼ਾਂ ਸਾਡੀ ਸੁਰਤ ਵਿਚ

ਆ ਗਈਆਂ ਤਾਂ ਸਾਡਾ ਅਨੁਭਵ ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਸ ਆਤਮ ਦੇਸ਼ ਵਿਚ ਜਾ ਕੇ ਮਹਾਤਮਾ ਡੇਰਾ ਲਾ ਲੈਂਦੇ ਹਨ -

*ਧਾਰਨਾ - ਸਤਿ ਚਿਤ ਤੇ ਅਨੰਦ ਵਾਲਾ ਦੇਸ਼ ਹੈ,*
*ਜਿਥੇ ਸਾਧੂ ਆਣ ਵਸਦੇ - 2, 2.*

*ਬੇਗਮ ਪੁਰਾ ਸਹਰ ਕੋ ਨਾਉ ॥*
*ਦੂਖ ਅੰਦੋਹੁ ਨਹੀ ਤਿਹਿ ਠਾਉ ॥*
*ਨਾ ਤਸਵੀਸ ਖਿਰਾਜ ਨ ਮਾਲ ॥*
*ਖਉਫ ਨ ਖਤਾ ਨ ਤਰਸੁ ਜਵਾਲੁ ॥*
*ਪੰਨਾ - 345*

ਜਿਸ ਥਾਂ ਬੰਦਗੀ ਕਰਨ ਵਾਲੇ ਮਹਾਂਪੁਰਸ਼ ਡੇਰਾ ਲਾਉਂਦੇ ਹਨ, ਉਹਦਾ ਨਾਉਂ ਬੇਗਮਪੁਰਾ ਸ਼ਹਿਰ ਹੈ -

*ਬੇਗਮ ਪੁਰਾ ਸਹਰ ਕੋ ਨਾਉ ॥*
*ਦੂਖ ਅੰਦੋਹੁ ਨਹੀ ਤਿਹਿ ਠਾਉ ॥*
*ਨਾਂ ਤਸਵੀਸ ਖਿਰਾਜੁ ਨ ਮਾਲੁ ॥*
*ਖਉਫੁ ਨ ਖਤਾ ਨ ਤਰਸੁ ਜਵਾਲੁ ॥*
*ਅਬ ਮੋਹਿ ਖੂਬ ਵਤਨ ਗਹ ਪਾਈ ॥*
*ਊਹਾਂ ਖੈਰਿ ਸਦਾ ਮੇਰੇ ਭਾਈ ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ ॥*
*ਦੋਮ ਨ ਸੇਮ ਨ ਏਕ ਸੋ ਆਹੀ ॥*
*ਆਬਾਦਾਨੁ ਸਦਾ ਮਸਹੂਰ ॥*
*ਊਹਾਂ ਗਨੀ ਬਸਹਿ ਮਾਮੂਰ ॥ ਪੰਨਾ - 345*

ਜਪੁਜੀ ਸਾਹਿਬ ਵਿਚ ਫੁਰਮਾਨ ਹੈ -

*ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥*
*ਪੰਨਾ - 8*

ਮਹਿਮਾ 'ਚ ਜਿਨ੍ਹਾਂ ਦਾ ਮਨ ਸਿਉਂਤਾ ਗਿਆ, ਜਿਨ੍ਹਾਂ ਦਾ ਮਨ ਨਾਮ ਦੇ ਨਾਲ ਠੰਢਾ ਹੋਇਆ ਪਿਆ ਹੈ, ਉਹ ਵਸਦੇ ਨੇ ਉਥੇ।

*ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥*
*ਮਹਰਮ ਮਹਲ ਨ ਕੋ ਅਟਕਾਵੈ ॥*
*ਕਹਿ ਰਵਿਦਾਸ ਖਲਾਸ ਚਮਾਰਾ ॥*
*ਜੋ ਹਮ ਸਹਰੀ ਸੁ ਮੀਤੁ ਹਮਾਰਾ ॥ ਪੰਨਾ - 345*

ਸੋ ਇਸ ਤਰ੍ਹਾਂ ਕਹਿਣ ਲੱਗੇ, "ਬੀਬਾ! ਜੋ ਮੈਂ ਤੇਰੇ ਨਾਲ ਗੱਲ ਕਰ ਰਿਹਾ ਹਾਂ, ਤੂੰ ਉਸਨੂੰ ਸਮਝਣ ਦਾ ਜਤਨ ਕਰ ਤੇ ਜਿਹੜਾ ਮੈਂ ਦੇਸ਼ ਤੈਨੂੰ ਦੱਸਦਾ ਹਾਂ, ਜਿਥੇ ਮੈਂ ਜਾਣਾ ਹੈ ਇਸ ਦੀ ਸਮਝ ਤੈਨੂੰ ਨਹੀਂ। ਜੇ ਤੂੰ ਮੇਰੀ

ਇਕ ਗੱਲ ਯਾਦ ਰੱਖ ਲਵੇਂ ਕਿ ਤੂੰ 'ਆਤਮਾ' ਹੈਂ ਤਾਂ ਤੈਨੂੰ ਰਸਤਾ ਲੱਭ ਸਕਦਾ ਹੈ। ਦੂਜੀ ਗੱਲ ਜੋ ਮੈਂ ਤੈਨੂੰ ਕਹਿੰਦਾ ਹਾਂ ਉਹ ਇਹ ਹੈ ਕਿ ਹਰ ਸਮੇਂ ਜਦੋਂ ਤੂੰ ਹਸਦੀ ਹੈਂ, ਖੇਲ੍ਹਦੀ ਹੈਂ, ਰੋਟੀ ਖਾਂਦੀ ਹੈਂ, ਸੌਂਦੀ ਹੈਂ, ਬੁਰਾ ਚਿਤਵਦੀ ਹੈਂ, ਚੰਗਾ ਚਿਤਵਦੀ ਹੈਂ; ਪ੍ਰਮੇਸ਼ਰ ਹਮੇਸ਼ਾ ਤੇਰੇ ਨਾਲ ਰਹਿੰਦਾ ਹੈ। ਜਦੋਂ ਆਦਮੀ ਵਿਸ਼ੇ ਵਿਕਾਰਾਂ ਵਿਚ ਪੈਂਦਾ ਹੈ, ਪਖੰਡ ਕਰਦਾ ਹੈ ਤਾਂ ਵੀ ਉਹ ਦੇਖਦਾ ਹੈ।" ਰਾਜਕੁਮਾਰੀ ਕਹਿਨ ਲੱਗੀ, "ਹੇ ਸ੍ਰੇਸ਼ਟ ਪੁਰਸ਼! ਤੇਰੀਆਂ ਸਾਰੀਆਂ ਗੱਲਾਂ ਮੇਰੇ ਵਾਸਤੇ ਇਕ ਬੁਝਾਰਤ ਹੀ ਬਣੀਆਂ ਹੋਈਆਂ ਹਨ ਪਰ ਮੇਰਾ ਵਿਸ਼ਵਾਸ਼ ਹੈ ਕਿ ਤੂੰ ਕਦੇ ਵੀ ਝੂਠ ਨਹੀਂ ਬੋਲਦਾ ਤੇ ਜੋ ਕੁਝ ਵੀ ਤੂੰ ਕਹਿੰਦਾ ਹੈਂ ਸੱਚ ਕਹਿੰਦਾ ਹੈਂ ਪਰ ਮੈਨੂੰ ਇਹ ਤਾਂ ਦੱਸ ਉਹ ਦਿਸਦਾ ਕਿਉਂ ਨਹੀਂ ਹੈ?" ਕਹਿਨ ਲੱਗੇ, "ਰਾਜਕੁਮਾਰੀ! ਇਹ ਜਿਹੜੀਆਂ ਸਾਡੀਆਂ ਅੱਖਾਂ ਹਨ ਇਹ ਹਉਮੈ ਦੀ ਸੁਰਤ ਵਾਲੀਆਂ ਹਨ ਇਨ੍ਹਾਂ ਨੂੰ ਪੂਰੀ ਤਰ੍ਹਾਂ ਨਹੀਂ ਦਿਸਦਾ ਕਿਉਂਕਿ ਹਉਮੈ ਨੇ ਐਸੀ ਦਵਾਈ ਅੱਖਾਂ ਵਿਚ ਪਾ ਦਿਤੀ ਕਿ ਸਾਨੂੰ ਉਹ ਪ੍ਰਕਾਸ਼ ਉਸ ਤਰ੍ਹਾਂ ਨਹੀਂ ਦਿਸਦਾ ਜਿਵੇਂ ਉੱਲੂ ਨੂੰ ਸੂਰਜ ਨਹੀਂ ਦਿਸਦਾ। ਇਉਂ ਸਾਡੇ ਉਤੇ ਹਉਮੈ ਦਾ ਜਾਲ ਪਿਆ ਹੋਇਆ ਹੈ –

***ਧਾਰਨਾ – ਨਾਲ ਵਸਦੇ ਰਾਮ ਨੂੰ ਭੁਲਿਆ,***
***ਹਉਮੈ ਵਾਲਾ ਜਾਲ ਹੈ ਬੁਰਾ – 2, 2***
***ਪਿਆਰਿਓ, ਹਉਮੈ ਵਾਲਾ ਜਾਲ ਹੈ ਬੁਰਾ – 2, 2***
***ਨਾਲ ਵਸਦੇ ਰਾਮ ਨੂੰ ਭੁੱਲਿਆ,........ –2***

***ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥***
***ਪੰਨਾ – 612***

ਕਹਿਣ ਲੱਗੇ, "ਤੂੰ ਵਿਸ਼ਵਾਸ਼ ਕਰ ਕਿ ਹਉਮੈ ਦੀ ਕੰਧ ਤੋਂ ਪਾਰ ਉਹ ਵਾਹਿਗੁਰੂ ਜੀ ਤੇਰੇ ਨਾਲ ਹੀ ਰਹਿੰਦਾ ਹੈ ਤੇ ਬਹੁਤ ਹੀ ਪਤਲਾ ਪਰਦਾ ਹੈ ਜੋ ਉਸਨੂੰ ਦਿਸਣ ਨਹੀਂ ਦਿੰਦਾ–

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ਪੰਨਾ – 624***

ਕਹਿੰਦੇ, "ਬੀਬਾ! ਰਾਜਕੁਮਾਰੀ ਜੀ! ਤੁਹਾਨੂੰ ਮੈਂ ਇਕ ਭੇਤ ਦੀ ਗੱਲ ਦੱਸ ਰਿਹਾ ਹਾਂ ਜੋ ਮੈਨੂੰ ਮੇਰੇ ਗੁਰੂ ਨੇ ਦੱਸੀ ਹੈ, ਉਹ ਤੂੰ ਯਕੀਨ ਕਰ ਕਿ ਉਹ ਵਾਹਿਗੁਰੂ ਹਰ ਵਕਤ ਤੇਰੇ ਨਾਲ ਰਹਿੰਦਾ ਹੈ। ਐਨੀ ਗੱਲ ਸੁਣ ਕੇ ਰਾਜਕੁਮਾਰੀ ਫੇਰ ਘਬਰਾ ਗਈ ਅਤੇ ਡਰ ਗਈ ਕਿ ਮੇਰੇ ਨਾਲ ਰੱਬ ਰਹਿੰਦਾ ਹੈ? ਮੈਂ ਤਾਂ ਸੁਣਿਆ ਸੀ ਕਿ ਕਿਸੇ–ਕਿਸੇ ਨਾਲ ਭੂਤ ਰਹਿੰਦੇ ਨੇ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਜਿਹੜੇ ਭੂਤ ਆਪ ਹਨ, ਉਨ੍ਹਾਂ ਨਾਲ ਭੂਤ ਵਸਦੇ ਹਨ। ਭੂਤ ਕੌਣ ਹਨ?

***ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ॥***
***ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ॥***

***ਪੰਨਾ - 1374***

ਜਿਹੜੇ ਗੁਰੂ ਨੂੰ ਯਾਦ ਕਰਦੇ ਹਨ ਉਨ੍ਹਾਂ ਨਾਲ ਗੁਰੂ ਸਦੀਵੀ ਰਹਿੰਦਾ ਹੈ। ਜਿਸ ਤਰ੍ਹਾਂ ਤੂੰ ਮੇਰਾ ਸਰੂਪ ਦੇਖਦੀ ਹੈਂ, ਐਹੋ ਜਿਹਾ ਸਰੂਪ ਧਾਰ ਕੇ ਗੁਰੂ ਆਉਂਦਾ ਹੈ। ਪਰ ਉਨ੍ਹਾਂ ਦਾ ਜੋ ਅਸਲੀ ਸਰੂਪ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥***
***ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥***

***ਪੰਨਾ - 442***

ਉਹ ਕਦੇ ਵੀ ਤੈਨੂੰ ਛੱਡ ਕੇ ਕਿਤੇ ਨਹੀਂ ਜਾਂਦੇ। ਉਹ ਪ੍ਰਮੇਸ਼ਰ ਮੇਰੇ ਨਾਲ ਵੀ, ਤੇਰੇ ਨਾਲ ਵੀ, ਤੇਰੇ ਮਾਤਾ ਪਿਤਾ, ਸਾਰਿਆਂ ਨਾਲ ਹੀ ਰਹਿੰਦਾ ਹੈ; ਉਹ ਚੰਗਿਆਂ ਨਾਲ ਵੀ, ਬੁਰਿਆਂ ਨਾਲ ਵੀ ਰਹਿੰਦਾ ਹੈ। ਕਹਿੰਦੇ, ਪੜਦੇ ਪੈ ਗਏ ਬਹੁਤੇ-

***ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸਿ ਨਿਕਟਾਇਓ॥***
***ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ॥ ਪੰਨਾ - 624***

ਉਸ ਵੇਲੇ ਉਹ ਬਹੁਤ ਹੀ ਧਿਆਨ ਨਾਲ ਸੁਣ ਰਹੀ ਸੀ। ਕਹਿਣ ਲੱਗੀ, "ਹੇ ਸ੍ਰੇਸਟ ਪੁਰਸ਼ੋ! ਮੈਂ ਸੁਣਦੀ ਹੁੰਦੀ ਸੀ ਕਿ ਸੰਤ ਸਭ ਦਾ ਭਲਾ ਕਰਦੇ ਹੁੰਦੇ ਨੇ, ਪਰ ਤੁਸੀਂ ਮੈਨੂੰ ਐਨਾ ਕੁਝ ਦੱਸ ਦਿਤਾ, ਮੈਂ ਯਾਦ ਕਿਵੇਂ ਰੱਖਾਂਗੀ। ਭਾਈ ਤਿਲੋਕਾ ਜੀ ਕਹਿਣ ਲੱਗੇ ਕਿ ਬੀਬਾ! ਤੈਨੂੰ ਸੁਖਾਲਾ ਤਰੀਕਾ ਮੈਂ ਦੱਸਾਂਗਾ। ਇਹ ਮੈਂ ਤੈਨੂੰ ਰਸਤੇ ਦੀ ਜਾਣਕਾਰੀ ਦਿਤੀ ਹੈ ਪਰ ਕੁਝ ਗੱਲਾਂ ਤੂੰ ਮੇਰੀਆਂ ਯਾਦ ਰੱਖ ਲੈ ਕਿ ਤੂੰ ਸਰੀਰ ਨਹੀਂ ਹੈਂ, ਆਤਮਾ ਹੈਂ; ਦੂਜੀ ਗੱਲ - ਤੇਰੇ ਨਾਲ ਵਾਹਿਗੁਰੂ ਰਹਿੰਦਾ ਹੈ; ਤੀਜੀ ਗੱਲ ਹੈ ਕਿ ਜਿਹੜੇ ਦੇਸ਼ ਦੀ ਜਾਣਕਾਰੀ ਮੈਂ ਤੈਨੂੰ ਦੱਸਦਾ ਹਾਂ, ਉਥੇ ਹੀ ਤੂੰ ਆਉਣਾ ਹੈ ਜਿਥੇ ਮੈਂ ਰਹਿਣਾ ਹੈ; ਤੈਨੂੰ ਮੈਂ ਸੁਖਾਲਾ ਰਾਹ ਦੱਸ ਦੇਵਾਂਗਾ, ਉਹ ਰਸਤਾ ਸਿੱਧਾ **highway** ਹੈ, ਉਸ ਰਸਤੇ ਤੁਰੀ ਆਈਂ, ਫੇਰ ਤੂੰ ਮੇਰੇ ਪਾਸ ਆ ਜਾਏਂਗੀ।

ਸਾਧਸੰਗਤ ਜੀ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ, ਸਾਰੇ ਪ੍ਰੇਮੀ ਗੁਰ ਸਤੋਤਰ ਵਿਚ ਬੋਲੋ। ਇਸ **secret path** ਬਾਰੇ ਜੋ ਬਖਸ਼ਿਸ਼ ਗੁਰੂ ਮਹਾਰਾਜ ਜੀ ਕਰਨਗੇ, ਕੱਲ ਦੇ ਦੀਵਾਨ ਵਿਚ ਵੀਚਾਰਾਂਗੇ।